# ਜਿਨ ਕੇ ਚੋਲੇ ਰੱਤੜੇ

ਪੂਰਨ ਸਿੰਘ

ਅਨੁਵਾਦਕ
ਡਾ. ਕਰਮ ਸਿੰਘ ਕਪੂਰ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਜਿਨ ਕੇ ਚੋਲੇ ਰੱਤੜੇ

ਲੇਖਕ
ਪੂਰਨ ਸਿੰਘ

ਅਨੁਵਾਦਕ
ਡਾ. ਕਰਮ ਸਿੰਘ ਕਪੂਰ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਮੁਖਬੰਧ

ਇਹ ਉਨ੍ਹਾਂ ਭਾਸ਼ਣਾਂ ਦੇ ਲੈਕਚਰ ਨੋਟ ਹਨ, ਜੋ ਮੈਂ ਪੰਜਾਬ ਦੇ ਸਿੱਖ ਨੌਜਵਾਨਾਂ ਨੂੰ ਦੇਣ ਦਾ ਮਨ ਬਣਾਇਆ ਸੀ। ਪਰ ਕਿਉਂਕਿ ਮੈਂ ਉਨ੍ਹਾਂ ਦੇ ਜੁੜ ਬੈਠਣ ਵਾਲੇ ਸਥਾਨਾਂ ਤੋਂ ਦੂਰ ਰੇਗਿਸਤਾਨ ਵਿਚ ਹਾਂ, ਮੈਂ ਇਹ ਬਿਨਾਂ ਦਿੱਤੇ ਛੱਡ ਰਿਹਾ ਹਾਂ ਅਤੇ ਇਸ ਲਈ ਵੀ, ਕਿਉਂਕਿ ਸਿੱਖ ਯੁਵਕ ਭਾਨਾਂ ਦੇ ਭਾਨ, ਗੁਰੂ ਵੱਲੋਂ ਪਿਠ ਮੋੜ ਕੇ ਵਾਹੋਦਾਰੀ ਪਰਛਾਵਿਆਂ ਮਗਰ ਨੱਠ ਰਿਹਾ ਹੈ। ਗੁਰੂ, ਹੁਸਨਾਂ ਦੇ ਸ਼ਾਹ ਦਾ ਇਹ ਸੰਸਾਰ ਵਖਰਾ ਹੈ ਅਤੇ ਉਨ੍ਹਾਂ ਦਾ ਸੰਸਾਰ ਹੁਣ ਵੱਖਰਾ। ਇਸ ਤਰ੍ਹਾਂ ਗਲਪ ਅਤੇ ਹਕੀਕਤ ਦੀਆਂ ਕਦਰਾਂ ਕੀਮਤਾਂ ਉਨ੍ਹਾਂ ਲਈ ਪਰਸਪਰ ਬਦਲ ਚੁੱਕੀਆਂ ਹਨ। ਫਿਰ ਵੀ ਮੈਨੂੰ ਆਸ ਹੈ ਕਿ ਇਹ ਭਾਸ਼ਣ ਉਨ੍ਹਾਂ ਤਕ ਸਹਿਜੇ ਸਹਿਜੇ ਪਹੁੰਚ ਹੀ ਜਾਣਗੇ।

ਸਿੱਖ ਯੁਵਕ ਹਰ ਥਾਂ ਹੈ, ਉਹ ਯੁਵਕ ਜਿਸ ਪਾਸ ਸਿੱਖ ਚੇਤਨਤਾ ਹੈ, ਉਸ ਮਹਿਬੂਬ ਨੂੰ ਪਿਆਰ ਕਰਨ ਦਾ ਚਾਓ, ਕੇਵਲ ਜੋ ਹੀ ਹਕੀਕਤਨ ਵਧੀਆ, ਸੁਹਿਰਦ ਅਤੇ ਅਗੰਮੀ ਹੈ। ਉਹ ਸੋਹਣਿਆਂ ਦਾ ਸਰਦਾਰ, ਜੋ ਕਈ ਯੁਗਾਂ ਵਿਚ ਕਦੇ ਕਦਾਈ ਹੀ ਆਉਂਦਾ ਹੈ ਅਤੇ ਸਿੱਖ ਚੇਤਨਤਾ ਨੂੰ ਮੋਹ ਕੇ, ਅੰਦਰੂਨੀ ਰੂਹਾਨੀ ਅਸੀਮਤਾਵਾਂ ਦੇ ਗ਼ੈਬ ਦੇਸ਼ ਚਲਾ ਜਾਂਦਾ ਹੈ ਉਹ ਗੁਰੂ ਦਿਲ ਜਾਨੀ ਹੈ, ਕੰਤ, ਉਸ ਦੀ ਹੋਂਦ ਤੋਂ ਬਿਨਾਂ ਸਿੱਖ ਚੇਤਨਤਾ ਉਸ ਤੋਂ ਪਿੱਛੋਂ ਤਲਮਲਾ ਉਠਦੀ ਹੈ ਜਾਂ ਉਸ ਦੀ ਹੋਂਦ ਤੋਂ ਭਾਵ ਹੈ "ਜਿਨ ਕੇ ਚੋਲੇ ਰੱਤੜੇ", ਜਾਂ ਸੁਹਾਗਣੀਆਂ।

**ਪੂਰਨ ਸਿੰਘ**

# ਵਿਭਾਗੀ ਸ਼ਬਦ

ਪੰਜਾਬੀ ਜਗਤ ਦੇ ਪਾਠਕ ਅਤੇ ਚਿੰਤਕ ਪ੍ਰੋਫ਼ੈਸਰ ਪੂਰਨ ਸਿੰਘ ਅਤੇ ਉਨ੍ਹਾਂ ਦੀਆਂ ਲਿਖਤਾਂ ਤੋਂ ਭਲੀ ਪ੍ਰਕਾਰ ਵਾਕਫ਼ ਹਨ। ਇਹ ਹੱਥਲੀ ਪੁਸਤਕ ਪ੍ਰੋ: ਪੂਰਨ ਸਿੰਘ ਨੇ ਮੂਲ ਰੂਪ ਵਿਚ ਅੰਗਰੇਜ਼ੀ ਵਿਚ ਹੀ ਲਿਖੀ ਸੀ ਜਿਸ ਦਾ ਟਾਈਟਲ ਉਨ੍ਹਾਂ ਨੇ "The Spirit Born People" ਰਖਿਆ ਸੀ ਅਤੇ ਉਨ੍ਹਾਂ ਨੇ ਖ਼ੁਦ ਵੀ ਪ੍ਰਕਾਸ਼ਿਤ ਕਰਵਾਈ ਸੀ। ਪੰਜਾਬੀ ਯੂਨੀਵਸਿਟੀ ਨੇ ਵੀ ਪੂਰਨ ਸਿੰਘ ਸਾਹਿਤ ਨੂੰ ਹੁਣ ਪਾਠਕਾਂ ਤੱਕ ਪਹੁੰਚਾਉਣ ਦੇ ਪ੍ਰੋਗਰਾਮ ਅਧੀਨ ਇਹੀ ਪੁਸਤਕ ਅੰਗਰੇਜ਼ੀ ਵਿਚ ਹੀ 1976 ਵਿਚ ਪ੍ਰਕਾਸ਼ਿਤ ਕਰ ਦਿੱਤੀ ਸੀ। ਹੁਣ ਇਸ ਦਾ ਪੰਜਾਬੀ ਰੂਪ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ ਅਤੇ ਇਹ ਅਨੁਵਾਦ ਡਾ. ਕਰਮ ਸਿੰਘ ਕਪੂਰ ਨੇ ਬੜੀ ਲਗਨ ਨਾਲ ਕੀਤਾ ਹੈ।

ਇਸ ਪੁਸਤਕ ਵਿਚ ਪ੍ਰੋ. ਪੂਰਨ ਸਿੰਘ ਨੇ ਆਪਣੇ ਅਨੁਭਵ ਦੁਆਰਾ ਪੰਜਾਬ ਦੇ ਨੌਜਵਾਨਾਂ ਨੂੰ ਲੈਕਚਰ ਦੇਣ ਲਈ ਕੁਝ ਨੋਟ ਬਣਾਏ ਸਨ ਪਰ ਇਹ ਕੁਝ ਕਾਰਣਾਂ ਕਰਕੇ ਨੋਟਾਂ ਦੇ ਰੂਪ ਵਿਚ ਹੀ ਰਹੇ ਅਤੇ ਲੈਕਚਰਾਂ ਦਾ ਰੂਪ ਧਾਰਨ ਨਹੀਂ ਕਰ ਸਕੇ। ਇਨ੍ਹਾਂ ਛੋਟੇ ਵੱਡੇ ਨੋਟਾਂ ਦੀ ਕੁਲ ਗਿਣਤੀ 36 ਹੈ ਜਿਨ੍ਹਾਂ ਨੂੰ 14 ਭਾਗਾਂ ਵਿਚ ਵੰਡਿਆ ਗਿਆ ਹੈ। ਅਸਲ ਵਿਚ ਇਨ੍ਹਾਂ ਨੋਟਾਂ ਵਿਚ ਸਿੱਖ ਮੱਤ ਅਤੇ ਸਿੱਖ ਸਭਿਆਚਾਰ ਦੇ ਪ੍ਰਮੁੱਖ ਸੰਕਲਪਾਂ ਦਾ ਅਥਾਹ ਸ਼ਰਧਾ ਨਾਲ ਵਿਵਰਣ ਹੈ। ਇਸ ਲਈ ਇਹ ਪੁਸਤਕ ਵਿਦਿਅਕ ਖੇਤਰ ਵਿਚ ਸਾਡੇ ਉਨ੍ਹਾਂ ਨੇਤਾਵਾਂ ਦੀ ਸਹੀ ਤਰਜਮਾਨੀ ਕਰਦੀ ਹੈ ਜੋ ਕਿ ਬਾਰ ਬਾਰ ਇਹ ਕਹਿੰਦੇ ਹਨ ਕਿ ਸਾਡੀ ਵਿਦਿਆ ਦੀ ਵਿਧੀ ਵਿਚ ਨੈਤਿਕ ਕਦਰਾਂ ਕੀਮਤਾਂ ਨੂੰ ਸਮਝਿਆ ਅਤੇ ਬਰਕਰਾਰ ਰਖਿਆ ਜਾਵੇ। ਹੁਣ ਜਦੋਂ ਕਿ ਪੰਜਾਬੀ ਯੂਨੀਵਰਸਿਟੀ ਨੇ 1981 ਵਿਚ ਪੂਰਨ ਸਿੰਘ ਸ਼ਤਾਬਦੀ ਮਨਾਉਣ ਦਾ ਪ੍ਰੋਗਰਾਮ ਬਣਾਇਆ ਹੈ ਤਾਂ ਅਸੀਂ ਚਾਹੁੰਦੇ ਹਾਂ ਕਿ ਇਹੋ ਜਿਹੀਆਂ ਪੁਸਤਕਾਂ ਨੂੰ ਪੰਜਾਬੀ ਬੋਲੀ ਵਿਚ ਵੀ ਅਨੁਵਾਦ ਕਰਕੇ ਛਾਪਿਆ ਜਾਵੇ। ਸਾਨੂੰ ਪੂਰੀ ਉਮੀਦ ਹੈ ਕਿ ਇਹ ਪੁਸਤਕ ਸਾਡੇ ਵਿਦਿਆਰਥੀਆਂ ਦੇ ਮਾਰਗ ਦਰਸ਼ਨ ਲਈ ਸਹਾਈ ਹੋਵੇਗੀ। ਇਸ ਪੁਸਤਕ ਦੇ ਅਨੁਵਾਦਕ ਡਾ. ਕਰਮ ਸਿੰਘ ਕਪੂਰ ਨੇ ਪ੍ਰੋ. ਪੂਰਨ ਸਿੰਘ ਦੇ ਸੁਪਨਿਆਂ ਅਤੇ ਮਨੋਭਾਵਾਂ ਨੂੰ ਸਾਕਾਰ ਕਰਨ ਦਾ ਉੱਦਮ ਕੀਤਾ ਹੈ। ਇਸ ਉੱਦਮ ਲਈ ਪੰਜਾਬੀ ਵਿਉਂਤ ਵਿਕਾਸ ਵਿਭਾਗ ਇਨ੍ਹਾਂ ਦਾ ਰਿਣੀ ਹੈ।

**ਅਮਰਜੀਤ ਸਿੰਘ**
ਡਾਇਰੈਕਟਰ

ਪੰਜਾਬੀ ਵਿਉਂਤ ਵਿਕਾਸ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਵਿਸ਼ਾ ਸੂਚੀ

# 1. ਸਿੱਖੀ

ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਸਿੱਖ ਦਾ ਨਾਂ ਦਿੱਤਾ। ਅਸੀਂ ਤਾਂ ਲਾਸ਼ਾਂ ਹੀ ਸਾਂ, ਉਸ ਨੇ ਸਾਡੇ ਅੰਦਰ ਰੂਹ ਫੂਕੀ। ਉਸ ਦੇ ਪਿਆਰ ਦਾ ਸਦਕਾ ਸਾਨੂੰ ਨਵਾਂ ਜੀਵਨ ਮਿਲਿਆ। ਸਾਨੂੰ ਉਸ ਜੀਅਦਾਨ ਦਿੱਤਾ ਤੇ ਆਜ਼ਾਦ ਕਰ ਦਿੱਤਾ। ਉਸ ਨੇ ਸਾਨੂੰ ਜ਼ਾਤ, ਰੰਗ, ਨਸਲ ਦੇ ਵਿਤਕਰੇ ਤੋਂ ਮੁਕਤ ਕਰ ਦਿੱਤਾ। ਉਸ ਨੇ ਸਾਨੂੰ ਸਿੱਧਾ ਇਕ ਨਿਰੰਕਾਰ ਵੱਲ ਵੇਖਣ ਲਈ ਕਿਹਾ। ਉਸ ਨੇ ਸੂਰਜ, ਚੰਨ ਤੇ ਤਾਰਿਆਂ ਨਾਲ ਸਾਡੀ ਸਾਂਝ ਪਵਾਈ। ਉਸ ਨੇ ਸਾਨੂੰ ਕੁਲ ਜਗਤ ਨਾਲ ਜੋੜ ਦਿੱਤਾ ਅਤੇ ਜੋ ਬ੍ਰਹਿਮੰਡੇ ਸੋਈ ਪਿੰਡੇ ਦੱਸਿਆ। ਫਿਰ ਉਸ ਨੇ ਸਾਨੂੰ ਸਿਫ਼ਤ ਸਾਲਾਹ ਲਈ ਅਮਰ ਬਾਣੀ ਦਿੱਤੀ। ਸਾਰੇ ਪਸ਼ੂ ਪੰਛੀ ਸਾਡੇ ਰਾਜ਼ਦਾਨ ਬਣੇ। ਵਣ, ਦਰਿਆ ਤੇ ਪਰਬਤ ਸਾਡੇ ਨਾਲ ਗਾ ਉਠੇ। ਇਸ ਸੰਸਾਰ ਦੇ ਹੱਵੇ ਨੂੰ ਮਾਰ ਭਜਾਇਆ। ਉਸ ਦੀ ਮਿਹਰ ਦੀ ਨਜ਼ਰ ਨੇ ਸਾਡੇ ਸਾਹਮਣੇ ਇਕ ਨਵਾਂ ਸੰਸਾਰ ਰਚ ਦਿੱਤਾ। ਪਰਦੇ ਦੀ ਟਾਕੀ ਉੱਡੀ ਅਤੇ ਪਿਆਰ ਦਾ ਰੂਹਾਨੀ ਆਲਮ ਸਾਨੂੰ ਨਜ਼ਰੀਂ ਆਇਆ। ਘੁਪ ਹਨੇਰੇ ਦੀ ਵਾਦੀ ਵਿਚੋਂ ਉਠਾ ਕੇ ਚਮਕਦੇ ਸੂਰਜ ਦੀਆਂ ਉੱਚਾਈਆਂ ਤੇ ਲਿਜਾ ਬਿਠਾਇਆ। ਹਲ ਵਾਹੁਣ ਵਾਲੇ ਉਸ ਦੀ ਛੋਹ ਪਾ ਕੇ ਕਵੀ ਬਣ ਗਏ। ਇਸਤਰੀ ਦੀ ਰੂਹ ਦੀਆਂ ਜ਼ੰਜੀਰਾਂ ਕੱਟੀਆਂ ਗਈਆਂ। ਉਹ ਗ਼ੁਲਾਮੀ ਤੋਂ ਆਜ਼ਾਦ ਹੋਈ। ਜਦੋਂ ਸੱਚੇ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਅੰਮ੍ਰਿਤਸਰ ਆਏ, ਪੁਜਾਰੀਆਂ ਨੇ ਮਾਲਕ ਲਈ ਦਰ ਭੀੜ ਲਏ। ਉਸ ਨੇ ਇੱਟਾਂ, ਚੂਨੇ ਦੇ ਹਰਿਮੰਦਰ ਵੱਲੋਂ ਆਪਣੀ ਪਿੱਠ ਮੋੜ ਲਈ ਤੇ ਅਸਲੀ ਹਰਿਮੰਦਰ ਨੂੰ ਪਵਿੱਤਰ ਦਰਸ਼ਨਾਂ ਦੇ ਰੂਪ ਵਿਚ ਆਪਣੇ ਦਿਲ ਵਿਚ ਵਸਾ ਟੁਰ ਪਿਆ। ਹਰਿਮੰਦਰ ਅੰਮ੍ਰਿਤਸਰ ਤੋਂ ਸਦਾ ਲਈ ਜਾ ਰਿਹਾ ਸੀ ਪਰ ਅੰਮ੍ਰਿਤਸਰ ਦੀਆਂ ਸਿੱਖ ਮਾਈਆਂ ਨੇ ਇਸ ਖ਼ਤਰੇ ਨੂੰ ਭਾਂਪ ਲਿਆ। ਉਹ ਸੁਤੰਤਰ ਹੋਈਆਂ ਰੂਹਾਂ ਦੋ ਜਹਾਨ ਵਾਲੀ ਦੇ ਪਿਛੇ ਗਈਆਂ ਅਤੇ ਰਬੀ ਸਿਫ਼ਤ-ਸਾਲਾਹ ਨਾਲ ਉਨ੍ਹਾਂ ਨੂੰ ਰੀਝਾ ਲਿਆ। ਉਸ ਨੇ ਉਨ੍ਹਾਂ ਨੂੰ ਅਸੀਸ ਦਿੱਤੀ ਅਤੇ ਅੰਮ੍ਰਿਤਸਰ ਨੂੰ ਨਿਵਾਜਿਆ। ਇਸ ਤਰ੍ਹਾਂ ਸੁਤੰਤਰ ਹੋਈਆਂ ਸਿੱਖ ਇਸਤਰੀਆਂ ਨੇ ਸਾਡੀ ਇਸ ਨਿਮਾਣੀ ਧਰਤ ਲਈ ਹਰਿਮੰਦਰ ਸਾਹਿਬ ਨੂੰ ਕਾਇਮ ਰਖਵਾਇਆ।

ਇਹ ਤਾਂ ਕੇਵਲ ਇਤਿਹਾਸ ਹੈ। ਸਾਡਾ ਅਸਲ ਇਤਿਹਾਸ ਤਾਂ ਰੂਹ ਦਾ ਹੈ। ਇਸ ਦੇ ਸਾਰੇ ਵਾਕਿਆਤ ਰੂਹ ਦੇ ਹਨ। ਸਾਡਾ ਸੱਚ ਵੀ ਨਿੱਜੀ ਹੈ। ਸਾਨੂੰ ਸਾਬਤ ਕਰਨ ਦੀ ਲੋੜ ਨਹੀਂ। ਅਸੀਂ ਤਾਂ ਆਪਣੀ ਰੂਹ ਵਿਚ ਉਸ ਦੇ ਆਪ ਸਾਖ਼ੀ ਹਾਂ। 'ਸਿੱਖ' ਕਹਿ ਕੇ ਉਸ ਸਾਨੂੰ ਹਮੇਸ਼ਾ ਲਈ ਆਪਣੇ ਨਾਲ ਜੋੜ ਲਿਆ ਹੈ। ਹੁਣ ਇਹ 'ਤੋੜੀ ਨਾ ਟੂਟੇ' ਵਾਲੀ ਗੱਲ ਹੈ। ਉਸ ਨੂੰ ਪਿਠ ਦੇਣੀ ਕੁਫ਼ਰ ਹੈ।

## 1. ਭਾਈ ਬੁੱਢਾ

ਤੁਹਾਨੂੰ ਯਾਦ ਹੈ ਕਿ ਕਿਵੇਂ ਭਾਈ ਬੁੱਢੇ ਨੂੰ ਇਹ ਨਾਮ ਮਿਲਿਆ ਸੀ। ਉਸ ਨੇ ਆਪਣੀ ਮਾਂ ਨੂੰ ਅੱਗ ਬਾਲਦਿਆਂ ਵੇਖਿਆ ਸੀ। ਉਸ ਨੇ ਵੇਖਿਆ ਕਿ ਛੋਟੀਆਂ ਲਕੜੀਆਂ ਨੂੰ ਅੱਗ ਪਹਿਲਾਂ ਲਗਦੀ ਸੀ ਤੇ ਵੱਡੀਆਂ ਨੂੰ ਕੁਝ ਦੇਰ ਪਾ ਕੇ। ਉਹ ਸਾਡੇ ਅੱਜ ਦੇ ਨੌਜਵਾਨਾਂ ਵਰਗਾ ਨਹੀਂ ਸੀ, ਜੋ ਲਾਪਰਵਾਹੀ ਦਾ ਨਿਰੋਤਸਾਹਿਤ ਜੀਵਨ ਜਿਉਣਾਂ ਲੋੜਦੇ ਹਨ, ਸਗੋਂ ਉਹ ਬੜਾ ਭਾਵੁਕ ਸੀ। ਜਿਵੇਂ ਲਾਜਵੰਤੀ ਦੇ ਪੱਤੇ ਛੋਹ ਨੂੰ ਮੰਨਦੇ ਹਨ, ਛੁਈ ਮੁਈ ਹੋ ਜਾਂਦੇ ਹਨ, ਇਸ ਤਰ੍ਹਾਂ ਇਸ ਬੱਚੇ ਨੂੰ ਅਸਚਰਜਤਾ ਦਾ ਇਹਸਾਸ ਸੀ। ਉਹ ਹੈਰਾਨ ਸੀ ਕਿ ਛੋਟੀਆਂ ਲਕੜੀਆਂ ਨੂੰ ਅੱਗ ਕਿਉਂ ਪਹਿਲਾਂ ਲਗਦੀ ਹੈ। ਉਹ ਪ੍ਰਤਿਭਾਸ਼ਾਲੀ ਸੀ। ਪ੍ਰਤਿਭਾ ਉਹ ਜਿਹੜੀ ਅਰਸ਼ੀ ਰੋਸ਼ਨੀ ਨੂੰ ਸੁਚੇਤ ਪੌਦੇ ਵਾਂਗ ਮਹਿਸੂਸਦੀ ਹੈ। ਉਸ ਨੇ ਸੋਚਿਆ ਕਿ ਉਸ ਦੀ ਮਾਂ ਦਰੱਖ਼ਤ ਦੀ ਛਾਂ ਹੇਠ ਬੈਠੇ ਗੁਰੂ ਨਾਨਕ ਦੇ ਦਰਸ਼ਨ ਕਰਨ ਜਾਵੇਗੀ। ਗੁਰੂ ਨਾਨਕ ਦੇ ਦਰਸ਼ਨ ਕਰਨਾ ਅਰਸ਼ੀ ਅੱਗ ਨੂੰ ਛੋਹਣ ਵਾਲੀ ਗੱਲ ਹੈ। ਉਸ ਦੇ ਦਰਸ਼ਨ ਕਾਹਦੇ, ਦੀਵੇ ਨਾਲ ਦੀਵੇ ਦੇ ਜਗ ਪੈਣ ਵਾਲੀ ਬਾਤ ਹੈ। ਉਸ ਦਾ ਖ਼ਿਆਲ ਸੀ ਕਿ ਉਸ ਦੀ ਮਾਂ ਪਿਛੇ ਆਵੇਗੀ ਪਰ ਉਸ ਜੀਵਨ ਚਿਣਗ ਨੂੰ ਪਹਿਲਾਂ ਛੋਹਣਾ ਤੇ ਜਲ ਉਠਣਾ ਉਸੇ ਦੇ ਹਿੱਸੇ ਆਇਆ ਸੀ।

ਗੁਰੂ ਦੇ ਦਰਸ਼ਨ ਕਰਦਿਆਂ ਹੀ ਉਸ ਨੇ ਮਹਿਸੂਸ ਕੀਤਾ ਕਿ ਉਹ ਤਾਂ ਪੂਰੀ ਤਰ੍ਹਾਂ ਜਲਣਸ਼ੀਲ ਹੈ। ਉਸ ਦੀ ਦੇਹ ਤੇ ਹੱਡੀਆਂ ਨੂੰ ਅੱਗ ਲੱਗ ਉੱਠੀ। ਉਸ ਜਵਾਨ ਨੂੰ ਗੁਰੂ ਜੀ ਨੇ ਬੁਲਾਇਆ। ਉਨ੍ਹਾਂ ਦੀ ਵਾਰਤਾ ਸੁਣੀ ਤੇ ਗੁਰੂ ਜੀ ਨੇ ਉਸ ਨੂੰ ਭਾਈ ਬੁੱਢੇ ਦਾ ਖ਼ਿਤਾਬ ਦਿੱਤਾ। ਇੰਨੀ ਚੜ੍ਹਦੀ ਉਮਰੇ ਪੁਰਾਤਨ ਗਿਆਨ ਦੇ ਭੰਡਾਰ ਵਾਲਾ, ਭਾਈ ਬੁੱਢਾ, ਭਾਈ ਸੀ, 'ਸਿੱਖ'।

ਕੋਈ ਇਤਿਹਾਸਕਾਰ ਜਾਂ ਜੀਵਨੀ ਲੇਖਕ ਇਹ ਨਹੀਂ ਦੱਸ ਸਕਦਾ ਕਿ ਉਸ ਸਮੇਂ ਭਾਈ ਬੁੱਢੇ ਨਾਲ ਕੀ ਬੀਤੀ। ਆਮ ਇਤਿਹਾਸ ਵਾਕਿਆਤ ਦੇ ਜਿੰਦ-ਹੀਣ ਤੱਥਾਂ ਦਾ ਹੀ ਵਰਣਨ ਕਰਦਾ ਹੈ। ਉਹ ਬੀਤੇ ਵਾਕਿਆਤ ਦਾ ਸਹੀ ਇੰਦਰਾਜ ਹੀ ਕਰਦਾ ਹੈ ਜਿਹੜੇ ਕਿ ਆਮ ਕਰਕੇ ਗ਼ਲਤ ਹੀ ਹੁੰਦੇ ਹਨ।

ਇਤਿਹਾਸ ਪਾਸ ਸਾਡੀ ਰੂਹ ਦਾ ਕੋਈ ਪ੍ਰਮਾਣ ਨਹੀਂ। ਤੁਸੀਂ ਭਾਵੇਂ ਕਿਸੇ ਮਿੱਤਰ ਬਾਰੇ ਥੋੜ੍ਹੀ ਦੇਰ ਜਾਇਜ਼ਾ ਲਾਉਂਦੇ ਰਹੋ, ਪਰ ਤੁਸੀਂ ਵੇਖੋਗੇ ਕਿ ਉਸ ਦੇ ਤੁਹਾਡੇ ਪ੍ਰਤਿ ਕੀਤੇ ਇਕ ਪਰਉਪਕਾਰ ਨਾਲ ਉਸ ਦੇ ਆਚਰਣ ਪ੍ਰਤਿ ਤੁਹਾਡੀ ਧਾਰਣਾ ਲੜਖੜਾ ਉਠੇਗੀ ਅਤੇ ਉਸ ਦੀ ਉਸ ਮੂਕ ਹਮਦਰਦੀ ਕਾਰਣ ਉਹ ਤੁਹਾਨੂੰ ਮਸੀਹਾ ਪ੍ਰਤੀਤ ਹੋਣ ਲਗੇਗਾ। ਜਿੱਥੋਂ ਤਕ ਇਨ੍ਹਾਂ ਗੱਲਾਂ ਦਾ ਸੰਬੰਧ ਹੈ, ਇਤਿਹਾਸ ਅਤੇ ਜੀਵਨੀ ਦੋਵੇਂ ਝੂਠ ਹਨ। ਅਸੀਂ ਰੂਹ ਬਾਰੇ ਸਹੀ ਗੱਲ ਦੱਸ ਸਕਦੇ ਹਾਂ। ਜਿਹੜੀ ਅੱਜ ਤਕ ਅਣਗੌਲੀ ਤੇ ਅਣਕਹੀ ਹੀ ਰਹੀ ਹੈ, ਕਿਉਂਕਿ ਇਹ ਸਦਾ ਅਚੰਬਾ ਅਤੇ ਇਲਹਾਮ ਹੀ ਬਣ ਰਹੀ ਹੈ। ਇਹ ਗੱਲਾਂ ਸਾਡੀ ਤਰਕ ਬੁੱਧੀ ਤੋਂ ਪਰ੍ਹੇ ਦੀਆਂ ਹਨ, ਪਰ ਇਸ ਦਾ ਪ੍ਰਭਾਵ ਵੇਖੋ। ਉਸ ਪਿਛੋਂ ਭਾਈ ਬੁੱਢੇ ਦਾ ਸਾਰਾ ਜੀਵਨ ਇਕ ਅਚੰਬਾ ਹੈ। ਅੰਮ੍ਰਿਤਸਰ ਦੇ ਲਾਗੇ ਚਰਾਂਦ ਦੇ ਕੁਝ ਘੁਮਾਵਾਂ ਵਿਚ ਥੋੜ੍ਹੀਆਂ ਜਿਹੀਆਂ ਗਊਆਂ ਨੂੰ ਚਾਰਦਾ, ਚੁਪ ਆਪਣੇ ਆਪ ਵਿਚ ਮਸਤ, ਗੁਰੂ ਦੀ ਯਾਦ ਵਿਚ ਲੀਨ ਭਾਈ ਬੁੱਢਾ ਜੁੜਿਆ ਬੈਠਾ ਹੈ। ਉਸ ਦੇ ਬੁਲ੍ਹਾਂ ਤੇ ਉਸ ਦਾ ਪਵਿੱਤਰ ਨਾਮ ਹੈ। ਉਸ ਦਾ ਅੰਦਰਲਾ ਰੰਗਿਆ

ਪਿਆ ਹੈ। ਉਹ 'ਗਗਨ ਮੈ ਥਾਲ' ਲੈ ਕੇ ਆਪਣੇ ਪ੍ਰੀਤਮ ਦੀ ਆਰਤੀ ਉਤਾਰ ਰਿਹਾ ਹੈ। ਗੀਤ ਗਾਂਦੇ ਪੰਛੀ ਦੀ ਥਰਥਰਾਹਟ ਵਾਂਗ ਉਸ ਦਾ ਅੰਦਰਲਾ ਧੜਕ ਰਿਹਾ ਹੈ। ਮਸਤੀ ਵਿਚ ਉਸ ਦੇ ਲੂੰ-ਕੰਡੇ ਖੜੇ ਹਨ। ਉਸ ਦੇ ਨੇਤਰ ਲਾਲ, ਅੱਧ-ਮੀਟੇ ਦਰਸ਼ਨ ਕੀਲੇ, ਵਿਸਮਾਦਤ, ਪੂਰੇ ਖਿੜੇ ਫੁੱਲ ਵਾਂਗ ਹੁਲਸੇ ਅਤੇ ਨਾਲੇ ਅਤਿ ਸੁੰਦਰ ਵੀ ਹਨ। ਅਤੇ ਉਸ ਦੇ ਜਾਗੇ ਆਵੇਸ਼ ਦੇ ਅਰੁਕ ਵੇਗ ਅਤੇ ਨਿਸਬਾਸਰ ਰੰਗ ਰੱਤੜਿਆਂ ਰਹਿਣ ਨੇ, ਉਸ ਦੇ ਤੇਜਸਵੀ ਸੰਸਾਨਿਵਾਰਕ ਜੀਆਦਾਨ ਦਿੰਦੇ ਤੇ ਹਿਰਦਿਆਂ ਨੂੰ ਠਾਰਦੇ ਪ੍ਰਭਾਵ ਦੇ ਬੱਦਲ ਵਾਂਗ, ਸੂਰਜ, ਚੰਨ ਅਤੇ ਰੁੱਖ ਦੀ ਛਾਂ ਵਾਂਗ ਖ਼ੁਸ਼ੀਆਂ ਦਾ ਹੜ੍ਹ ਲਿਆ ਕੇ ਸਾਰਾ ਆਲਾ-ਦੁਆਲਾ ਰੰਗ ਦਿੱਤਾ।

ਵੀਰਾਨੇ ਉਸ ਦਾ ਘਰ ਤੇ ਉਸ ਦੀ ਯਾਦ ਉਸ ਦਾ ਜੀਵਨ। ਕਿਸੇ ਪਿਆਰ ਵਿਗੁੱਤੀ ਕਾਮਣ ਨੇ ਵੀ ਆਪਣੇ ਪਤੀ ਨਾਲ ਇੰਨਾ ਪਿਆਰ ਨਹੀਂ ਕੀਤਾ ਹੋਣਾ, ਜਿੰਨਾ ਭਾਈ ਬੁੱਢੇ ਨੂੰ ਗੁਰੂ ਨਾਨਕ ਨਾਲ ਸੀ। ਆਸ਼ਕਾਂ ਲਈ ਫ਼ਰਿਆਦ ਹਰਾਮ ਹੁੰਦੀ ਹੈ। ਇਸ ਸੰਸਾਰ ਵਿਚ ਹਰ ਪਸ਼ੂ ਲਈ ਕਦੇ ਨਾ ਕਦੇ ਖ਼ੁਸ਼ੀ ਦੀ ਇਨਤਹਾ ਦਾ ਮੌਕਾ ਬਣਦਾ ਹੈ। ਕਾਮਣੀ ਨੂੰ ਦੇਖ ਕੇ ਹਿਰਦੇ ਦੇ ਤਾਰ ਝੁਣ ਝੁਣਾ ਸਕਦੇ ਹਨ, ਕਿਸੇ ਨਿਰਧਨ ਨੂੰ ਖ਼ਜ਼ਾਨਾ ਮਿਲ ਪੈਣ ਤੇ ਸਵਰਗੀ ਹੁਲਾਸ ਦਾ ਇਹਸਾਸ ਹੋ ਸਕਦਾ ਹੈ, ਕਵੀ ਦੀ ਆਤਮਾ ਇਸ ਹੁਸੀਨ ਸੰਸਾਰ ਨੂੰ ਵੇਖ ਕੇ ਕਿਸੇ ਵੇਲੇ ਉਤੇਜਿਤ ਹੋ ਸਕਦੀ ਹੈ, ਪਰ ਭਾਈ ਬੁੱਢੇ ਦੇ ਇਸ਼ਕ ਦੀ ਉਚਿਆਈ ਨੂੰ ਕੋਈ ਨਹੀਂ ਪਹੁੰਚ ਸਕਿਆ, ਜਿਸ ਦੀ 'ਮੁੱਠੀ ਵਿਚ ਜਗਤ ਸਭ ਆਇਆ' ਸੀ। ਉਸ ਮਹਾਨ ਸੱਚ ਨੂੰ ਹਿਰਦੇ ਵਿਚ ਵਸਾ ਲੈਣ ਨਾਲ, ਉਸ ਵਸਲ ਦਾ ਬਾਹਰੀ ਬਿਆਨ ਆਪਣੇ ਆਪ ਖ਼ਤਮ ਹੋ ਜਾਂਦਾ ਹੈ। ਉਸ ਦੇ ਵਰਣਨ ਲਈ ਭਾਸ਼ਾ ਪਾਸ ਬੇਲੋੜ ਸ਼ਬਦ ਨਹੀਂ, ਆਵਾਜ਼ ਤੁੱਛ ਵਿਚਾਰਾਂ ਨੂੰ ਤਿਆਗ ਚੁੱਕੀ ਹੈ, ਸਾਡੀ ਦੇਹ ਨੇ ਮਨ ਦਾ ਰੂਪ ਧਾਰ ਲਿਆ ਹੈ ਅਤੇ ਉਸ ਦੇ ਅਕਸੀ ਸ਼ੀਸ਼ੇ ਵਿਚੋਂ ਹੀਰੇ ਮੋਤੀਆਂ ਦਾ ਬਦਲਵਾਂ ਝਲਕਾਰ ਪੈਂਦਾ ਹੈ। ਭਾਈ ਬੁੱਢੇ ਦਾ ਮਾਨਵ-ਵਾਦੀ ਹਿਰਦਾ ਅੰਦਰ ਵਿਗਸੇ ਅਗੰਮੀ ਫੁਲ ਨੂੰ ਰੋਜ਼ੀ ਪਹੁੰਚਾਉਣ ਵਾਲਾ ਬਣ ਗਿਆ ਹੈ। ਭਾਈ ਬੁੱਢਾ ਗੁਰੂ ਨਾਨਕ ਦੀ ਦਰਗਾਹ ਵਿਚ ਦੀਪਕ ਵਾਂਗ ਜਗਮਗਾ ਰਿਹਾ ਹੈ। ਗੁਮਨਾਮ ਜਲੀ ਜਾਣਾ ਅਸੀਮ ਸਿੱਖੀ ਅਨੁਭਵ ਦਾ ਕਲਾਤਮਿਕ ਪ੍ਰਗਟਾਵਾ ਹੈ। ਭਾਈ ਬੁੱਢੇ ਦਾ ਗੁਰੂ ਨਾਨਕ ਪ੍ਰਤਿ ਕੁਝ ਅਜਿਹਾ ਹੀ ਵਿਹਾਰ ਸੀ।

ਸ਼ਾਇਦ ਤੁਸੀਂ ਇਹ ਸੋਚਣ ਲਗ ਪਵੋ ਕਿ ਪੁਰਾਤਨ ਹਿੰਦੂਆਂ ਵਾਂਗ ਭਾਈ ਬੁੱਢਾ ਕੋਈ ਸੰਤ ਬਣ ਗਿਆ ਸੀ ਜਿਸ ਦੀ ਵੱਡੀ ਘਾਲਣਾ ਉਸ ਵਿਸ਼ੁੱਧ, ਪੂਰਨ ਬ੍ਰਹਮ ਦੀ ਚਿਤਵਨੀ ਸੀ। ਜਿਸ ਵਿਸਮਾਦੀ ਮਾਨਵਤਾ ਦਾ ਭਾਈ ਬੁੱਢਾ ਧਾਰਣੀ ਸੀ ਉਹ ਬਿਲਕੁਲ ਨਵੀਂ ਹੈ। ਉਸ ਦੇ ਅੰਦਰ ਗੁਰੂ ਨਾਨਕ ਦੀ ਮਿਹਰ ਦਾ ਸਮੁੰਦਰ ਠਾਠਾਂ ਮਾਰਦਾ ਹੈ। ਉਸ ਦੀ ਯਾਦ ਦੇ ਅਕਹਿ ਸਰੂਰ ਵਿਚ ਇਕ ਅਸੀਮ ਸੰਵੇਦਨਾ ਹੈ, ਜਿਸ ਦਾ ਵਾਸਾ ਉਸ ਦੇ ਅੰਦਰ ਹੈ। ਪਿਆਰ ਦੀ ਇਹ ਸਿਕ ਸਿੱਖ ਦੇ ਜੀਵਨ ਵਿਚੋਂ ਕਈ ਰੂਪਾਂ ਵਿਚ ਝਲਕਦੀ ਹੈ। ਇਹ ਗੁਨਾਹਗਾਰ ਨੂੰ ਮਾਫ਼ ਕਰ ਸਕਦੀ ਹੈ, ਕਿਉਂਕਿ ਇਸ ਦਰਦ ਰੰਞਾਣੀ ਅਵਸਥਾ ਵਿਚ ਬਦਲੇ ਦੀ ਭਾਵਨਾ, ਜਿਹੜੀ ਕਈ ਰੂਪਾਂ ਵਿਚ ਇਸ ਸੰਸਾਰ ਵਿਚ ਨਿਆਂ ਵਜੋਂ ਜਾਣੀ ਜਾਂਦੀ ਹੈ, ਮਿੱਠਤ ਵਿਚ ਗੁੰਨ੍ਹੀ ਗਈ ਹੁੰਦੀ ਹੈ। ਇਸ ਦੀ ਸਵੈ-ਅਨੁਭੂਤੀ ਵਿਚ ਨਿਆਂ ਦਾ ਭਾਵ ਖਿਮਾ ਕਰ ਦੇਣ ਵਿਚ ਹੈ, ਕਿਉਂਕਿ ਸਿੱਖੀ ਮੰਡਲ ਵਿਚ ਜਿੱਥੇ ਪਿਆਰ ਦਾ ਰਾਜ ਹੈ, ਜਿੱਥੇ ਨਫ਼ਰਤ ਲਈ ਕੋਈ ਥਾਂ ਨਹੀਂ,

ਮਨੁੱਖਾਂ ਵਿਚਾਲੇ ਕੋਈ ਹੋਰ ਨਿਆਂ ਠਹਿਰ ਹੀ ਨਹੀਂ ਸਕਦਾ।

ਸ਼ਾਂਤੀ ਜਾਂ ਜੰਗ ਦੇ ਦੌਰਾਨ ਇਹ ਸਵੈ-ਬਲੀਦਾਨ ਦਾ ਰੂਪ ਵੀ ਧਾਰਣ ਕਰ ਸਕਦੀ ਹੈ ਜਾਂ ਕਮਲ ਵਾਂਗ ਸਹਿਜ-ਸੁਭਾ ਸੁੰਦਰਮ ਦਾ ਜੀਵਨ ਜਿਉਣ ਤੇ ਇਕਤਰਫ਼ਾ ਕਰ ਸਕਦੀ ਹੈ, ਮਨੁੱਖਤਾ ਦੀ ਮਹਾਨ ਸੇਵਾ ਜੋ ਰੱਬੀ ਹੁਸਨ ਦੇ ਹਿੱਸੇ ਆਈ ਹੈ।

ਇਹ ਜ਼ੁਲਮ ਵਿਰੁਧ ਕਿਸੇ ਰਾਜਸੀ ਕ੍ਰਾਂਤੀ ਦਾ ਰੂਪ ਧਾਰ ਸਕਦੀ ਹੈ। ਜਿਵੇਂ ਕਿ ਇਸ ਨੇ ਗੁਰੂ ਹਰਿਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਕ ਵਾਰੀ ਕਰ ਵਿਖਾਇਆ।

ਸਿੱਖ ਦੀ ਮਿਹਰ ਮਨੁੱਖਤਾ ਨੂੰ ਪੀੜਤ ਵੇਖ ਸਦਾ ਤਲਮਲਾਂਦੀ ਰਹਿੰਦੀ ਹੈ, ਜਿਵੇਂ ਕਿ ਮਹਾਤਮਾ ਬੁੱਧ ਦੇ ਅੰਦਰ ਤਰਸ ਤੇ ਦਇਆ ਦਾ ਸਾਗਰ ਛਲਕ ਉਠਿਆ ਸੀ।

ਭਾਈ ਬੁੱਢੇ ਨੂੰ ਦੁੱਖ ਦੀਆਂ ਕਸਕਾਂ ਦਾ ਇਹਸਾਸ ਉਦੋਂ ਹੋਇਆ, ਜਦੋਂ ਗੁਰੂ ਹਰਿਗੋਬਿੰਦ ਗਵਾਲੀਆਰ ਚਲੇ ਗਏ ਅਤੇ ਇਕ ਲੰਮੇ ਸਮੇਂ ਲਈ ਅੰਮ੍ਰਿਤਸਰ ਤੋਂ ਬਾਹਰ ਰਹੇ। ਉਸ ਨੂੰ ਅੰਮ੍ਰਿਤਸਰ ਮਾਲਕ ਨਾਲ ਹੀ ਸ਼ੋਭਦਾ ਤੇ ਪਿਆਰਾ ਲਗਦਾ ਸੀ, ਪਰ ਵਿਛੋੜੇ ਦੇ ਅਸਹਿ ਦੁੱਖ ਨੇ ਉਸ ਦੇ ਮਨ ਵਿਚ ਇਸ ਦੀ ਮਹਾਨਤਾ ਹੋਰ ਵਧਾ ਦਿੱਤੀ ਸੀ। ਉਨ੍ਹਾਂ ਦੀ ਗ਼ੈਰ ਮੌਜੂਦਗੀ ਵਿਚ ਸਿੱਖ ਸੰਗਤਾਂ ਆਉਂਦੀਆਂ ਤੇ ਜਾਂਦੀਆਂ, ਪਰ ਭਾਈ ਬੁੱਢਾ ਗੁਰੂ ਦਰਸ਼ਨਾਂ ਤੋਂ ਵਾਂਝਾ ਮੱਛੀ ਵਾਂਗ ਤੜਪ ਰਿਹਾ ਸੀ, ਰਾਤ ਪੈਣ ਤੇ ਭਾਈ ਬੁੱਢਾ ਜੋਤ ਜਗਾਉਂਦਾ, ਅਤੇ ਯਾਦ ਵਿਚ ਮਸਤ ਅਕਸਰ ਹਰਿਮੰਦਰ ਦੀ ਪਰਕਰਮਾ ਕਰਦਾ। ਦਰਦ ਵਿਛੋੜੇ ਦੀਆਂ ਹੂਕਾਂ ਤੇ ਕਸਕਾਂ ਮਾਹੀ ਨੂੰ ਭੇਜਦਾ, ਜਿਵੇਂ ਕਿ ਸੱਚਮੁੱਚ ਉਹ ਅਰਸ਼ੀ ਪ੍ਰੀਤਮ ਆਪ ਹਰਿਮੰਦਰ ਵਿਚ ਉਨ੍ਹਾਂ ਨੂੰ ਸੁਣਨ ਲਈ ਆਇਆ ਹੋਵੇ ਅਤੇ ਉਹ ਆਉਂਦਾ ਵੀ ਸੀ। ਕੀ ਉਨ੍ਹਾਂ ਗਵਾਲੀਅਰ ਤੋਂ ਵਾਪਸੀ ਤੇ ਭਾਈ ਬੁੱਢੇ ਨੂੰ ਨਹੀਂ ਸੀ ਦੱਸਿਆ ਕਿ ਕਿਵੇਂ ਉਹ ਉਸ ਦੀ ਪਿਆਰ ਵਿਲਕਣੀ ਹਰ ਸ਼ਾਮ ਸੁਣਦੇ ਰਹੇ ਸਨ।

ਗੁਰੂ ਵਾਪਸ ਮੁੜਿਆ ਅਤੇ ਵਿਛੋੜੇ ਅਤੇ ਤੜਪਣੀ ਨੇ ਮੇਲ ਤੇ ਅਕਹਿ ਸਰੂਰ ਦਾ ਰੂਪ ਵਟਾ ਲਿਆ। ਹਰਿਮੰਦਰ ਤੇ ਨਵਾਂ ਰੰਗ ਆਇਆ। ਭਾਈ ਬੁੱਢਾ ਮੁੜ ਆਪਣੀ ਢਾਣੀ ਵਿਚ ਆ ਰਲਿਆ ਅਤੇ ਮੌਨ ਧਾਰ ਲਈ ਅਤੇ ਖੱਬਲ ਘਾਹ ਤੇ ਗਊਆਂ ਚਰਾਂਦੇ ਬੱਚੇ ਵਾਂਗ ਉਸ ਦਾ ਅੰਦਰਲਾ ਖ਼ੁਸ਼ੀ ਨਾਲ ਛਲਕ ਉਠਿਆ।

## 2. ਪੈਂਦੇ ਖ਼ਾਂ

ਅਸੀਂ ਵੇਖਦੇ ਹਾਂ ਕਿ ਉਸੇ ਤਰ੍ਹਾਂ ਕਸਕ, ਜੋ ਬਲਦੀ ਅੱਗ ਦੀ ਨਦੀ ਵਿਚ ਠੰਡ ਭਾਲ ਰਹੀ ਹੈ, ਸਿੱਖ, ਖਿੜੇ ਮਥੇ ਗੋਲੀਆਂ, ਤਲਵਾਰਾਂ ਅਤੇ ਸੰਗੀਨਾਂ ਨੂੰ ਛਾਤੀ ਡਾਹ ਰਿਹਾ ਹੈ, ਹਿਮ ਵੀ ਉਸ ਨੂੰ ਠੰਡਿਆ ਨਹੀਂ ਕਰ ਸਕਦੀ, ਨਾ ਹੀ ਉਸ ਨੂੰ ਦਰਿਆ ਰੋੜ੍ਹ ਪਾ ਸਕਦਾ ਹੈ। ਪੂਰਨ ਬੇਖ਼ੁਦੀ ਦੀ ਹਾਲਤ ਵਿਚ ਉਸ ਲਈ ਮੌਤ ਕਬੂਲਣੀ ਵੀ ਉਸ ਦੇ ਵਸਲ ਦਾ ਜਾਮ ਹਾਸਲ ਕਰਨ ਵਾਲੀ ਗੱਲ ਹੈ। ਪੈਂਦੇ ਖਾਂ, ਗੁਰੂ ਹਰਿਗੋਬਿੰਦ ਦਾ ਪਿਆਰਾ ਸਿੱਖ, ਬਾਗ਼ੀ ਹੋ ਜਾਂਦਾ ਹੈ, ਇਕ ਵਿਸ਼ਵਾਸਘਾਤੀ। ਉਹ ਮਾਲਕ ਨਾਲ ਲੜਾਈ ਕਰਨ ਲਈ ਨਿਕਲ ਤੁਰਦਾ ਹੈ। ਮਾਲਕ ਸਿੱਖ ਨੂੰ ਆਪਣੇ ਮਹਿਬੂਬ ਤੇ ਪਹਿਲਾਂ ਵਾਰ ਕਰਨ ਦੀ ਖੁਲ੍ਹ ਦਿੰਦਾ ਹੈ, ਪਰ ਪੈਂਦੇ ਖ਼ਾਂ ਦਾ ਵਾਰ ਖ਼ਾਲੀ ਜਾਂਦਾ ਹੈ। ਮਾਲਕ ਦੀ ਕਿਰਪਾਨ ਡੂੰਘਾ ਘਾਉ ਕਰਦੀ ਹੈ। ਪੈਂਦੇ ਖ਼ਾਂ ਘੋੜੇ ਤੋਂ ਡਿਗ ਪੈਂਦਾ ਹੈ। ਸਿਰ ਤੇ ਸੂਰਜ ਭੱਖ ਰਿਹਾ ਹੈ, ਹੇਠਾਂ ਰੇਤ ਭੁੰਨ ਰਹੀ ਹੈ। ਮਾਲਕ ਆਪਣੇ

ਸਿੱਖ ਨੂੰ ਚੁੱਕ ਲੈਂਦਾ ਹੈ, ਉਸ ਦਾ ਸਿਰ ਆਪਣੀ ਗੋਦੀ ਵਿਚ ਰਖਦਾ ਹੈ ਅਤੇ ਭੂਲੇ ਪੈਂਦੇ ਖ਼ਾਂ ਨੂੰ ਆਪਣੀ ਢਾਲ ਦੀ ਛਾਂ ਕਰਦਾ ਹੈ ਅਤੇ ਕਹਿੰਦਾ ਹੈ, "ਪੈਂਦੇ ਖ਼ਾਂ, ਤੂੰ ਮਰ ਰਿਹਾ ਹੈਂ। ਆਪਣਾ ਕਲਮਾ ਹੁਣ ਪੜ੍ਹ।"

ਪੈਂਦੇ ਖ਼ਾਂ ਸਿੱਖ, ਸੁਰਤ ਸੰਭਾਲਦਾ ਹੈ, ਅਤੇ ਉਸ ਦੇ ਥਰਕਦੇ ਬੁੱਲਾਂ ਵਿਚੋਂ ਇਹ ਆਵਾਜ਼ਾ ਨਿਕਲਦਾ ਹੈ, "ਮੇਰਾ ਕਲਮਾ, ਮਾਹੀ ਵੇ ਤੇਰੀ ਕਿਰਪਾਨ ਦਾ ਘਾਉ ਹੈ, ਤੇਰੇ ਬਚਨ, ਮੇਰੀ ਮੁਕਤੀ। ਕਿੰਨੀ ਸੁਖਮਈ ਹੈ ਇਹ ਮੌਤ, ਉਹ ਪਿਆਰ ਦੇ ਸੋਮਿਆਂ, ਜੋ ਤੇਰੀਆਂ ਪਵਿੱਤਰ ਬਾਹਾਂ ਵਿਚ ਹੋ ਰਹੀ ਹੈ।"

ਇਹ ਗੂੜ੍ਹਾ ਨਿਜੀ ਪਿਆਰ ਜੋ ਘਾਓ ਲਗਣ ਤੇ ਵੀ ਦਿਨ ਦਿਨ ਦੂਣ ਸਵਾਇਆ ਹੁੰਦਾ ਹੈ, ਸਿੱਖੀ ਦਾ ਅਸਲ ਮਰਮ ਹੈ ਅਤੇ ਉਹ 'ਸਿੱਖੀ' ਪ੍ਰਾਪਤ ਉਦੋਂ ਹੁੰਦੀ ਹੈ, ਜਦੋਂ ਕਿਸੇ ਨੂੰ ਗੁਰੂ ਆਪਣੇ ਪਵਿੱਤਰ ਮੁਖਾਰਬਿੰਦ ਤੋਂ 'ਸਿੱਖ' ਕਹਿੰਦਾ ਹੈ।

## 3. ਟੁੱਟੀ ਗੰਢੀ

ਮਨੁੱਖ ਨਿਰਬਲ ਹੈ, ਜਦੋਂ ਉਹ ਨੇਕ ਹੈ ਅਤੇ ਹਰਿਮੰਦਰ ਦੇ ਰਾਹ ਦਾ ਪਾਂਧੀ ਹੈ, ਯਾਤਰੀ ਦਾ ਮਾਰਗ ਕਠਿਨਾਈਆਂ ਭਰਿਆ ਹੈ, ਕਈ ਵਾਰੀ, ਭੁੱਖ ਪਿਆਸ ਅਤੇ ਤੰਗਦਸਤੀ ਅਤੇ ਕਈ ਵਾਰੀ ਘਟੀਆ ਵਾਸ਼ਨਾਵਾਂ ਉਸ ਦੇ ਵਿਸ਼ਵਾਸ ਨੂੰ ਡੁਲਾ ਦਿੰਦੀਆਂ ਹਨ ਅਤੇ ਉਸ ਨੂੰ ਟੁਟਣ ਦੀ ਹੱਦ ਤੇ ਲੈ ਆਉਂਦੀਆਂ ਹਨ, ਯਕੀਨ ਡੋਲ ਜਾਂਦਾ ਹੈ, ਦਰਸ਼ਨ ਬੰਦ ਹੋ ਜਾਂਦੇ ਹਨ, ਉਸ ਦੀ ਯਾਦ ਦਾ ਅੰਮ੍ਰਿਤ ਵੀਟਿਆ ਜਾਂਦਾ ਹੈ। ਉਸ ਦੀਆਂ ਅੱਖਾਂ ਵਿਚ ਘੁਪ ਹਨੇਰਾ ਛਾ ਜਾਂਦਾ ਹੈ। ਉਸ ਦੇ ਅੰਗ ਜਵਾਬ ਦੇ ਦਿੰਦੇ ਹਨ, ਉਸ ਦਾ ਦਿਲ ਬੈਠ ਜਾਂਦਾ ਹੈ ਅਤੇ ਸਿੱਖ ਨਿਰਜਿੰਦ ਜਿਹਾ ਹੋ ਜਾਂਦਾ ਹੈ।

ਅਨੰਦਪੁਰ ਦੇ ਕਿਲ੍ਹੇ ਵਿਚ ਸਿੱਖ, ਗੁਰੂ ਗੋਬਿੰਦ ਸਿੰਘ ਦੇ ਹੁਕਮ ਤੋਂ ਇਨਕਾਰੀ ਹੋ ਬੈਠੇ, ਕਿਉਂਕਿ ਦੁਸ਼ਮਣ ਦਾ ਘੇਰਾ ਲੰਮਾ ਅਤੇ ਅਟੁੱਟ ਸੀ ਅਤੇ ਮਾਲਕ ਦੀ ਮਰਜ਼ੀ ਆਖ਼ਰੀ ਦਮ ਤਕ ਡੱਟੇ ਰਹਿਣ ਦੀ ਸੀ। ਉਸ ਦੇ ਹੁਕਮ ਵਿਚ ਜਿੱਤ ਸੀ, ਪਰ ਸਿੱਖ ਤਾਂ ਦਿਲ ਛੱਡ ਚੁੱਕੇ ਸਨ। ਮਾਲਕ ਵੱਲੋਂ ਵੀ ਪਿਠ ਕਰ ਲਈ। ਜੇ ਉਦੋਂ ਹੁਕਮ ਮੰਨਿਆ ਹੁੰਦਾ ਤਾਂ ਹਾਲਾਤ ਕੁਝ ਹੋਰ ਹੀ ਹੁੰਦੇ। ਪਰ ਮਾਲਕ ਪ੍ਰਤਿ ਅਦੁੱਤੀ ਸ਼ਰਧਾ ਦਾ ਦੀਪਕ ਪੰਜਾਬ ਦੀਆਂ ਕੁੱਲੀਆਂ ਵਿਚ ਲਟ ਲਟ ਬਲ ਰਿਹਾ ਸੀ। ਮਰਦਾਂ ਨਾਲੋਂ ਇਸਤਰੀਆਂ ਨੂੰ ਮਾਲਕ ਨਾਲ ਉੱਨਾ ਹੀ ਤੀਬਰ ਪਿਆਰ ਸੀ ਜਿੰਨਾ ਕਿ ਪੁਰਾਣੇ ਸਮਿਆਂ ਵਿਚ ਪੈਲਸਟੀਨ ਦੀ ਮੇਰੀ ਤੇ ਮਾਰਥਸ ਨੂੰ ਮਸੀਹ ਨਾਲ ਸੀ। ਬੇਮੁੱਖ ਹੋਏ ਭਗੌੜਿਆਂ ਲਈ ਦਰ ਬੰਦ ਕਰ ਦਿੱਤੇ ਗਏ। ਪਿਆਰ ਭਿੱਜੇ ਦਿਲਾਂ ਵਿਚ ਉਨ੍ਹਾਂ ਲਈ ਕੋਈ ਥਾਂ ਨਾ ਰਹੀ। ਪਰ ਉਨ੍ਹਾਂ ਮਹਾਨ ਸਿੱਖ ਇਸਤਰੀਆਂ ਦੀ ਇਸ ਪਵਿੱਤਰ ਕਰਨੀ ਨੇ ਭਰਮ ਵਿਚ ਫਸੇ ਨਿਰਬਲ ਸਿੱਖਾਂ ਦੇ ਦਿਲਾਂ ਨੂੰ ਨਵੀਂ ਰੌਸ਼ਨੀ ਬਖ਼ਸ਼ੀ। ਸਾਰੇ ਇਤਿਹਾਸ ਵਿਚ ਚਾਲੀ ਮੁਕਤਿਆਂ ਦੀ ਸ਼ਹਾਦਤ 'ਉਸ' ਤੋਂ ਜਾਨ ਵਾਰ ਦੇਣ ਦੀ ਲਾਸਾਨੀ ਮਿਸਾਲ ਵਜੋਂ ਚਾਨਣ ਮੁਨਾਰੇ ਦਾ ਕੰਮ ਸਾਰਦੀ ਰਹੇਗੀ। ਤੁਹਾਨੂੰ ਪਤਾ ਹੀ ਹੈ ਕਿ ਸੂਰਜ ਡੁਬੇ ਉਹ ਜ਼ਖ਼ਮੀਆਂ ਵਿਚਾਲੇ ਗਿਆ ਅਤੇ ਉਨ੍ਹਾਂ ਨੂੰ ਜਾ ਕੇ ਨਿਹਾਲ ਕੀਤਾ। ਪ੍ਰਾਣ ਤਿਆਰ ਰਹੇ ਸਿੱਖਾਂ ਵਿਚੋਂ ਇਕ ਨੇ ਜੀਵਨ ਦਾਨ ਨਹੀਂ ਮੰਗਿਆ। ਰਾਜ ਨਹੀਂ ਮੰਗਿਆ, ਸਗੋਂ ਉਸ ਦੀ ਮੰਗ ਕੇਵਲ ਇਹ ਸੀ ਕਿ ਬੇਦਾਵਾ ਲਿਖ ਕੇ ਆਏ ਸਾਰੇ ਵੀਰਾਂ ਨੂੰ ਬਖ਼ਸ਼ ਕੇ, ਮੇਲ ਕੇ ਮੁੜ ਪਵਿੱਤਰ

ਚਰਨਾਂ ਨਾਲ ਜੋੜ ਲਿਆ ਜਾਵੇ ਤੇ ਬੇਦਾਵਾ ਪਾੜ ਦਿੱਤਾ ਜਾਵੇ। ਗੁਰੂ ਗੋਬਿੰਦ ਸਿੰਘ ਨੇ ਬੇਦਾਵਾ ਪਾੜ ਦਿੱਤਾ, ਸਭ ਨੂੰ ਮਾਫ਼ ਕਰ ਦਿੱਤਾ, "ਟੁਟੀ ਗੰਢੀ" ਇਹ ਸਾਡਾ ਬੜਾ ਦਿਲ ਹਿਲਾਊ ਕੌਮੀ ਗੀਤ ਹੈ।

## 4. ਜਿਨ ਕੇ ਚੋਲੇ ਰੱਤੜੇ

ਵੱਖ ਵੱਖ ਦੇਸ਼ਾਂ, ਵੱਖ ਵੱਖ ਪਾਸਿਆਂ ਤੋਂ, ਵੱਖ ਵੱਖ ਜਾਤੀਆਂ ਦੇ ਸਿੱਖਾਂ ਦੇ ਕਾਫ਼ਲੇ ਅੰਮ੍ਰਿਤਸਰ ਵੱਲ ਆ ਰਹੇ ਹਨ, ਜਿੱਥੇ ਉਨ੍ਹਾਂ ਗੁਰੂ ਦੇ ਅਦੁੱਤੀ ਪ੍ਰਕਾਸ਼ ਵਿਚ ਤਾਰੀਆਂ ਲਾਉਣੀਆਂ ਹਨ। ਉਨ੍ਹਾਂ ਦੇ ਨੈਣ ਉਸ ਦੇ ਤੁਰਤ ਦਰਸ਼ਨਾਂ ਲਈ ਉਤਾਵਲੇ ਹਨ। ਗੁਰੂ ਅਰਜਨ ਦੇਵ, ਪੰਜਾਬੀ ਕਿਸਾਨਾਂ ਵਾਂਗ ਕਾਲੇ ਕੰਬਲ ਦੀ ਬੁੱਕਲ ਮਾਰੀ, ਗੁਰੂ ਨਾਨਕ ਦੇ ਸ਼ਰਧਾਲੂਆਂ ਲਈ ਲੰਗਰ ਲਈ ਜਾ ਰਹੇ ਹਨ। ਮਾਤਾ ਗੰਗਾ ਜੀ, ਉਨ੍ਹਾਂ ਦੇ ਮਹਿਲ, ਵੀ ਪਿਛੇ ਰੋਟੀਆਂ ਦਾ ਟੋਕਰਾ ਸਿਰ ਤੇ ਚੁੱਕੀ ਆ ਰਹੇ ਹਨ। ਉਹ ਦੋਵੇਂ ਆ ਰਹੀਆਂ ਸੰਗਤਾਂ ਨੂੰ ਪ੍ਰਸ਼ਾਦ ਵੀ ਛਕਾਉਂਦੇ ਹਨ ਅਤੇ ਨਾਮ ਦੀ ਦਾਤ ਵੀ ਵੰਡਦੇ ਜਾਂਦੇ ਹਨ।

ਸਿੱਖ ਕੀਰਤਨ ਕਰਦੇ ਅੰਮ੍ਰਿਤਸਰ ਪੁਜਦੇ ਹਨ ਤਾਂ ਅਗੇ ਗੁਰੂ ਅਰਜਨ ਦੇਵ ਜੀ ਬੈਠੇ ਹਨ। ਉਹ ਉਨ੍ਹਾਂ ਨੂੰ ਪਛਾਣ ਲੈਂਦੇ ਹਨ ਕਿ ਇਹ ਤਾਂ ਉਹੀ ਪਿਆਰ ਦੇ ਪੁੰਜ ਕਿਸਾਨ ਹਨ, ਜਿਨ੍ਹਾਂ ਨੇ ਰਾਹੇ ਉਨ੍ਹਾਂ ਨੂੰ ਲੰਗਰ ਛਕਾਇਆ ਸੀ। ਜਾਤਾਂ, ਵਿਤਕਰਿਆਂ, ਦਵੈਸ਼ ਅਤੇ ਮਹਾਨ ਤਿਆਗ ਦੇ ਢੌਂਗ ਦੇ ਰੋਗ ਗ੍ਰਸਤ ਦੇਸ਼ ਵਿਚ ਹਮਦਰਦੀ ਦੀ ਇਹ ਮਹਾਨ ਭਾਵਨਾ, ਜੋ ਗੁਰੂ ਜੀ ਨੇ ਇਸ ਤਰ੍ਹਾਂ ਆਏ ਸਿੱਖਾਂ ਦੇ ਮਨਾਂ ਵਿਚ ਭਰ ਦਿੱਤੀ, ਲਾਸਾਨੀ ਹੈ। ਮਨੁੱਖ ਨੂੰ ਸਾਧ ਸੰਗਤ ਬਣਾ ਦਿੱਤਾ। ਸਭ ਨੇ ਹਰੇਕ ਦੇ ਹਿਰਦੇ ਵਿਚ ਗੁਰੂ ਨੂੰ ਬਿਰਾਜਮਾਨ ਵੇਖਿਆ। ਮਨੁੱਖ ਅਲੋਪ ਹੋ ਗਏ, ਪਰ ਗੁਰੂ ਦੀ ਦਿਬ ਮੂਰਤੀ ਦੀ ਚਮਕ ਸਿੱਖਾਂ ਦੇ ਨੈਣਾਂ ਵਿਚ ਵੱਸ ਗਈ। ਇਸ ਤਰ੍ਹਾਂ ਗੁਰੂ ਨਾਲ ਜੁੜੇ ਸਿੱਖ ਵੀਰਾਂ ਤੇ ਭੈਣਾਂ ਦੀ ਮਿਲਣੀ ਗੁਰੂ ਜੀ ਦੇ ਧਰਤੀ ਤੇ ਸਾਜੇ ਦੇਵਤਿਆਂ ਦਾ ਜੋੜ ਮੇਲਾ ਸੀ। ਗੁਰੂ ਅਤੇ ਸਿੱਖ ਇਕ ਰੂਪ ਹੋ ਗਏ ਅਤੇ ਅਨੰਤ ਕੁਦਰਤ ਤੇ ਮਾਨਵਤਾ ਵਿਚ ਵਿਅਕਤੀ ਦਾ ਮਿਲ ਜਾਣਾ ਸਭ ਦਾ ਇਕ ਰੂਪ ਅਤੇ ਇਕੋ ਦਾ ਹਰੇਕ ਰੂਪ ਵਿਚ ਵਿਚਰਨਾ, ਗੁਰੂ ਦੀ ਸਾਧ ਸੰਗਤ ਦੀ ਨਿਸ਼ਾਨੀ ਹੈ, ਉਸ ਦੀ ਮਿਹਰ ਅਧੀਨ ਇਹ ਮਿਲਣੀ ਵੀ ਲਾਸਾਨੀ ਸੀ। ਸਾਧ ਉਹ ਹੈ ਜੋ ਆਪ ਵੰਡਦਾ ਹੈ, ਸੰਗਤ ਉਹ ਹੈ, ਜੋ ਪ੍ਰਾਪਤ ਕਰਦੀ ਹੈ, ਸਭ ਦੇ ਸਭ ਇਕ ਰੂਪ। ਸਾਧ ਸੰਗਤਾਂ, ਇਸ ਤਰ੍ਹਾਂ ਗੁਰੂ ਦੀ ਰਹੱਸ-ਪੂਰਨ ਦੇਹੀ ਹੈ। ਉਸ ਵਿਚ ਰਾਜ ਤੇ ਸਮਾਜ ਇਕ ਹੋ ਨਿਬੜੇ, ਜਿਵੇਂ ਕਿ ਵਿਅਕਤੀ ਨੂੰ ਅਸੀਮਤਾ ਮਿਲ ਗਈ ਹੋਵੇ ਅਤੇ ਗੁਰੂ ਅਜਿਹੀ ਰੰਗ ਰੱਤੜੀ ਮਾਨਵਤਾ ਦੀ ਰੂਹ ਵਿਚ ਨਿਵਾਸ ਕਰਦਾ ਹੈ। ਉਸ ਨੇ ਸਾਨੂੰ ਦੇਵਤਿਆਂ ਦੀ ਅਜਿਹੀ ਮਹਿਫ਼ਲ ਵਿਚ ਸਦਾ ਮਿਲਣ ਦਾ ਵਚਨ ਦਿੱਤਾ ਹੈ। ਯਕੀਨਨ ਅਸੀਂ ਉਸ ਹਰਿਮੰਦਰ ਤੋਂ ਬਹੁਤ ਦੂਰ ਹਾਂ ਜਿਥੇ 'ਲਾਲ ਰੰਗੀਲੇ' ਦੀ ਸਿਫ਼ਤ ਸਾਲਾਹ ਹੁੰਦੀ ਹੈ।

ਸਾਡੇ ਲਈ ਇਹ ਕਿੰਨੀ ਮਾੜੀ ਗੱਲ ਹੈ ਕਿ ਅਸੀਂ ਅਣਰੰਗੇ ਮਨੁੱਖਾਂ ਦੇ ਇਕੱਠ ਨੂੰ ਵੀ ਸਾਧ ਸੰਗਤ ਕਹਿੰਦੇ ਹਾਂ।

ਮੈਂ ਤੁਹਾਨੂੰ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਇਕ ਸਿੱਖ, ਪੁਰਸ਼ ਜਾਂ ਇਸਤਰੀ, ਸਾਰੀ ਮਨੁੱਖਤਾ ਦੇ ਦਿਲ ਵਿਚ ਪਿਆਰ ਦੀ ਸ਼ਮਾਂ ਰੌਸ਼ਨ ਕਰ ਸਕਦਾ ਹੈ ਅਤੇ ਉਨ੍ਹਾਂ ਨੂੰ ਸਦਾ ਬਹਾਰ ਦਾ ਖੇੜਾ ਬਖ਼ਸ਼ ਸਕਦਾ ਹੈ ਅਤੇ ਅਸੀਂ 'ਸਾਧ ਸੰਗਤ' ਅਤੇ ਫਿਰ ਵੀ ਇੰਨੇ ਢਿਲੜ

......। ਬੁੱਝੇ ਦੀਵਿਆਂ ਵਿਚੋਂ ਵੀ ਕਦੀ ਰੋਸ਼ਨੀ ਨਿਕਲੀ ਹੈ? ਆਪਣੇ ਆਪ ਹੀ ਇਹ ਪਦ ਧਾਰ ਲੈਣਾ ਸਾਡੀ ਮਹਾਨ ਭੁਲ ਹੈ। ਅਸੀਂ ਪ੍ਰੇਰਣਾ ਦੇ ਸੋਮੇਂ ਕੋਲ ਹਕੀਕੀ ਪਿਆਰ ਲੈ ਕੇ ਜਾਂਦੇ ਹੀ ਨਹੀਂ। ਇਸ ਦੇ ਉਲਟ ਅਸੀਂ ਇਕ ਪ੍ਰਕਾਰ ਦੇ ਮੂਰਖਤਾ ਭਰੇ ਆਲਸ ਨੂੰ ਪਾਲ ਰਹੇ ਹਾਂ ਅਤੇ ਇਸ ਤਰ੍ਹਾਂ ਆਪਣੀ ਰੂਹ ਨੂੰ ਨਿਰਜਿੰਦ ਕਰ ਰਹੇ ਹਾਂ ਅਤੇ ਕੁੰਭਕਰਨ ਵਾਲੀ ਗ਼ਫ਼ਲਤ ਦੀ ਨੀਂਦਰ ਨੂੰ ਅਤੇ ਪ੍ਰੇਰਣਾ ਦੀਆਂ ਮਹਾਨ ਪਰੰਪਰਾਵਾਂ ਵੱਲ ਪਿਠ ਕਰਨ ਨੂੰ ਬੜੇ ਅਲੰਕਾਰਿਕ ਨਾਂ ਦੇ ਰਹੇ ਹਾਂ। ਸਾਡੇ ਹਿੰਦੂ ਵਡਿੱਕਿਆਂ ਨੇ ਵੀ ਅਜਿਹਾ ਹੀ ਕੀਤਾ ਸੀ ਅਤੇ ਉਨ੍ਹਾਂ ਨੇ ਜੀਵਨ ਦੇ ਸਭ ਸੋਮਿਆਂ ਨੂੰ ਡੱਕੇ ਲਾ ਦਿੱਤੇ ਸਨ। ਅਸੀਂ ਵੀ, ਜੇ ਅਸੀਂ ਆਪਣੀ ਮਹਾਨ ਨੈਤਿਕ ਉੱਚਤਾ ਨੂੰ ਪ੍ਰਾਪਤ ਨਾ ਕੀਤਾ, ਪੱਥਰ ਹੋ ਜਾਵਾਂਗੇ, ਸਿੱਖ ਨਹੀਂ ਰਹਾਂਗੇ।

ਹਰੇਕ ਚੀਜ਼ ਇਥੋਂ ਤਕ ਕਿ ਵਿਸ਼ਵਾਸ, ਜੀਵਨ ਅਤੇ ਪਿਆਰ ਦੀ ਗੁਪਤ ਅਤੇ ਗੁੰਝਲਦਾਰ ਅਸੀਮਤਾ ਦੇ ਬ੍ਰਾਹਮਣੀ ਫ਼ਲਸਫਿਆਨਾ ਵਿਸ਼ਲੇਸ਼ਣ ਦੇ ਜਾਦੂ-ਅਸਰ ਤੋਂ ਬਚਣ ਦੀ ਲੋੜ ਹੈ। ਇਹ ਉਨ੍ਹਾਂ ਨੂੰ ਲੈ ਬੈਠਾ, ਇਹ ਤੁਹਾਨੂੰ ਵੀ ਮਾਰ ਦੇਵੇਗਾ। ਤਰਕ ਇਹਸਾਸ ਦਾ ਦੂਜਾ ਸਿਰਾ ਹੈ, ਮੈਂ ਆਪਣੀ ਮਾਂ ਦੀ ਪੂਜਾ ਕਰਦਾ ਹਾਂ, ਆਪਣੀ ਪਤਨੀ ਨੂੰ ਪਿਆਰ ਕਰਦਾ ਹਾਂ, ਪਰ ਉਹ ਕੀ ਹੋਣਗੀਆਂ ਜੇ ਮੈਂ ਉਨ੍ਹਾਂ ਨੂੰ ਵਿਸ਼ਲੇਸ਼ਣ ਰਾਹੀਂ ਜਾਣਨਾ ਚਾਹਾਂ।

ਗੁਰੂ ਤੋਂ ਵਿਛੋੜੇ ਦਾ ਦੁੱਖ ਸਿੱਖ ਦੇ ਹਿਰਦੇ ਵਿਚ ਜੀਵਨ ਭਰ ਲਈ ਵਿਸ਼ੁੱਧ ਗ਼ਮ ਅਤੇ ਮਨੁੱਖ ਜੀਵਨ ਦਾ ਨਿਰਾਸਤਾ ਦੇ ਇਹਸਾਸ ਦਾ ਰੂਪ ਧਾਰਣ ਕਰ ਲੈਂਦਾ ਹੈ :

ਓ ਪਿਆਰ! ਮੈਂ ਤੇਰੀ ਹੋਰ ਉਸਤਤ ਨਹੀਂ ਕਰ ਸਕਦਾ,
ਤੂੰ ਗੀਤ ਲਈ, ਮੈਨੂੰ ਡੂੰਘਾ ਘਾਓ ਕੀਤਾ ਹੈ,
ਤੇਰੇ ਪਿਛੇ ਮੈਂ ਉਦਾਸ ਰਹਿਸਾਂ, ਅਥਰੂ ਕੇਰਦਾ,
ਕਿਉਂਕਿ ਤੂੰ ਖ਼ੁਸ਼ੀ ਨਾਲੋਂ ਵੀ ਵਧੇਰੇ ਹੁਸੀਨ ਹੈਂ।

ਉਸ ਦੀ ਪਵਿੱਤਰ ਯਾਦ ਵਿਚ ਜੀਵਨ ਲੇਖੇ ਲਾ ਦੇਣਾ ਮੰਦਰ ਜਾਣ ਅਤੇ ਨਿਰਾਰਥਕ ਕਰਮ ਕਾਂਡ ਕਰਕੇ ਖ਼ੁਸ਼ ਹੋਣ ਨਾਲੋਂ ਕਿਤੇ ਚੰਗੇਰਾ ਧਰਮ ਹੈ। ਅਸਲ ਪੂਜਾ ਤਾਂ ਉਸ ਨੂਰੀ ਲਈ ਸਦੀਵੀ ਤੜਪ ਵਿਚ ਹੈ। ਫੁਲ ਚੜ੍ਹਾ ਦੇਣੇ ਤਾਂ ਇਕ ਰਸਮੀ ਗੱਲ ਹੈ, ਜਿਹੜੀ ਕਿ ਅਸਲ ਮਨੋਰਥ ਅਰਥਾਤ ਪਿਆਰ ਦੀ ਪੂਰਨਤਾ ਨੂੰ ਖ਼ਾਲੀ ਨਾਟਕੀਅਤਾ ਰਾਹੀਂ ਮਾਰ ਦੇਣਾ ਹੈ। ਸਾਰੇ ਥੀਏਟਰ ਜਾਂ ਉਨ੍ਹਾਂ ਵਿਚ ਜਾਣਾ, ਇਸ ਲਈ, ਮੇਰੇ ਵਿਚਾਰ ਵਿਚ ਸਾਨੂੰ ਹਕੀਕੀ ਇਹਸਾਸ ਤੋਂ ਦੂਰ ਲੈ ਜਾਂਦੇ ਹਨ। ਅਨੁਭਵ ਨਿਤ ਨਵੀਆਂ ਖੁਸ਼ੀਆਂ ਬਖ਼ਸ਼ਦਾ ਹੈ, ਆਕਾਸ਼ ਵਾਂਗ ਇਸ ਦਾ ਇਕ ਪਲ ਦੂਜੇ ਨਾਲ ਕਦੇ ਮੇਲ ਨਹੀਂ ਖਾਂਦਾ। ਉਸ ਖ਼ਾਸ ਹਾਲਤ, ਜਿਹਾ ਕਿ ਮਹਾਤਮਾ ਬੁੱਧ ਦੇ ਜੀਵਨ ਵਿਚ ਤਿਆਗ, ਇਕ ਵਾਸਤਵਿਕਤਾ ਹੈ, ਜਦ ਕਿ ਦੂਜੇ ਮਨੁੱਖ ਦੇ ਜੀਵਨ ਵਿਚੋਂ ਇਹ ਅਨੁਭਵ ਦੀ ਥਾਂ ਅਨੁਕਰਣ ਹੈ। ਕੇਵਲ ਇਹਸਾਸ ਹੀ ਪਿਆਰ ਹੈ, ਆਰਟ ਹੈ, ਧਰਮ ਹੈ, ਨਿਜੀ ਇਹਸਾਸ ਦੀ ਪਰਮ ਸਚਿਆਈ ਦੇ ਕਲਾਤਮਿਕ ਜਗਿਆਸੂਆਂ ਲਈ ਅਨੁਕਰਣ ਦੀ ਕੋਈ ਵਿਸ਼ੇਸ਼ ਮਹੱਤਤਾ ਨਹੀਂ।

ਇਹ ਰੂਹਾਨੀ ਤੜਪ ਦੀ ਜਿਉਂਦੀ ਜਾਗਦੀ ਮਿਸਾਲ; ਜਿਹੜੀ ਹੁਸਨ ਨੂੰ ਪ੍ਰਤਿ ਦਿਨ ਇਕ ਨਵਾਂ ਸੁਹੱਪਣ ਪ੍ਰਦਾਨ ਕਰਦੀ ਹੈ, ਉਹ ਹੈ ਰਾਣੀ ਰਾਜ ਕੌਰ, ਜੋ ਭਾਈ ਵੀਰ ਸਿੰਘ, ਇਕ ਮਹਾਨ ਸਿੱਖ ਕਵੀ ਨੇ 'ਰਾਣਾ ਸੂਰਤ ਸਿੰਘ' ਵਿਚ ਸਿੱਖੀ ਆਚਰਣ ਦੀ ਕਲਾਮਈ

ਤਸਵੀਰ ਰਾਹੀਂ ਚਿੱਤਰਤ ਕੀਤੀ ਹੈ। ਉਹ ਇਕ ਸਿੱਖ ਨਾਇਕਾ ਹੈ। ਉਸ ਦਾ ਪਿਆਰ ਬਹੁਤ ਗਹਿਰਾ ਤੇ ਸ਼ਾਂਤ ਅਤੇ ਸੰਵੇਦਨਾ ਭਰਪੂਰ ਹੈ ਅਤੇ ਛਾਂ ਵਿਚ ਵਧੇਰੇ ਤੜਪ ਨਾਲ ਫਲਦਾ ਫੁਲਦਾ ਹੈ। ਚਾਨਣ ਵਿਚ ਤਾਂ ਉਹ ਮਰ ਜਾਂਦਾ ਹੈ; ਇਹ ਕਹਿਣਾ ਕਿ ਉਹ ਬਹੁਤ ਅਰਸ਼ੀ, ਵਧੇਰੇ ਹੀ ਸੰਗੀਤਾਤਮਕ ਹੈ, ਨਿਰਾਦਰੀ ਹੈ। ਇਸ ਵਿਲਕਦੇ ਪਿਆਰ ਦਾ ਰਿਸ਼ਤਾ ਤਾਂ ਗੁਰੂ ਅਤੇ ਸਿੱਖ ਵਿਚਾਲੇ ਹੀ ਹੋ ਸਕਦਾ ਹੈ। ਇਸ ਪਿਆਰ ਵਿਚ, ਆਰਟ ਰੁਕ ਜਾਂਦਾ ਹੈ ਅਤੇ ਆਰਟਿਸਟ ਪੁੰਗਰਦਾ ਹੈ, ਸਮੁੱਚਾ ਆਰਟ ਰੂਪ ਹੋਣ ਲਈ।

## 5. ਸਾਬਿਤ ਸੂਰਤ ਰੱਬ ਦੀ

ਗੁਰੂ ਨੇ ਸਿੱਖਾਂ ਨੂੰ ਕੇਸਾਂ ਦੀ ਦਾਤ ਬਖ਼ਸ਼ੀ ਹੈ। ਉਸ ਨੇ ਆਪਣੀ ਅਗੰਮੀ ਕਾਰੀਗਰੀ ਅਤੇ ਕਰਾਮਾਤ ਜ਼ੁਲਫਾਂ ਦੀ ਇਕ ਲਿਟ ਵਿਚ ਰੱਖ ਦਿੱਤੀ ਹੈ। ਲੋਕ ਕਹਿੰਦੇ ਹਨ ਕਿ ਇਹ ਬਹੁਤ ਹੀ ਅਨੁਚਿਤ ਹੈ। ਸ਼ਾਇਦ ਬਹੁਤ ਭਰਮ ਪੂਰਨ ਵੀ ਪਰ ਇਹ ਅੰਧ-ਵਿਸ਼ਵਾਸ ਮਨੁੱਖ ਦੇ ਤਰਕ ਨਾਲੋਂ ਜੀਵਨ ਚੰਗਿਆੜੀ ਨੂੰ ਵਧੇਰੇ ਮਘਦਿਆਂ ਰਖਦਾ ਹੈ। ਜ਼ੁਲਫ਼ਾਂ ਦੀ ਲਿਟ ਦੇ ਅੰਧ-ਵਿਸ਼ਵਾਸ ਵਿਚ ਉਸ ਅਗੰਮੀ ਵਗਦੇ ਹਿਰਦੇ ਦੀ ਹਕੀਕਤ ਹੈ। ਲਿਟਾਂ ਵਾਲਾ ਈਸਾ, ਯਕੀਨਨ ਤੌਰ ਤੇ ਮਨੁੱਖ ਰੂਪ ਵਿਚ, ਇਸਤਰੀ ਦੀ ਕੁੱਖੋਂ ਜਨਮ ਲੈ ਕੇ, ਅੱਜ ਦੇ ਹਜਾਮਤ ਕੀਤੇ ਅਮਰੀਕਨ ਮਨੁੱਖ ਨਾਲੋਂ ਜਿਸ ਵਿਚ ਡਾਲਰ ਦੀ ਝਲਕ ਵਧੇਰੇ ਪੈਂਦੀ ਹੈ, ਮਿਠ ਬੋਲੜਾ ਈਸਾ ਮਸੀਹ, ਜਿਹੜਾ ਕਿ ਕਈ ਪੀੜਤ ਹਿਰਦਿਆਂ ਦਾ ਧਰਵਾਸ ਹੈ, ਵਧੇਰੇ ਹੁਸੀਨ ਹੈ। ਪੈਂਡੂਲਮ ਹਿਲਦਾ ਰਹੇਗਾ। ਫੈਸ਼ਨਾਂ ਦੀ ਥਾਂ ਆਖ਼ਰ ਮੁੜ ਪਿਆਰ ਲੈ ਲਵੇਗਾ। ਡਾਲਰ ਦੀ ਥਾਂ ਰੱਬ ਲੈ ਲਵੇਗਾ, ਜਾਂ ਫਿਰ ਹੋਰਥੇ ਮਨੁੱਖ ਦਾ ਆਰਟ ਹੋਵੇਗਾ ਜਿਹੜਾ ਕਿ ਰੂਹ ਤੇ ਪਿਆਰ ਦੇ ਸੰਗੀਤਾਤਮਕ ਦੈਵੀ ਸੁੱਖ ਦੇ ਵਧੇਰੇ ਨੇੜੇ ਹੈ। ਇਸ ਕਾਹਲ ਵਿਚ ਮਸ਼ੀਨਾਂ ਨਾਲ ਮਸ਼ੀਨ ਹੋਇਆ ਮਨੁੱਖ ਆਪਣੇ ਆਪੇ, ਪਿਆਰ ਦੇ ਸੋਮੇਂ ਗੁਰੂ ਤੋਂ ਬਹੁਤ ਦੂਰ ਹੈ। ਸਾਡਾ ਸੱਚ, ਪੁਰਾਣੇ ਬ੍ਰਾਹਮਣ ਵਾਂਗ, ਹਰ ਗੱਲ ਤੇ ਸਿਰ ਫੇਰਨ ਦੇ ਹਿਸਾਬੀ ਬਕਾਏ ਵਾਂਗ ਨਹੀਂ। ਸਾਡਾ ਸੱਚ ਤਾਂ ਕਮਲ ਤੇ ਗੁੰਜਾਰ ਪਾ ਰਹੀ ਮੱਖੀ ਵਰਗਾ ਹੈ, ਇਹ ਤਾਂ ਬੱਦਲ ਅਤੇ ਸਵਾਂਤੀ ਬੂੰਦ ਨੂੰ ਟੇਰਦੇ ਬੰਬੀਹੇ, ਹੰਸ ਅਤੇ ਸਰੋਵਰ, ਬੱਚੇ ਅਤੇ ਮਾਂ, ਗਊ ਅਤੇ ਬਛੜੇ ਵਰਗਾ ਹੈ। ਸਾਡੇ ਸ਼ਬਦ ਇਨ੍ਹਾਂ ਰੂਪਕਾਂ ਤੇ ਕੇਂਦਰਤ ਹਨ ਅਤੇ ਸਾਰੀ ਮਨੁੱਖੀ ਪੀੜਾ ਇਸ ਅੰਤਰਕਾਲੀਨ ਮਿਲਾਪ ਦੇ ਸਮੇਂ, ਭਾਵੇਂ ਕਈ ਯੁਗਾਂ ਬਾਅਦ ਪ੍ਰਾਪਤ ਹੋਏ, ਰੂਪਮਾਨ ਹੋ ਉਠਦੀ ਹੈ, ਉਸ ਦਾ ਮਿਲਾਪ, ਸਾਰੇ ਦੁੱਖ ਹਰ ਲੈਂਦਾ ਹੈ, ਪਰ ਉਸ ਬਿਨਾਂ ਵੀ ਤਾਂ ਸਭ ਦੁੱਖ ਹੀ ਦੁੱਖ ਹੈ। ਉਸ ਦੀ ਮੌਜੂਦਗੀ, ਗ਼ੈਰ-ਮੌਜੂਦਗੀ ਦੋਵੇਂ ਇਕੋ ਜਿਹੀਆਂ ਅਦੁੱਤੀ ਹਨ।

ਇਸ ਧਰਤ ਦੇ ਹਰਿਮੰਦਰ, ਇਸ ਦੇ ਗੁੰਬਦਾਂ ਅਤੇ ਗੈਲਰੀਆਂ ਵਿਚ ਅਸੰਖਾਂ ਪਿਆਰ ਵਿਗੁੱਤੀਆਂ ਸਿਮਰਨ ਰੂਪੀ ਮੂਰਤੀਆਂ ਸਥਾਪਿਤ ਕਰਨਾ ਅਤੇ ਅਜਿਹੀਆਂ ਮੂਰਤੀਆਂ ਦੇ ਝੁਰਮਟ ਵਿਚ ਵਿਅਕਤੀਗਤ ਸ਼ਾਂਤੀ ਦਾ ਵਾਯੂਮੰਡਲ ਪੈਦਾ ਕਰਨਾ, ਗੁਰੂ ਦੀ ਮਿਹਰ ਦੀ ਨਜ਼ਰ ਨਾਲ ਮਾਨਸ ਤੋਂ ਦੇਵਤੇ ਕੀਤੇ ਰੱਬੀ ਬੰਦਿਆਂ ਦਾ ਆਦਰਸ਼ ਹੈ।

ਨਿਰਸੰਦੇਹ ਇਸ ਸੁਫ਼ਨਿਆਂ ਅਤੇ ਨਜ਼ਾਰਿਆਂ ਦੇ ਸਾਮਰਾਜ ਵਿਚ, ਦਵੈਸ਼, ਨਫ਼ਰਤ ਅਤੇ ਕਿਸੇ ਨੂੰ ਨੁਕਸਾਨ ਪਹੁੰਚਾਣ ਦੀ ਭਾਵਨਾ, ਜਿਸ ਨੇ ਪਸ਼ੂ ਮਨੁੱਖ ਦੇ ਅੰਦਰ ਘਰ ਕੀਤਾ ਹੋਇਆ ਹੈ, ਕੋਈ ਥਾਂ ਨਹੀਂ।

ਉਹ ਸਿੱਖ ਨੌਜਵਾਨੋ ! ਉੱਠੋ ਅਤੇ ਆਪਣੇ ਅੰਦਰਲੇ ਨੂੰ ਇਸ ਨੂਰਾਨੀ ਛਬੀ ਨਾਲ ਭਰ ਲਵੋ। ਇਹ ਤੁਹਾਨੂੰ ਨੇਕ ਦਿਲ, ਦਲੇਰ, ਆਜ਼ਾਦ, ਮਖ਼ਮੂਰ, ਨਿਸ਼ਕਾਮ ਫੁਲ ਵਰਗਾ, ਸੂਰਜ ਵਰਗਾ, ਬਣਾ ਦੇਵੇਗੀ, ਇਹ ਤੁਹਾਡੇ ਵਿਚ ਮਿੱਠਤ ਭਰ ਦੇਵੇਗੀ ਅਤੇ ਇਹ ਮਿੱਠਾਸ ਚੁਪਾਸੇ ਮਿੱਠਤ ਖਲੇਰ ਦੇਵੇਗੀ। ਤੁਹਾਡੇ ਦਰਸ਼ਨ ਕਰਕੇ ਲੇਲਾ ਤੇ ਸ਼ੇਰ ਇਕੋ ਸਰੋਵਰ ਤੋਂ ਪਾਣੀ ਪੀ ਸਕਣਗੇ। ਤੁਹਾਡੇ ਤੇ ਸਦਾ ਬਹਾਰ ਦਾ ਖੇੜਾ ਰਹੇਗਾ। ਤੁਹਾਡੇ ਸਦਾਚਾਰਕ ਸ਼ੀਸ਼ੇ ਵਿਚੋਂ, ਸ਼ਾਂਤੀ, ਸ਼ੁਭ ਇੱਛਾ, ਮਿੱਤਰਤਾ, ਪਿਆਰ ਭਰੱਪਣ, ਜੀਵਨ ਸਾਹਸ ਤੇ ਜੀਣ-ਥੀਣ ਦਾ ਚਾਅ ਅਰਥਾਤ ਰੂਹਾਨੀਅਤ ਅਕਸੀ ਹੋਈ ਸ਼ੁਆਵਾਂ ਸੁਟੇਗੀ। ਤੁਹਾਡੇ ਤੇ ਸਦਾ-ਬਹਾਰੀ ਖੇੜੇ ਦਾ ਰੰਗ ਰਹੇਗਾ। ਜੀਵਨ ਦੀਆਂ ਦੈਨਿਕ ਔਕੜਾਂ ਸਹਿਜ ਸੁਖਾਵੀਆਂ ਪ੍ਰਤੀਤ ਹੋਣਗੀਆਂ। ਤੁਸੀਂ ਮਾਨਵ ਅਤੇ ਤੁਹਾਡੇ ਹਿਰਦਿਆਂ ਵਿਚ ਵਸੇ ਦੇਵਤਿਆਂ ਲਈ ਇਕ ਇਲਹਾਮ ਵਾਂਗ ਹੋਵੋਗੇ। ਰੱਬ ਦੀ ਭਾਲ ਵਿਚ ਲੋਕ ਜੰਗਲਾਂ ਨੂੰ ਟੁਰ ਪੈਂਦੇ ਹਨ। ਉਨ੍ਹਾਂ ਨੂੰ ਦਸ ਦਿਉ ਕਿ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ, ਕਿਉਂਕਿ ਗੁਰੂ ਨੇ ਤੁਹਾਨੂੰ ਹੀ ਬਣ ਦਾ ਰੂਪ ਦੇ ਦਿੱਤਾ ਹੈ। ਤੁਹਾਨੂੰ ਦੇਖ ਕੇ, ਤੁਹਾਨੂੰ ਆਪ ਨੂੰ ਵੀ ਜੰਗਲਾਂ ਦੀ ਸ਼ਾਂਤੀ ਅਤੇ ਉਨ੍ਹਾਂ ਵਿਚ ਵਗ ਰਹੀਆਂ ਕੂਲਾਂ ਦੀ ਤਾਜ਼ਗੀ, ਜੋ ਹਰੇਕ ਤਕ ਪੁਜਣੀ ਚਾਹੀਦੀ ਹੈ, ਦਾ ਇਹਸਾਸ ਹੋ ਉਠੇਗਾ, ਤੁਹਾਡੇ ਲੰਮੜੇ ਕੇਸ ਉਨ੍ਹਾਂ ਨੂੰ ਜੰਗਲਾਂ ਦੀ ਛਾਂ ਅਤੇ ਉਸ ਦੇ ਰਹੱਸ ਦਾ ਅਨੁਭਵ ਕਰਾਉਣਗੇ।

# 2. ਰੂਹਾਨੀ ਪ੍ਰਵਿਰਤੀ

## 1. ਧਰਮ, ਨਾਮਧਰੀਕ

ਪੁਰਾਣੇ ਵਕਤਾਂ ਵਿਚ, ਮਜ਼ਹਬ ਤੋਂ ਭਾਵ ਮਨੁੱਖ ਦੇ ਆਪਣੇ ਆਪ ਦੇ, ਅਤੇ ਸੰਸਾਰ ਦੇ ਗਿਆਨ ਤੋਂ ਲਿਆ ਜਾਂਦਾ ਸੀ। 'ਪਵਿੱਤਰ ਸਾਹਿਤ' ਵਿਚ ਬਾਹਰੀ ਵਸਤੂਆਂ ਦਾ ਗਿਆਨ ਵੀ ਰਲਾ ਦਿੱਤਾ ਜਾਂਦਾ ਸੀ। ਤਾਰਾ ਵਿਗਿਆਨ ਅਤੇ ਮੰਤਕ ਵੀ ਮਜ਼ਹਬ ਦੇ ਅੰਗ ਸਨ। ਸਮਾਜ, ਸਿਹਤ ਅਤੇ ਆਪਣੇ ਵਸਤਰਾਂ ਨੂੰ ਧੋਣਾ ਵੀ ਮਜ਼ਹਬ ਦਾ ਹਿੱਸਾ ਸਨ। ਕੇਵਲ ਫ਼ਲਸਫ਼ੇ ਦੀਆਂ ਉੱਚ ਧਾਰਣਾਵਾਂ ਵਿਚੋਂ ਹੀ ਭਾਰਤੀ ਬ੍ਰਾਹਮਣ ਜੀਵਨ ਦੇ ਦੁੱਖਾਂ ਤੋਂ ਛੁਟਕਾਰਾ ਭਾਲਦੇ ਸਨ। ਉਹ ਸਾਰਾ ਗਿਆਨ ਅਪ੍ਰਚਲਿਤ ਹੋ ਚੁੱਕਾ ਹੈ। ਉਸ ਦੀ ਲੋੜ ਨਹੀਂ ਰਹੀ, ਸਗੋਂ ਹੁਣ ਇਹ ਵਚਿੱਤਰ ਪ੍ਰਤੀਤ ਹੁੰਦਾ ਹੈ। ਇਹ ਇਕ ਅਚੰਬਾ ਹੈ ਕਿ ਤਥਾਕਥਤ ਪੂਰਬੀ ਫ਼ਲਸਫ਼ੇ ਸੰਬੰਧੀ ਪੱਛਮ ਦੀਆਂ ਨਵੇਂ ਗਿਆਨ ਨਾਲ ਪ੍ਰਬੱਧ ਯੂਨੀਵਰਸਿਟੀਆਂ ਵਿਚ ਵੀ ਇਥੇ ਕੀ ਉਥੇ ਵੀ ਵਿਦਵਾਨਾਂ ਦੀ ਭਾਲ ਬਾਰੇ ਦਿਲਚਸਪੀ ਰਖੀ ਜਾਂਦੀ ਹੈ। ਜੀਵਨ ਕਣੀ ਦੇ ਇਕ ਝਲਕਾਰੇ ਨਾਲ ਪੁਜਾਰੀਆਂ ਅਤੇ ਉਪਦੇਸ਼ਕਾਂ ਦੀਆਂ ਅਰੁੱਕ ਗੱਲਾਂ ਸੁਚੇਤ ਮਨਾਂ ਵਿਚ ਰੋਸ ਭਰ ਦਿੰਦੀਆਂ ਹਨ। ਪੋਪਾਂ ਅਤੇ ਪਾਦਰੀਆਂ ਦੇ ਸਾਰੇ ਧਰਮ ਨਫ਼ਰਤ ਦੇ ਗੜ੍ਹ ਹਨ। ਕੋਈ ਵੀ ਸੱਚਾ ਧਾਰਮਿਕ ਮਨੁੱਖ ਲੋਕਾਂ ਦੇ ਧਰਮ ਬਦਲਣ ਦੀ ਦਲੇਰੀ ਨਹੀਂ ਰਖ ਸਕਦਾ, ਉਹ ਤਾਂ ਕੇਵਲ ਉਨ੍ਹਾਂ ਦੀ ਮਦਦ ਕਰਦਾ ਹੈ, ਜੋ ਇਹ ਮੰਗਦੇ ਹੋਣ। ਜਿਥੇ ਚੇਤਨਾ ਤੇ ਇਲਾਹੀ ਵਜਦ ਨੇ ਰਾਜ ਕਰਨਾ ਸੀ, ਉਸ ਸਲਤਨਤ ਵਿਚ ਧਾਰਮਿਕ ਮਾਨਤਾਵਾਂ ਸੰਬੰਧੀ ਉਪਦੇਸ਼ ਕਰ ਸਕਣ ਦੀ ਸਮਰੱਥਾ ਆ ਜਾਂਦੀ ਹੈ, ਭੈੜ ਦਾ ਸ੍ਰੀ ਗਨੇਸ਼ ਹੋ ਜਾਂਦਾ ਹੈ। ਇਹ ਫਿਰ ਕੁਲ ਆਲਮ ਵਿਚ ਫੈਲਦਾ ਹੈ। ਮਨੁੱਖ ਜੰਗਲੀ ਜਾਨਵਰਾਂ ਵਾਂਗ ਬਾਕੀ ਦੂਜਿਆਂ ਤੇ ਆਪਣਾ ਮਜ਼ਹਬ ਥੋਪਣਾ ਚਾਹੁੰਦਾ ਹੈ, ਪਰ ਆਪਣੇ ਤੇ ਨਹੀਂ। ਇਥੋਂ ਤਕ ਕਿ ਉਹ ਸਾਰੀ ਮਨੁੱਖੀ ਕਾਰਜ ਪ੍ਰਣਾਲੀ ਨੂੰ ਤਅਸਬ ਅਤੇ ਪੱਖਪਾਤ ਤੇ ਆਧਾਰਿਤ ਮਜ਼ਹਬੀ ਕਾਨੂੰਨਾਂ ਅਨੁਸਾਰ ਚਲਾਉਣਾ ਚਾਹੁੰਦਾ ਹੈ। ਉਹ ਕਾਨੂੰਨ ਜਿਹੜੇ ਦੂਜੇ ਧਰਮਾਂ ਦੇ ਸਾਈਂ ਲੋਕਾਂ ਨੂੰ ਮੌਤ ਦੀ ਸਜ਼ਾ ਦਿੰਦੇ ਹਨ ਉਨ੍ਹਾਂ ਨੂੰ 'ਰੱਬੀ ਧਰਮ-ਨਿਆਂ' ਦਾ ਨਾਂ ਦਿੱਤਾ ਜਾਂਦਾ ਹੈ ਅਤੇ ਦੂਜੇ, ਹੋਰਨਾਂ ਕਿਸਮਾਂ ਦੇ ਵਹਿਸ਼ੀਆਨਾਂ ਆਦੇਸ਼ ਜਾਰੀ ਕਰਦੇ ਹਨ, ਕਿ ਇਹ ਕਰੋ, ਇਹ ਨਾ ਕਰੋ। ਇਕ ਜੇ ਕਿਸੇ ਖ਼ੁਰਾਕ ਨੂੰ ਧਰਮ ਅਨੁਸਾਰ ਮੰਨਦਾ ਹੈ ਤਾਂ ਬਾਕੀ ਦੀਆਂ ਨੂੰ ਧਰਮ ਵਿਰੋਧੀ। ਇਕ ਗੜਬੜ ਜਨਮ ਲੈਂਦੀ ਹੈ। ਬੜਾ ਖ਼ਤਰਨਾਕ ਘੜਮਸ ਪੈਦਾ ਹੋ ਜਾਂਦਾ ਹੈ। ਮਨੁੱਖ ਸ਼ਰਾਬੀਆਂ ਵਾਂਗ ਕਿਸੇ ਵੀ ਰੂਹਾਨੀ ਪ੍ਰਾਪਤੀ ਦੇ ਬਿਨਾਂ ਇਕ ਭੈੜੇ ਕੱਟੜ ਮਨੁੱਖ ਦੇ ਰੂਪ ਵਿਚ ਦੁਨੀਆਂ ਤਿਆਗ ਜਾਂਦਾ ਹੈ, ਉਹ ਸਮਝਦਾ ਇਹ ਰਿਹਾ ਹੈ ਕਿ ਉਹ ਬਹੁਤ ਜ਼ਿਆਦਾ ਧਾਰਮਿਕ ਸੀ।

ਜਦੋਂ ਕੋਈ ਧਾਰਮਿਕ ਵਿਚਾਰ ਪ੍ਰਣਾਲੀ ਇਹ ਦਾਅਵਾ ਕਰਨ ਲਗਦੀ ਹੈ ਕਿ ਮਰਨ

ਪਿਛੋਂ ਮਨੁੱਖ ਕਿਥੇ ਜਾਂਦਾ ਹੈ ਅਤੇ ਕਿੰਨੇ ਲੱਖ ਸਾਲ ਉਹ ਪਹਿਲਾਂ ਚੰਨ, ਫਿਰ ਸੂਰਜ ਅਤੇ ਉਸ ਤਾਰਕਾ ਮੰਡਲ ਦੇ ਸਫ਼ਰ ਪਿਛੋਂ ਇਸ ਅਭਾਗੀ ਧਰਤੀ ਤੇ ਆ ਜਨਮ ਲੈਂਦਾ ਹੈ, ਯਕੀਨਨ, ਇਹ ਅਮੀਰ ਮੂਰਖਾਂ, ਜਿਨ੍ਹਾਂ ਪਾਸ ਜ਼ਾਇਆ ਕਰਨ ਲਈ ਕਾਫ਼ੀ ਸਮਾਂ ਹੈ, ਲਈ ਹੀ ਦਿਲਚਸਪੀ ਦਾ ਕਾਰਣ ਬਣ ਸਕਦੀ ਹੈ। ਖ਼ਿਆਲ ਕਰੋ, ਜੇ ਕੋਈ ਇਸ ਵਾਹਯਾਤ ਗੱਲ ਤੇ ਈਮਾਨ ਨਾ ਲਿਆਵੇ ਤਾਂ ਉਸ ਲਈ ਫ਼ਾਂਸੀ ਗੱਡੀ ਪਈ ਹੈ। ਕਾਨੂੰਨ ਅਤੇ ਨਿਆਂ ਦੀ ਇਹ ਮਜ਼ਹਬੀ ਧਾਰਣਾ, ਇਕ ਅਚੰਭਾ ਹੈ। ਜੇ ਆਹਾਰ ਸੰਬੰਧੀ ਜਾਣਕਾਰੀ ਚਿਕਿਤਸਾ ਵਿਗਿਆਨ ਤੇ ਨਾ ਛੱਡ ਦਿੱਤੀ ਜਾਵੇ ਤਾਂ ਧਰਮ ਦੀ ਉਨ੍ਹਾਂ ਮਾਮਲਿਆਂ, ਜਿਨ੍ਹਾਂ ਦਾ ਉਸ ਨੂੰ ਕੋਈ ਗਿਆਨ ਨਹੀਂ, ਵਿਚ ਮੁਦਾਖਲਤ ਕਰਨ ਕਰਕੇ-ਖਿੱਲੀ ਉਡਾਈ ਜਾਵੇਗੀ। ਅੱਜ ਦਾ ਹਿੰਦੂ ਸੁਧਾਰਕ ਆਪਣੇ ਵਡਿੱਕਿਆਂ ਵਾਂਗ, ਜਿਹੜੇ ਬ੍ਰਹਮਚਾਰੀ ਜੀਵਨ ਨੂੰ ਧਾਰਮਿਕ ਅਤੇ ਰੂਹਾਨੀ ਦਰਜਾ ਦਿੰਦੇ ਸਨ, ਵੀ ਉਹੀ ਪੁਰਾਣੀਆਂ ਦਲੀਲਾਂ ਦਿੰਦਾ ਹੈ। ਨਿਰਸੰਦੇਹ ਜੀਵ-ਵਿਗਿਆਨ ਦੇ ਰਹੱਸ ਅਜਿਹੇ ਧਾਰਮਿਕ ਵਿਅਕਤੀ ਨਾਲੋਂ ਪ੍ਰਯੋਗਸ਼ਾਲਾ ਵਿਚ ਵਧੇਰੇ ਪਰਖ਼ੇ ਤੇ ਜਾਣੇ ਜਾ ਸਕਦੇ ਹਨ।

## 2. ਦੂਰ ਦੁਰਾਡਾ ਅੱਜ

ਇਸ ਤਰ੍ਹਾਂ ਸਭ ਧਰਮ ਮਰ ਰਹੇ ਹਨ। ਪੁਰਾਤਨ 'ਰੱਬੀ ਗਿਆਨ' ਉਸ ਜ਼ਾਲਮ 'She' ਵਾਂਗ ਸੜ ਕੇ ਸੁਆਹ ਹੋ ਰਿਹਾ ਹੈ।

ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਅੱਜ ਨੂੰ ਸਭ ਲਈ ਅੱਜ ਬਣਨ ਵਿਚ ਸਦੀਆਂ ਲਗ ਜਾਂਦੀਆਂ ਹਨ। ਮਨੁੱਖਾਂ ਦੀ ਬਹੁਗਿਣਤੀ ਕਈ ਯੁਗਾਂ ਤਕ ਭੂਤ ਦੇ ਅੰਧੇਰੇ ਵਿਚ ਹੀ ਜੀਵਨ ਗੁਜ਼ਾਰ ਜਾਂਦੀ ਹੈ। ਅੱਜ ਦੀ ਰੋਸ਼ਨੀ ਲੋਕਾਂ ਦੇ ਦਿਲਾਂ ਤਕ ਪਹੁੰਚਣ ਲਈ ਸਮਾਂ ਲੈਂਦੀ ਹੈ। ਥੋੜ੍ਹੇ ਹੀ ਇਸ ਸੰਸਾਰਿਕ ਅੰਧੇਰੇ ਨੂੰ ਪਾਰ ਕਰ ਸਕੇ ਹਨ। ਪਸ਼ੂ ਰੂਪੀ ਮਨੁੱਖਤਾ ਦਾ ਜਲੂਸ ਬਹੁਤ ਲੰਮਾ ਹੈ, ਅਗਲਾ ਸਿਰਾ ਅਤੇ ਜਿੱਥੋਂ ਇਸ ਤੇ ਸਵਰਗੀ ਰੌਸ਼ਨੀ ਪੈਂਦੀ ਹੈ, ਸਾਰਿਆਂ ਦੀ ਨਜ਼ਰ ਤੋਂ ਪਰ੍ਹੇ ਹੈ, ਅਤੇ ਪਿਛਲਾ ਹਿੱਸਾ ਜੋ ਸਦਾ ਪਿਛੇ ਵੱਲ ਨੂੰ ਝਾਕਦਾ ਹੈ, ਅਜੇ ਵੀ ਹਨੇਰੇ ਵਿਚ ਹੈ। ਇਸ ਅਗਲੇ ਅਤੇ ਪਿਛਲੇ ਸਿਰਿਆਂ ਵਿਚਾਲੇ ਅਣਗਿਣਤ ਵਿਚਾਰਧਾਰਾਵਾਂ ਹਨ ਅਤੇ ਅਣਗਿਣਤ ਮਨੁੱਖ ਸੱਚ ਦੀ, ਆਪਣੀ ਨਾਭੀ ਵਿਚੋਂ ਭਾਲ ਕਰ ਰਹੇ ਹਨ। ਇਹ ਕਹਿਣਾ ਗ਼ਲਤ ਹੈ ਕਿ ਸਾਰੇ ਰਾਹ ਮੈਨੂੰ ਪਹੁੰਚਦੇ ਹਨ। ਸਾਰੇ ਮਾਰਗ ਮਨੁੱਖ ਉੱਨਤੀ ਦੇ ਸਿੱਧੇ ਮਾਰਗ ਤੋਂ ਖੜੇ ਕੋਣ ਤੇ ਹਨ। ਉਹ ਸਾਰੇ ਮੇਰੇ ਤੋਂ ਦੂਰ ਲਿਜਾ ਰਹੇ ਹਨ। ਅਗਿਆਨੀਆਂ ਨਾਲ ਸਹਿਮਤ ਹੋਣ ਤੇ, ਇਹ ਕਹਿਣਾ ਵਿਅਰਥ ਹੈ ਕਿ ਅਗੇਰੇ ਕਦਮ ਧਰਣ ਨਾਲ ਸਿਦਕ ਤੇ ਜ਼ੋਰ ਮਰ ਜਾਂਦਾ ਹੈ।

ਜਦੋਂ ਤੁਹਾਨੂੰ ਅੱਜ ਦੀ, ਨਵੇਂ ਪਹੁ ਫ਼ੁਟਾਲੇ ਦੀ ਇਕ ਰੌਸ਼ਨੀ ਜੋ ਸਦੀਵੀਂ ਜਲੂਸ ਵਿਚ ਸਫ਼ਰ ਪਈ, ਮਨੁੱਖਤਾ ਦੇ ਕਾਫ਼ਲੇ ਦੇ ਪਹਿਲੇ ਊਠ ਤੇ ਪੈਂਦੀ ਹੈ, ਸਬੰਧੀ ਸਹੀ ਨਜ਼ਰੀਏ ਦਾ ਝਲਕਾਰਾ ਮਿਲਦਾ ਹੈ, ਤੁਸੀਂ ਸੁਭਾਵਿਕ ਤੌਰ ਤੇ ਸਹਿਜੇ ਹੀ ਹੋਰ ਸਾਰੇ ਨਜ਼ਰੀਏ ਸੁਟ ਪਾਂਦੇ ਹੋ। ਜਿਵੇਂ, ਜਦੋਂ ਤੁਹਾਡੇ ਤੇ ਨੀਂਦਰ ਗ਼ਾਲਬ ਆ ਜਾਵੇ, ਤੁਹਾਡੇ ਹੱਥ ਆਪਣੇ ਆਪ ਢਿਲਕ ਜਾਂਦੇ ਹਨ, ਉਸੇ ਤਰ੍ਹਾਂ ਜਦੋਂ ਸੱਚ ਦਾ ਗਿਆਨ ਹੁੰਦਾ ਹੈ, ਬਾਕੀ ਦੀਆਂ ਸਭ ਪ੍ਰਣਾਲੀਆਂ ਲੋਪ ਹੋ ਜਾਂਦੀਆਂ ਹਨ, ਇਹ ਅਸਲ ਧਾਰਮਿਕ ਅਤੇ ਰੂਹਾਨੀ ਚੇਤੰਨਤਾ ਦੀ ਨਿਸ਼ਾਨੀ ਹੈ। ਇਸ

ਤਰ੍ਹਾਂ ਅਜਿਹੀ ਕਿਸਮ ਦੇ ਨਿੱਜੀ ਵਿਚਾਰ ਬਾਰੇ ਅਜਿਹੇ ਮਨੁੱਖਾਂ ਦੇ, ਜਿਨ੍ਹਾਂ ਉਹ ਛਬ ਨਹੀਂ ਵੇਖੀ, ਅਸੰਖਾਂ ਹੀ ਵਿਚਾਰ ਤੇ ਵਿਚਾਰਧਾਰਾਵਾਂ ਹੋ ਸਕਦੀਆਂ ਹਨ ਪਰ ਜ਼ਿਨ੍ਹਾਂ ਵੇਖ ਲਈ ਹੈ, ਉਨਾਂ ਲਈ ਤਾਂ ਉਸ ਤਕ ਪਹੁੰਚਣ ਤਕ ਦਾ ਇਕੋ ਇਕ ਮਾਰਗ ਹੈ। ਸਭ ਤੋਂ ਅਗਲੇ ਸਿਰੇ ਤੇ ਅੱਗ ਦੀ ਰੌਸ਼ਨੀ ਹੈ, ਅਤੇ ਹੁਣੇ ਹੀ ਜਨਮੀ, ਨਵੀਂ ਅਤੇ ਤਾਜ਼ਾ ਹੈ ਪਰ ਸਾਡੇ ਵਿਚੋਂ ਬਹੁਤ ਸਾਰਿਆਂ ਨੂੰ ਇਹ ਬਹੁਤ ਦੂਰ ਭਾਸਦੀ ਹੈ। ਬਿਲਕੁਲ ਇਕ ਵਿਸ਼ਵਾਸ ਵਰਗੀ।

ਮੈਂ ਸਿੱਖ ਗੁਰੂ ਸਾਹਿਬਾਨ ਦੀਆਂ ਲਿਖਤਾਂ ਵਿਚ ਸੱਚ ਸੰਬੰਧੀ ਲਾਹਮੇ ਦੇ ਸਾਰੇ ਦ੍ਰਿਸ਼ਟੀਕੋਣਾਂ ਨੂੰ ਖ਼ਾਰਜ ਕੀਤਾ ਵੇਖਦਾ ਹਾਂ। ਗੁਰੂ ਗੋਬਿੰਦ ਸਿੰਘ ਨੇ, ਸਾਰੇ ਦੇਵੀ ਦੇਵਤਿਆਂ ਨੂੰ 'ਅਕਾਲ ਉਸਤਤ' ਵਿਚ ਨਹੀਂ ਆਉਣ ਦਿੱਤਾ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸਾਰੇ ਧਰਮਾਂ ਅਤੇ ਮਨੁੱਖ ਦੀਆਂ ਬਣਾਈਆਂ ਸਦਾਚਾਰਕ ਪ੍ਰਣਾਲੀਆਂ ਨੂੰ ਤਿਲਾਂਜਲੀ ਦੇ ਦਿੱਤੀ ਗਈ ਹੈ। ਇੰਨੀ ਜਲਦੀ ਇਨ੍ਹਾਂ ਨੂੰ ਪਰ੍ਹੇ ਲਾਹ ਵਗਾਉਣਾ, ਇੰਜ ਪ੍ਰਤੀਤ ਹੁੰਦਾ ਹੈ, ਕਿ ਗੁਰੂ ਦੇ ਬਚਨਾਂ ਵਿਚ ਟੁੱਟਦੇ ਤਾਰੇ ਵਰਗਾ ਜਲੌ ਹੈ। ਵੇਖੋ, ਜਿਵੇਂ ਗੁਰੂ ਨਾਨਕ ਰਾਹ ਵਿਚ ਲਾਹਮੇ ਦੇ ਵਿਚਾਰਾਂ ਨੂੰ ਤਿਲਾਂਜਲੀ ਦੇ ਕੇ, ਆਸਾ ਦੀ ਵਾਰ ਵਿਚ, ਚੜ੍ਹਦੇ ਸੂਰਜ ਨੂੰ ਛੋਂਹਦਾ ਹੈ। ਗੁਰੂ ਰਾਮਦਾਸ ਇਕੋ ਨਾਮ ਵਿਚ ਸਭ ਨੂੰ ਤਿਆਗ ਦਿੰਦਾ ਹੈ। ਉਸੇ ਤਰ੍ਹਾਂ ਹੀ, ਗੁਰੂ ਅਰਜਨ ਦੇਵ, ਅਦੁੱਤੀ ਸਿਫ਼ਤ ਸਾਲਾਹ ਰਾਹੀਂ ਕਰਦੇ ਹਨ। ਰੂਹਾਨੀ ਚੇਤਨਤਾ ਦਾ ਇਹ ਇਕ ਮਹਾਨ ਚਮਤਕਾਰ ਹੈ ਕਿ ਸਾਰੀਆਂ ਤਥਾਕਥਤ ਧਾਰਮਿਕ ਅਤੇ ਦਾਰਸ਼ਨਿਕ ਪ੍ਰਣਾਲੀਆਂ ਨੂੰ ਤਿਆਗ ਦਿੱਤਾ ਗਿਆ ਹੈ। ਉਸ ਨਿਰੰਕਾਰ ਸੰਬੰਧੀ ਗਿਆਨ ਦੇਣ ਵਾਲੀ ਹਰ ਪ੍ਰਣਾਲੀ ਨੂੰ ਰੱਦ ਕਰ ਦਿੱਤਾ ਗਿਆ। ਕਿਉਂਕਿ ਗੁਰੂ ਹੀ ਨੂਰ ਹੈ ਅਤੇ 'ਉਸ' ਦੀ ਪ੍ਰਾਪਤੀ ਦਾ ਵਸੀਲਾ ਹੈ। ਸਾਰੇ ਪੁਰਾਣੇ ਬ੍ਰਾਹਮਣੀ ਧਾਰਮਿਕ ਅਤੇ ਸ਼ਾਸਤਰੀ ਵਾਤਾਵਰਣ ਨੂੰ ਦਿਨ ਦੇ ਚਟਾਕ ਚਾਨਣੇ ਵਿਚੋਂ ਘੁਪ ਹਨੇਰਾ ਸਮਝ ਕੇ ਤਿਆਗ ਦਿੱਤਾ ਗਿਆ। ਸਾਰੇ ਕਲਾਸਕੀ ਝੁਕਾਉ ਅੱਗੇ ਪੁਜਾਰੀਆਂ ਦੇ ਤਿਆਗ, ਮਨੌਤਾਂ ਅਤੇ ਬ੍ਰਹਮਚਾਰੀ ਜੀਵਨ ਅਤੇ ਸਾਰੇ ਯੋਗਾਂ ਨੂੰ ਤਲਵਾਰ ਦੀ ਧਾਰ ਤੇ ਲਿਆ ਪਰਖਿਆ। ਛੁਣਛੁਣੇ ਪੀਪਿਆਂ ਵਰਗੇ ਦੇਵਤਿਆਂ ਨੂੰ ਬਾਹਰ ਸੁਟ ਦਿੱਤਾ। ਇਹੀ ਗੁਰੂ ਗ੍ਰੰਥ ਹੈ ਅਤੇ ਇਹੀ ਗੁਰੂ ਗੋਬਿੰਦ ਸਿੰਘ ਦੀ ਅਕਾਲ ਉਸਤਤ ਦਾ ਵਿਸ਼ਾ ਹੈ।

ਤੁਸੀਂ ਵੇਖੋਗੇ ਕਿ ਜਿਹੜਾ ਵੀ ਗੁਰੂ ਨਾਨਕ ਪਾਸ ਆਇਆ ਉਸ ਅਨੰਤ ਦੀ ਇਕ ਮੁਸਕਣੀ ਨਾਲ ਹੀ ਆਪਣੇ ਨਜ਼ਰੀਏ ਨੂੰ ਭੁਲ ਗਿਆ ਅਤੇ ਆਉਣ ਵਾਲਾ ਅੱਖ-ਝਪੱਕੇ ਵਿਚ ਹੀ 'ਨਵੇਂ ਧਰਮ' ਦੇ ਸਮੁੰਦਰ ਵਿਚ ਡੁਬ ਗਿਆ। ਇਹ ਸਭ ਕੁਝ ਇਕ ਝਲਕਾਰੇ ਵਿਚ ਹੀ ਹੋ ਗਿਆ, ਜਿਵੇਂ ਸੁਫ਼ਨਾ ਆਇਆ ਹੋਵੇ, ਗੁਰੂ ਜੀ ਦੀ ਇਕ ਮੁਸਕਣੀ, ਤਕਣੀ ਨਾਲ ਹੀ, ਸਚਮੁਚ ਗੁਰੂ ਨਾਨਕ ਦੇ ਬੁਲ੍ਹ ਨਹੀਂ ਹਿਲੇ। ਉਹ ਜਿਉਂਦਾ ਪੈਗ਼ਾਮ ਸ਼ਬਦਾਂ ਰਾਹੀਂ ਨਹੀਂ ਦਿਤਾ ਜਾ ਸਕਦਾ। ਜ਼ਬਾਨ ਤੋਂ ਉਚਾਰੇ ਸ਼ਬਦਾਂ ਰਾਹੀਂ ਤਾਂ ਰਾਹ ਜਾਂਦੇ ਵੱਖ ਵੱਖ ਦ੍ਰਿਸ਼ਟੀਕੋਣਾਂ ਸੰਬੰਧੀ ਬਹਿਸ ਹੀ ਕੀਤੀ ਜਾ ਸਕਦੀ ਹੈ। ਜਦੋਂ ਮਨੁੱਖ ਹੇਠਲੀ ਵਾਦੀ ਦਾ ਉਪਰੋਂ ਨਜ਼ਾਰਾ ਲੈਣ ਲਈ ਪਹਾੜਾਂ ਤੇ ਚੜ੍ਹਦਾ ਹੈ, ਅਜਿਹਾ ਹੀ ਉਸ ਨੂੰ ਗੁਰੂ ਨੂੰ ਮਿਲ ਕੇ ਮਹਿਸੂਸ ਹੁੰਦਾ ਹੈ। ਗੁਰੂ ਨਾਨਕ ਇਸ ਤਰ੍ਹਾਂ ਬ੍ਰਾਹਮਣਾਂ ਦੇ ਬ੍ਰਹਮਾ ਵਾਂਗ ਬੌਧਕ ਵਾਦ ਵਿਵਾਦ ਦਾ ਵਿਸ਼ਾ ਬਣਾਏ ਜਾਣ ਤੋਂ ਗੁਰੇਜ਼ ਕਰਦੇ ਹਨ। ਉਹ ਤਾਲਬ ਨੂੰ ਇਹਸਾਸ ਦੀਆਂ ਡੂੰਘਾਈਆਂ ਵਿਚ ਲੈ ਜਾਂਦੇ ਹਨ, ਜਿੱਥੇ ਜ਼ਬਾਨ ਬੰਦ ਹੋ ਜਾਂਦੀ ਹੈ ਅਤੇ ਹਰ ਸੋਚਣੀ ਉਸ ਸਰਾਪੇ ਹੁਸਨ ਦਾ ਪੈਗ਼ਾਮ ਦਿੰਦੀ ਹੈ। ਗੁਰੂ

ਨਾਨਕ ਆਪ ਹੀ ਸਿੱਖ ਦਾ ਧਰਮ ਹੈ। ਭਾਈ ਲਹਿਣੇ ਨੇ ਉਸ ਵਿਚੋਂ ਕੀ ਡਿੱਠਾ? ਉਸ ਨੂੰ ਵੇਖ ਲੈਣ ਪਿਛੋਂ ਉਸ ਦੇ ਨੇਤਰ ਖੁਲ੍ਹਣ ਅਤੇ ਕਿਸੇ ਹੋਰ ਨੂੰ ਵੇਖਣ ਦੀ ਇੱਛਾ ਨਹੀਂ ਸਨ ਰਖਦੇ।

ਗੁਰੂ ਨਾਨਕ ਪ੍ਰਤਿ ਭਾਈ ਲਹਿਣੇ ਦੀ ਆਸਥਾ ਜਗਮਗਾਂਦੇ ਤਾਰੇ ਵਰਗੀ ਹੈ ਅਤੇ ਗੁਰੂ ਅਮਰਦਾਸ ਕਦੇ ਗੁਰੂ ਅੰਗਦ ਦੇਵ ਵੱਲ ਕੰਡ ਨਹੀਂ ਕਰਦੇ, ਸਗੋਂ ਪੁਠੇ ਪੈਰੀਂ ਖੰਡੂਰ ਤੋਂ ਗੋਇੰਦਵਾਲ ਜਾਂਦੇ ਹਨ। ਪਿਛਲੇ ਦਿਨ ਮੈਂ ਇਕ ਸਿੱਖ ਪ੍ਰਚਾਰਕ ਨੂੰ ਬੜੇ ਫੈਸ਼ਨ ਭਰੇ ਅੰਦਾਜ਼ ਵਿਚ ਇਕ ਲੈਕਚਰ ਵਿਚ ਸੰਗਤਾਂ ਵਿਚ ਇਹ ਐਲਾਨ ਕਰਦਿਆਂ ਸੁਣਿਆ ਕਿ ਉਹ ਕਦੇ ਵੀ ਗੁਰੂ ਗ੍ਰੰਥ ਸਾਹਿਬ ਵੱਲ ਪਿੱਠ ਨਹੀਂ ਕਰ ਸਕਦਾ। ਉਸ ਨੂੰ ਕੀ ਪਤਾ ਕਿ ਅਜਿਹਾ ਇਹਸਾਸ ਗੁਰੂ ਅਮਰਦਾਸ ਤੇ ਹੀ ਖ਼ਤਮ ਸੀ ਅਤੇ ਇਹ ਹੋਰ ਕਿਸੇ ਦੇ ਵੀ ਹਿੱਸੇ ਨਹੀਂ ਆਇਆ। ਆਪਣੇ ਮਹਿਬੂਬ ਪ੍ਰਤਿ ਸੱਤ੍ਹਰ ਸਾਲ ਦੇ ਬਜ਼ੁਰਗ ਵਿਚ ਝਲਕਦੇ ਪਿਆਰ ਦੀ ਤੀਬਰਤਾ ਦੀ ਸੰਪੂਰਨਤਾ ਇਹ ਮਨੁੱਖਾਂ ਵਿਚਾਲੇ ਚੱਕਰ ਲਾ ਰਹੇ ਗ੍ਰਹਿਆਂ ਵਰਗੀ ਖਿੱਚ, ਉਸ ਦੀ ਦੀਦਾ ਦਲੇਰੀ ਵਿਚ ਬ੍ਰਹਿਮੰਡੀ ਹੈ। ਉਹ ਲਕੜੀ ਦੀ ਕਿੱਲੀ, ਜਿਸ ਨੂੰ ਫੜ ਕੇ ਗੁਰੂ ਅਮਰਦਾਸ, ਖੜੇ ਰਹਿਕੇ ਆਪਣੇ ਪਿਆਰੇ ਨੂੰ ਯਾਦ ਕਰਦੇ ਸਨ, ਜਿੰਨਾ ਚਿਰ ਕਿ ਉਹ ਕਿੱਲੀ ਉਨ੍ਹਾਂ ਦੇ ਨਿਤ ਫੜਕੇ ਰਹਿਣ ਕਾਰਣ ਟੁਟ ਨਹੀਂ ਗਈ, ਉਸ ਪਿਆਰੇ ਦੀ ਯਾਦ ਦੀ ਬੇਖ਼ੁਦੀ ਦਾ ਚਿੰਨ੍ਹ ਹੈ। ਜਿੰਨਾ ਚਿਰ ਸਰੀਰ ਕਾਇਮ ਹੈ, ਉਸ ਨੂੰ ਹਾਜ਼ਰਾ ਹਜ਼ੂਰ ਮੂਹਰੇ ਪੂਰੀ ਸ਼ਰਧਾ ਨਾਲ ਖੜੇ ਰਹਿਣ ਲਈ ਉਸ ਟੇਕ ਦੀ ਲੋੜ ਸੀ। ਉਸ ਦਾ ਧਰਮ ਗੁਰੂ ਨਾਨਕ ਹੈ। ਰੂਹਾਨੀ ਪ੍ਰਵਿਰਤੀ ਉਹ ਇਹਸਾਸ ਹੈ, ਜੋ ਗੁਰੂ ਦੀ ਮਿਹਰ ਵਿਚੋਂ ਜਨਮਦਾ ਹੈ। ਸ਼ਾਂਤੀ ਅਤੇ ਪਿਆਰ ਦੀਆਂ ਉੱਚੀਆਂ ਮੰਜ਼ਲਾਂ ਤੇ, ਇਸ ਇਹਸਾਸ ਅਰਥਾਤ ਜੀਵਨ ਮੁਕਤ ਲੋਕਾਂ ਪ੍ਰਤਿ ਰੂਹਾਨੀ ਝੁਕਾਉ ਤੋਂ ਛੁਟ ਮਨੁੱਖ ਦੀ ਕੋਈ ਹੋਰ ਚੀਜ਼ ਨਹੀਂ ਪੁਜਦੀ। ਇਹ ਪ੍ਰਵਿਰਤੀ ਹੀ ਰੂਹ ਹੈ, ਇਸ ਨੂੰ ਜ਼ਬਾਨ ਨਹੀਂ ਲੱਗੀ, ਇਹ ਉਸ ਦੇ ਪਿਆਰ ਪ੍ਰਤਿ ਸਭ ਇੰਦਰਿਆਂ ਦੀ ਯਕਸੂਈ ਹੈ। ਜਿਵੇਂ ਕੁੱਤਾ ਦੌੜ ਕੇ ਮਾਲਕ ਨੂੰ ਜਾ ਚੰਬੜਦਾ ਹੈ, ਇਸ ਤਰ੍ਹਾਂ ਸਿੱਖ ਦਾ ਸਮੁੱਚਾ ਆਪਾ ਉਸ ਦੇ ਅਰਥਾਤ ਗੁਰੂ ਪ੍ਰਤਿ ਗੁੰਗੇ ਇਹਸਾਸ, ਵਿਚ ਕੇਂਦਰਤ ਹੈ। ਉਸ ਦੀ ਸੰਗੀਤਾਤਮਕ ਨਜ਼ਰ ਇਸ ਪ੍ਰਵਿਰਤੀ ਨੂੰ ਕਾਇਮ ਰਖਦੀ ਹੈ। ਸਾਡੇ ਵਿਚੋਂ ਕਿੰਨਿਆਂ ਕੁ ਨੇ ਉਦੋਂ ਇਹ ਇਹਸਾਸ ਪ੍ਰਾਪਤ ਕੀਤਾ ਜਦੋਂ ਉਹ ਹਾਜ਼ਰਾ ਹਜ਼ੂਰ ਸਾਹਵੇਂ ਮੌਜੂਦ ਸਨ ਅਤੇ ਹੁਣ ਕਿੰਨੇ ਕੁ ਉਸ ਅਸੀਮ ਨੂੰ ਮਿਲਦੇ ਹਨ ਜਦੋਂ ਉਹ ਸਰੀਰ ਕਰਕੇ ਜਾ ਚੁੱਕੇ ਹਨ। ਦੇਹ ਕਰਕੇ ਉਨ੍ਹਾਂ ਦੇ ਸਾਡੇ ਨਾਲ ਹੋਣ ਜਾਂ ਨਾ ਹੋਣ ਦਾ ਕੋਈ ਫ਼ਰਕ ਨਹੀਂ ਪੈਂਦਾ। ਜੇ ਉਹ ਗੁਰੂ ਨਾਨਕ ਦੇ ਧਰਮ ਨੂੰ, ਧਰਮ ਸ਼ਾਸਤਰੀ ਨਿਤਕਰਮ ਵਿਚ ਬਦਲ ਦੇਣ ਤਾਂ ਉਹ ਇਸ ਖੁਲ੍ਹੇ ਆਕਾਸ਼ ਨੂੰ ਲਖਨਵੀਂ ਮਿੱਟੀ ਦੇ ਭਾਂਡੇ ਦਾ ਰੂਪ ਦੇ ਰਹੇ ਹੋਣਗੇ। ਉਹ ਤਾਂ ਕੇਵਲ ਦੂਰ ਦਰਸ਼ਤਾ ਦੀ ਕਮੀ ਅਤੇ ਰੂਹ ਦੇ ਸੰਪੂਰਨ ਦੀਵਾਲੀਏਪਣ ਕਾਰਣ ਹੀ ਪੀੜ੍ਹਤ ਹਨ।

ਮੈਂ ਤੁਹਾਨੂੰ ਦਸਦਾ ਹਾਂ ਕਿ ਜਿੰਨਾਂ ਚਿਰ, ਜੋ ਕੁਝ ਅਸਾਂ ਆਪਣਾ ਅਤੇ ਆਪਣੇ ਧਰਮ ਦਾ ਬਣਾਇਆ ਹੈ, ਰੱਦ ਨਹੀਂ ਕਰ ਦਿੰਦੇ, ਅਸੀਂ ਸਿੱਖ ਨਹੀਂ ਅਖਵਾ ਸਕਦੇ, ਜੋ ਨਾਮ ਉਸ ਨੇ ਸਾਨੂੰ ਦਿੱਤਾ ਸੀ। ਜਿੰਨਾ ਚਿਰ ਅਸੀਂ ਗੁਰੂ ਚੇਤਨਤਾ ਦੇ ਮਹਾਨ ਗ੍ਰਹਿਆਂ ਦੀਆਂ ਬ੍ਰਹਿਮੰਡੀ ਖਿੱਚਾਂ ਵਿਚ ਜਕੜੇ ਨਹੀਂ ਜਾਂਦੇ, ਜਿੰਨਾਂ ਚਿਰ ਅਸੀਂ ਰੂਪ ਬਦਲ ਕੇ ਦੇਵਤੇ ਨਹੀਂ ਬਣ ਜਾਂਦੇ? ਜਿਵੇਂ ਕਿ ਆਸਾ ਦੀ ਵਾਰ ਵਿਚ ਲਿਖਿਆ ਹੈ, ਅਸੀਂ ਉਸ ਦੇ ਸਿੱਖ ਨਹੀਂ ਹੋ ਸਕਦੇ। ਸਿੱਖਾਂ ਦੀ ਚਮਤਕਾਰੀ ਪ੍ਰੇਰਣਾ ਵਿਚ ਗੁਰੂ ਨਾਨਕ ਹੀ ਇਕੋ ਇਕ ਸਚਾਈ ਹੈ। ਉਸ ਨੂੰ

ਮਿਲਣ ਦਾ ਇਕੋ ਇਕ ਰਾਹ ਹੈ ਅਤੇ ਉਹ ਰਾਹ ਤਾਂ ਲਭਦਾ ਹੈ, ਜਦੋਂ ਉਹ ਸਾਨੂੰ ਮਿਲਦਾ ਹੈ, ਜਦੋਂ ਉਹ ਸਾਡੇ ਪਾਸ ਆਉਂਦਾ ਹੈ। ਅਤੇ ਇਹੀ ਇਕ ਸੱਚ ਗੁਰੂ ਗ੍ਰੰਥ ਦੇ ਦਰਸ਼ਨਾਂ ਵਿਚ ਹੈ। ਮੱਸਿਆ ਦੀ ਕਾਲੀ ਬੋਲੀ ਰਾਤ ਪਿਛੋਂ ਜਦੋਂ ਅਸੀਂ ਉਸ ਪਹੁ ਫੁਟਾਲੇ ਨਾਲ, ਜੋ ਉਸ ਦੇ ਪਵਿੱਤਰ ਮਸਤਕ ਵਿਚੋਂ ਜਨਮ ਲੈਂਦਾ ਹੈ, ਸਿੱਧੀਆਂ ਅੱਖਾਂ ਚਾਰ ਕਰਦੇ ਹਾਂ, ਸਾਨੂੰ ਮਜ਼ਹਬ ਦਾ ਪਹਿਲਾ ਇਹਸਾਸ ਹੁੰਦਾ ਹੈ। ਸਾਡੇ ਵਿਚੋਂ ਜਿਨ੍ਹਾਂ ਨੇ ਉਸ ਅਕਹਿ ਝਾਕ ਨੂੰ ਇਕ ਵਾਰੀ ਵੇਖ ਲਿਆ ਹੈ, ਉਹ ਉਸ ਮਾਰਗ ਤੇ ਪੈ ਗਏ ਹਨ ਅਤੇ ਉਹ ਹੁਣ ਰਹਿ ਹੀ ਨਹੀਂ ਸਕਦੇ ਜੋ ਉਹ ਸਨ। ਉਨ੍ਹਾਂ ਦੀ ਪ੍ਰਵਿਰਤੀ ਹੀ ਬਦਲ ਗਈ ਹੈ। ਉਹ ਸੱਚੇ ਰੂਹਾਨੀ ਮਨੁੱਖ ਬਣ ਗਏ ਹਨ। ਉਸ ਦੀ ਪ੍ਰਾਪਤੀ ਲਈ ਕੀਤੇ ਜਤਨ ਸਾਡੇ ਕਰਮ ਹਨ ਅਤੇ ਵਿਅਰਥ ਹਨ ਜੋ ਕੁਝ ਉਹ ਆਪਣੇ ਪਿਆਰ ਦਾ ਸਦਕਾ ਭੇਜਦਾ ਹੈ, ਉਹ ਅਸਲੀ ਰੂਹਾਨੀ ਹੈ। ਕਰਮ ਅਨਾਤਮ ਹਨ, ਇਹ ਬਾਹਰੀ ਸੰਸਾਰ ਵਿਚ ਵਿਚਰਦੇ ਹਨ। ਉਸ ਦੀ ਮਿਹਰ ਆਤਮਿਕ ਹੈ। ਮਨੁੱਖ ਦੀ ਇਕੋ ਇਕ ਰੂਹਾਨੀ ਹਕੀਕਤ। ਰੂਹਾਨੀ ਮਨੁੱਖ ਹੀ ਉਹ ਫ਼ਸਲ ਕਟਦੇ ਹਨ ਜੋ ਉਨ੍ਹਾਂ ਨੇ ਨਹੀਂ ਬੀਜੀ; ਇਹ ਮੰਡਲ ਤਾਂ ਸਾਡੇ ਕਰਮਾਂ ਵਿਚਾਰਿਆਂ ਅਤੇ ਉਨ੍ਹਾਂ ਦੀ ਮਾਰੂ ਗਿਣਤੀ ਤੋਂ ਪਰ੍ਹੇ ਦੀ ਗੱਲ ਹੈ।

## 3. ਰੂਹਾਨੀ ਪ੍ਰਵਿਰਤੀ

ਮੈਂ ਉਸ ਦੀ ਤਸ਼ਬੀਹ ਕਿਸ ਨਾਲ ਦੇ ਸਕਦਾ ਹਾਂ ਕਿਉਂਕਿ ਇਹ ਤਾਂ ਸਵੈ-ਚੇਤਨਤਾ ਦੀ ਉਤੇਜਿਤ ਸਥਿਤੀ ਹੈ। ਇਹ ਪ੍ਰਕਾਸ਼ਮਈ, ਅਮੀਰ ਅਤੇ ਉਸ ਸਰਾਪਾ ਹੁਸਨ ਦੇ, ਹਰੇਕ ਮਨੁੱਖ ਦੇ ਆਪਣੇ ਅੰਦਰਲੇ ਆਲਮ ਵਿਚ ਸਵੈ-ਕੇਂਦਰਤ ਹੈ। ਬਿਲਕੁਲ ਇਥੇ ਹੀ, ਇਸ ਰਕਤ ਮਾਸ ਦੇ ਇਸੇ ਸਰੀਰ ਵਿਚ, ਇਹ ਉਨ੍ਹਾਂ ਵਿਚੋਂ ਇਕ ਨੂੰ ਨਿਖੇੜ ਲੈਂਦਾ ਹੈ, ਅਤੇ ਉਸ ਨੂੰ ਆਪਣੇ ਅੰਦਰੂਨੀ ਇਲਾਹੀ ਪਿਆਰ ਵਿਚ ਸਹਿਜ-ਸੁਭਾ ਰਹਿਣ ਲਈ ਕਹਿੰਦਾ ਹੈ ਜਿਵੇਂ ਕਿ ਕਈ ਤੁੱਛ ਜੀਵ ਬਿਨਾਂ ਤਰੱਦਦ ਆਪਣਾ ਅਲਪ ਜੀਵਨ ਬਤੀਤ ਕਰੀ ਜਾਂਦੇ ਹਨ। ਮੈਂ ਉਸ ਜੀਵਨ ਦਾ, ਜੋ ਇਸ ਧਰਤ ਅਤੇ ਸੰਪੂਰਨ ਸਰੀਰ, ਮਨ ਅਤੇ ਰੂਹ ਦੀ ਕੈਦ ਤੋਂ ਪੂਰੀ ਤਰ੍ਹਾਂ ਆਜ਼ਾਦ ਹੈ, ਇਕ ਚਿੰਨ੍ਹਾਤਮਕ ਝਲਕਾਰਾ ਜਿਹਾ ਵਿਖਾਉਂਦਾ ਹਾਂ ਜੋ ਤੁਹਾਡੇ ਤਜਰਬੇ ਨੂੰ ਅਪੀਲ ਕਰ ਸਕੇ। ਜਿਵੇਂ ਬਸੰਤ ਬਹਾਰ ਦੀ ਇਕ ਸਵੇਰ ਨੂੰ ਕਿਸੇ ਨਦੀ ਕਿਨਾਰੇ ਜਦੋਂ ਕੋਈ ਕਪੜੇ ਉਤਾਰਦਾ ਹੈ ਅਤੇ ਆਪਣੇ ਆਪ ਨੂੰ ਸੂਰਜ ਦੇ ਚੁੰਮਣਾ, ਅਰਥਾਤ ਸੂਰਜ ਦੀ ਗਰਮਾਈ ਰੇਤ ਦੀ ਨਰਮ ਛੋਹ ਤੇ ਛਡ ਦਿੰਦਾ ਹੈ, ਉਦੋਂ ਉਹ ਬੜਾ ਖ਼ੁਸ਼ ਅਤੇ ਸਹਿਜੇ ਹੀ ਸਾਰੇ ਕਪੜਿਆਂ ਅਤੇ ਲਗ-ਲਬੇੜ ਤੋਂ ਆਜ਼ਾਦ ਹੋਇਆ ਹੁੰਦਾ ਹੈ, ਇਸ ਧਰਤ ਤੋਂ ਬਿਲਕੁਲ ਸੁਤੰਤਰ ਹੋਇਆ ਜਦੋਂ ਵਗਦੀ ਨਦੀ ਦੇ ਚਮਕਦੇ ਨੀਲੇ ਪਾਣੀ ਵਿਚ ਟੁੱਬੀ ਲਾਉਂਦਾ ਹੈ ਤਾਂ ਉਹ ਸਚਮੁੱਚ ਕਿਸੇ ਖ਼ੁਸ਼ੀ ਦਾ ਅਨੁਭਵ ਕਰ ਰਿਹਾ ਹੁੰਦਾ ਹੈ। ਸ਼ੁੱਧਤਾ, ਮਾਸੂਮੀਅਤ ਅਤੇ ਨੇਕੀ ਤਾਂ ਉਸ ਖ਼ੁਸ਼ੀ ਦੇ ਕੇਵਲ ਪਰਛਾਵੇਂ ਹੀ ਹਨ। ਨੰਗੇ ਤੈਰਾਕ ਆਪਣੇ ਹੱਥ ਪੈਰ ਉਪਰ ਕਰ ਦਿੰਦੇ ਹਨ ਅਤੇ ਤਰਦੇ ਜਾਂਦੇ ਹਨ। ਉਹ ਸੂਰਜ ਅਤੇ ਆਕਾਸ਼ ਵੱਲ ਅਚੇਤ ਹੀ ਉਸ ਨੂੰ ਅਸੀਮ ਸਮਝ ਕੇ ਵੇਖਦੇ ਜਾਂਦੇ ਹਨ। ਰੂਹਾਨੀ ਪ੍ਰਵਿਰਤੀ ਸੰਪੂਰਨ ਆਜ਼ਾਦੀ ਵਿਚ ਹੈ, ਜਿਹੜੀ ਸਾਨੂੰ ਬਿਨਾਂ ਤਰੱਦਦ ਬਿਨਾਂ ਸੰਘਰਸ਼ ਪ੍ਰਾਪਤ ਹੁੰਦੀ ਹੈ।

ਗਭਰੂਆਂ ਦੇ ਲੰਬੇ ਕੇਸਾਂ ਵਿਚੋਂ ਡਿਗਦੇ ਮੋਤੀ, ਉਨ੍ਹਾਂ ਦੀਆਂ ਦਾੜ੍ਹੀਆਂ ਵਿਚ ਚਮਕਦੇ ਸਨ।

ਉਨ੍ਹਾਂ ਦੇ ਜੁਸਿਆਂ ਤੋਂ ਛੋਟੀਆਂ ਨਦੀਆਂ ਗੁਜ਼ਰ ਰਹੀਆਂ ਸਨ:

"ਇਕ ਅਦਿਖ ਹੱਥ ਵੀ ਉਨ੍ਹਾਂ ਦੇ ਜੁਸਿਆਂ ਤੋਂ ਤਿਲਕ ਰਿਹਾ ਸੀ,

"ਇਹ ਉਨ੍ਹਾਂ ਦੀਆਂ ਪੁੜਪੁੜੀਆਂ ਅਤੇ ਪਸਲੀਆਂ ਤੋਂ ਕੰਬਦਾ ਹੇਠਾਂ ਡਿਗ ਰਿਹਾ ਸੀ,

"ਗਭਰੂ ਪੁਠੀ ਤਾਰੀ ਤਰ ਰਹੇ ਸਨ, ਉਨ੍ਹਾਂ ਦੇ ਗੋਰੇ ਪੇਟਾਂ ਦਾ ਉਭਾਰ ਸੂਰਜ ਵੱਲ ਨੂੰ ਸੀ, ਉਹ ਨਹੀਂ ਸਨ ਕਹਿੰਦੇ ਕਿ ਕੌਣ ਉਨ੍ਹਾਂ ਨੂੰ ਪਹਿਲਾਂ ਪਕੜਦਾ ਹੈ,

"ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਕੌਣ ਉਨ੍ਹਾਂ ਨੂੰ ਪਫ਼ ਕਰ ਰਿਹਾ ਹੈ ਅਤੇ ਵਾਛੜ ਅਤੇ ਕਮਾਨੀਦਾਰ ਡਾਟ ਵੱਲ ਝੁਕਿਆ ਹੈ,

"ਉਹ ਨਹੀਂ ਸੋਚਦੇ ਕਿ ਉਹ ਪਾਣੀ ਉਛਾਲਦੇ ਕਿਸ ਨੂੰ ਭਿਉਂ ਰਹੇ ਸਨ,"

(ਵਾਲਟ ਵਿਟਮੈਨ)

ਹਕੀਕੀ ਆਜ਼ਾਦੀ, ਰੂਹਾਨੀ ਅਵਸਥਾ ਹੈ, ਰੂਹ ਦੀ ਚੇਤਨਤਾ। ਇਹ ਉਸ ਸੰਸਾਰ ਵੱਲ ਝੁਕਾਉ ਹੈ, ਜੋ ਬਾਹਰ ਪ੍ਰਤੀਤ ਹੁੰਦਾ ਹੈ ਅਤੇ ਅੰਦਰਲੀ ਪ੍ਰਵਿਰਤੀ ਹੈ ਜਿਸ ਨਾਲ ਉਹ ਆਪਣੇ ਅਸਲੀ ਅੰਦਰਲੇ ਸੰਸਾਰ ਵਿਚ ਰਹਿੰਦਾ ਹੈ। ਹਰੇਕ ਵਿਅਕਤੀਗਤ ਰੂਹ ਲਈ ਅਸੀਮ ਹੈ ਅਤੇ ਹੋਰ ਸਾਰੀਆਂ ਆਜ਼ਾਦੀਆਂ ਉਸ ਅੰਦਰੂਨੀ ਪ੍ਰਵਿਰਤੀ ਦੇ ਪਰਛਾਵੇਂ ਮਾਤਰ ਹੀ ਹਨ।

ਸੱਚਾ ਗਿਆਨ, ਜਾਣਨ ਵਿਚ ਨਹੀਂ, ਉਹ ਕੁਝ ਹੋਣ ਵਿਚ ਹੈ। ਗਿਆਨ ਸਦਾ ਗ਼ਲਤ ਹੈ, ਹੋਣਾ ਸਦਾ ਸੱਚ ਹੈ। ਜੋ ਕੁਝ ਦੁਆਲਿਉਂ ਇਕੱਠਾ ਕਰਦਾ ਹਾਂ, ਉਹ ਮੇਰਾ ਨਹੀਂ। ਜੋ ਮੈਂ ਆਪਣੇ ਵਿਚੋਂ ਪੈਦਾ ਕਰਦਾ ਹਾਂ, ਉਸ ਨਾਲ ਮੈਂ ਮੁੱਕਦਾ ਨਹੀਂ। ਗਿਆਨ ਨਾਲ ਮੈਨੂੰ ਮਿਲਦਾ ਨਹੀਂ, ਅਗਿਆਨਤਾ ਮੈਨੂੰ ਘਟਾਉਂਦੀ ਨਹੀਂ। ਮੈਂ ਆਪਣੇ ਸਾਰੇ ਝਮੇਲਿਆਂ ਵਿਚੋਂ ਬਾਹਰ ਆਉਂਦਾ ਹਾਂ, ਜਿਵੇਂ ਅਸ਼ਨਾਨ ਕਰਨ ਵਾਲਾ ਕਪੜਿਆਂ ਵਿਚੋਂ। ਵਿਚਾਰਾਂ, ਸੰਬੰਧਾਂ, ਜ਼ਿੰਮੇਦਾਰੀਆਂ ਵਿਚੋਂ ਬਾਹਰ ਨਿਕਲ ਕੇ ਹੀ ਮੈਂ ਆਪਣੇ ਹਕੀਕੀ ਸੰਸਾਰ ਵਿਚ ਦਾਖ਼ਲ ਹੁੰਦਾ ਹਾਂ।

ਇਹ ਦਿਸਦਾ ਠੋਸ ਸੰਸਾਰ, ਜਿਵੇਂ ਇਹ ਪ੍ਰਤੀਤ ਹੁੰਦਾ ਹੈ, ਹਕੀਕਤ ਨਹੀਂ, ਇਹ ਉਥੋਂ ਤਕ ਹੀ ਹਕੀਕੀ ਹੈ, ਜਿੱਥੇ ਤਕ ਇਹ ਮੇਰੇ ਅੰਦਰਲੇ ਸੰਸਾਰ ਨਾਲ ਮੇਲ ਖਾਂਦਾ ਹੈ ਅਤੇ ਇਹ ਦੋਵੇਂ ਸੰਸਾਰ ਜਾਂ ਕਿਸੇ ਵਿਸ਼ੇਸ਼ ਦਿਸ ਹੱਦੇ ਤੇ ਮਿਲਦੇ ਹਨ, ਜਿੱਥੇ ਬਾਹਰ ਅਤੇ ਭੀਤਰ ਦੀ ਪਛਾਣ ਨਹੀਂ ਰਹਿੰਦੀ। ਇਸ ਪਾਸੇ ਉੱਨਤੀ ਰੂਹ ਦੇ ਅਨਿਸ਼ਚਿਤ ਆਕਾਸ਼ ਵਿਚ, ਇਸੇ ਮੇਲ ਦਾ ਨਤੀਜਾ ਹੈ।

"ਉਹ ਬਿਨਾਂ ਕੁਝ ਸਾਬਤ ਕੀਤੇ, ਕੁਝ ਲਿਵਲੀਨਤਾ ਵਿਚ,
"ਦੂਜਿਆਂ ਦੀਆਂ ਜ਼ੰਜੀਰਾਂ ਤੇ ਕੜੀਆਂ ਤੋਂ ਬਚ ਨਿਕਲਣ ਲਈ,
"ਖੁਲ੍ਹੇ ਵਿਚਰਨਾ ਹੈ, ਖੁਲ੍ਹਾ ਪਿਆਰ, ਧੜੱਲੇ ਨਾਲ ਖ਼ਤਰਿਆਂ ਨੂੰ ਵਿਹਾਜਨਾ ਹੈ,
"ਨਿਹੋਰਿਆਂ ਨਾਲ ਅਤੇ ਬੁਲਾ ਬੁਲਾ ਕੇ ਤਬਾਹੀ ਨੂੰ ਗਲ ਲਾਉਣਾ,
"ਦੱਸੇ ਪਿਆਰ ਦੇ ਸਵਰਗਾਂ ਨੂੰ ਚੜ੍ਹਨਾ ਤੇ ਉਲਾਂਘਣਾ,
"ਨਸ਼ਿਆਈ ਰੂਹ ਨਾਲ ਹਰ ਪਾਸੇ,
ਉਠਣਾ ਗੁੰਮ ਹੋ ਜਾਣ ਲਈ,

"ਜੇ ਭਰਪੂਰਤਾ ਅਤੇ ਸੁਤੰਤਰਤਾ ਦੇ ਇਕ ਪਲ,
ਨਾਲ ਬਾਕੀ ਦੇ ਜੀਵਨ ਨੂੰ ਰਿਝਾਉਣਾ ਪਵੇ,
"ਪਾਗਲਪਣ ਅਤੇ ਖ਼ੁਸ਼ੀ ਦੇ ਇਕ ਛੋਟੇ ਜਹੇ ਪਲ ਲਈ।"

(ਵਾਲਟ ਵਿਟਮੈਨ)

## 4. ਨਾਮਦੇਵ

ਨਾਮਦੇਵ, ਇਕ ਮਸਤ ਮਨੁੱਖ, ਉਹ ਕੁਝ ਵੇਖਦਾ ਜੋ ਅਸੀਂ ਨਹੀਂ ਵੇਖਦੇ। ਉਸ ਦਾ ਇਹ ਥਾਂ, ਇਥੇ ਨਹੀਂ ਸੀ। ਸਾਡੇ ਵਰਗੀਆਂ ਅੱਖਾਂ, ਪੂਰੀਆਂ ਖੁਲ੍ਹੀਆਂ ਨਾਲ ਵੀ ਅੰਦਰ ਵੇਖਦਾ ਸੀ। ਨਾਮਦੇਵ ਇਕ ਨਗਰੀ ਨੂੰ ਜਾ ਰਿਹਾ ਸੀ। ਜਿੱਥੇ ਉਸ ਦਾ ਖ਼ਿਆਲ ਹੈ ਕਿ ਉਸ ਦਾ ਮਹਿਬੂਬ ਰਹਿੰਦਾ ਹੈ। ਉਹ ਉਸ ਨੂੰ ਦਵਾਰਕਾ ਕਹਿੰਦਾ ਹੈ। ਉਸ ਦੇ ਦੁਆਲੇ ਦੀ ਭੌਤਿਕ ਸ੍ਰਿਸ਼ਟੀ ਉਸ ਚਮਕਾਂ ਮਾਰਦੀ ਨਗਰੀ ਦੇ ਰਾਹ ਦੀ ਕਹਿਕਸ਼ਾਂ ਹੀ ਤਾਂ ਹੈ। ਉਹ ਤੀਰਥ-ਯਾਤਰੂ ਸੀ। ਉਸ ਦੀਆਂ ਅੱਖਾਂ ਖੱਬੇ ਸੱਜੇ ਨਹੀਂ ਸਨ ਵੇਖਦੀਆਂ, ਉਹ ਇਕ ਟਕ ਦਿਲਬਰ ਦੀ ਉਸ ਦਿਲਕਸ਼ ਨਗਰੀ ਨੂੰ ਨਿਹਾਰ ਰਿਹਾ ਸੀ।

ਦਵਾਰਕਾ ਵੱਲ ਕਈ ਦਿਨ ਪੈਂਡਾ ਮਾਰ ਕੇ ਨਾਮਦੇਵ ਥੱਕ ਗਿਆ। ਉਂਜ ਤਾਂ ਇਹ ਹੀਰੇ ਮਨੁੱਖ ਇਸ ਸੰਸਾਰ ਲਈ ਬਣੇ ਹੀ ਨਹੀਂ ਹੁੰਦੇ। ਉਹ ਅੰਦਰ ਰਹਿੰਦੇ ਹਨ, ਦੁਨਿਆਵੀ ਮਨੁੱਖਾਂ ਦੀਆਂ ਨਜ਼ਰਾਂ ਤੋਂ ਅਦਿੱਖ ਅਤੇ ਸਰੀਰ ਲਈ ਕੋਈ ਸੁੱਖ ਨਹੀਂ ਲੋੜਦੇ। ਇਹ ਸਰੀਰ ਨੂੰ ਕਪੜੇ ਵਾਂਗ ਪਹਿਨਦੇ ਹਨ। ਇਸ ਤਰ੍ਹਾਂ ਖੁਲ੍ਹੇ ਕਪੜਿਆਂ ਵਿਚ ਇਕੱਲਾ ਰੁਲਿਆ ਹੋਇਆ ਧੂੜ ਅੱਟੇ ਸਿਰ, ਉਹ ਆਪਣੇ ਦਿਲਜਾਨੀ ਦੀ ਨਗਰੀ ਦੇ ਰਾਹ ਤੇ ਪੈਰ ਘਸੀਟਦਾ ਜਾ ਰਿਹਾ ਸੀ। ਉਸ ਨੂੰ ਅਚਾਨਕ ਫੁਰਨਾ ਫੁਰਿਆ ਕਿ ਚੰਗਾ ਹੋਵੇ ਜੇ ਉਸ ਨੂੰ ਸਵਾਰੀ ਲਈ ਕੋਈ ਘੋੜੀ ਮਿਲ ਜਾਵੇ। ਇਹ ਇਕ ਬੜੀ ਚੰਗੀ ਅਰਦਾਸ ਸੀ। ਥੱਕੇ ਮੁਸਾਫ਼ਰ ਲਈ ਘੋੜੀ ਕਿਹਾ ਸੁਖਾਵਾਂ ਵਿਚਾਰ ਸੀ। ਨਹੀਂ ਇਹ ਸੰਸਾਰ ਤਾਂ ਅਜੀਬ ਜ਼ਾਲਮਾਂ ਨਾਲ ਭਰਿਆ ਪਿਆ ਹੈ। ਅਚਾਨਕ ਨਾਮਦੇਵ ਕੀ ਵੇਖਦਾ ਹੈ ਕਿ ਇਕ ਪਠਾਣ ਲੰਮਿਆਂ ਪਟਿਆਂ ਵਾਲਾ ਸਿਰ ਤੇ ਵੱਡੀ ਸਾਰੀ ਸ਼ਾਨਦਾਰ ਅਫ਼ਗਾਨੀ ਪਗੜੀ ਬੰਨ੍ਹੀ ਸਹਿਜੇ ਹੀ ਆ ਨਿਕਲਦਾ ਹੈ। ਉਹ ਇਕ ਬਹੁਤ ਵਧੀਆ ਨੀਲੀ ਘੋੜੀ ਤੇ ਸਵਾਰ ਹੈ, ਜਿਸ ਦੇ ਪਿਛੇ ਵਛੇਰਾ ਹੈ। ਉਹ ਇਕ ਪਠਾਣ ਇਕ ਅੰਗ੍ਰੇਜ਼ ਵਾਂਗ ਇਸ ਪੂਰਬੀ ਦੇਸ਼ਾਂ ਵਿਚ ਬੜੀ ਹੈਂਕੜ ਨਾਲ ਉਸ ਥੱਕੇ ਫਕੀਰ ਨੂੰ ਕਹਿੰਦਾ ਹੈ-"ਹੈਲੋ! ਮੇਰਾ ਵਛੇਰਾ ਥੱਕ ਗਿਆ ਹੈ। ਇਸ ਨੂੰ ਮੋਢਿਆ ਤੇ ਚੁੱਕ ਲੈ ਤੇ ਮੇਰੇ ਪਿਛੇ ਪਿਛੇ ਆ।"

ਤੁਸੀਂ ਵੇਖਦੇ ਹੋ ਕਿ ਕਿਵੇਂ ਰੂਹਾਨੀ ਪ੍ਰਵਿਰਤੀ ਵਿਚ ਹੁਕਮ ਕਰਨ ਦੀ ਬਜਾਏ ਹੁਕਮ ਮੰਨਣ ਦੀ ਸ਼ਕਤੀ ਹੁੰਦੀ ਹੈ। ਨਾਮਦੇਵ ਨੇ ਤਲੇ ਕੋ ਮਾਂਗੀ ਉਸ ਨੂੰ ਉਪਰ ਕੋ ਮਿਲੀ। ਉਸ ਦੇ ਪੈਰ ਜਵਾਬ ਦੇ ਚੁੱਕੇ ਹਨ, ਲੱਤਾਂ ਥੱਕੀਆਂ ਪਈਆਂ ਹਨ, ਪਰ ਸਿਰ ਤੇ ਪਈ ਝੱਲਣੀ ਹੀ ਪੈਣੀ ਸੀ। ਅਜਿਹੇ ਲੋਕਾਂ ਨੂੰ ਇਸ ਸੰਸਾਰ ਤੋਂ ਦੁੱਖ ਤੋਂ ਛੁਟ ਹੋਰ ਪ੍ਰਾਪਤ ਵੀ ਕੀ ਹੋ ਸਕਦਾ ਹੈ?

ਜੇ ਮੈਂ ਜਾਂ ਤੁਸੀਂ ਹੁੰਦੇ, ਅਸੀਂ ਰੱਬ ਤੇ ਮਨੁੱਖਾਂ ਨੂੰ ਗਾਲਾਂ ਕੱਢਣ ਲਗ ਪੈਂਦੇ ਅਤੇ ਉਮਰ-ਖ਼ਿਆਮ ਨਾਲ ਮਿਲ ਕੇ ਪਿੱਟਣ ਡਹਿ ਪੈਂਦੇ।

ਉਹ ਪਿਆਰ! ਜੇ ਤੂੰ ਤੇ ਮੈਂ ਹੋਣੀ ਨਾਲ ਸਾਜ਼ਿਸ਼ ਕਰ ਸਕਦੇ,
ਇਨ੍ਹਾਂ ਸਾਰੀਆਂ ਚੀਜ਼ਾਂ ਦੀ ਦੁਖਦਾਈ ਘਾੜਤ ਨੂੰ ਜਾਣ ਲੈਂਦੇ,

ਤਾਂ ਕੀ ਅਸੀਂ ਇਸ ਨੂੰ ਤੋੜ ਭੰਨ ਨਾ ਦੇਂਦੇ
ਅਤੇ ਆਪਣੀ ਮਨਮਰਜ਼ੀ ਅਨੁਸਾਰ ਮੁੜ ਢਾਲ ਲੈਂਦੇ?

ਅਤੇ ਨਾ ਹੀ ਉਮਰ ਖ਼ਿਆਮ ਤੇ ਨਾ ਹੀ ਅਸੀਂ ਆਪਣੀ ਇਸ ਮੂਰਖਤਾ ਤੇ ਸ਼ਰਮ ਮਹਿਸੂਸ ਕਰਦੇ। ਆਪਣੀ ਅਰਦਾਸ ਦੇ ਮਾਲਕ ਵੱਲੋਂ ਮਹਾਨ ਤੇ ਅਜੀਬ ਢੰਗ ਨਾਲ ਸੁਣੇ ਜਾਣ ਤੇ ਨਾਮਦੇਵ ਨੇ ਕਿਹਾ ਸੋਹਣਾ ਉੱਤਰ ਦਿੱਤਾ ਸੀ। ਉਸ ਨੇ ਤੁਰਤ ਹੀ ਖ਼ੁਸ਼ੀ ਖ਼ੁਸ਼ੀ ਵਛੇਰੇ ਨੂੰ ਆਪਣੇ ਮੋਢਿਆਂ ਤੇ ਚੁੱਕ ਲਿਆ ਅਤੇ ਵਿਸਮਤ ਹੋਇਆ ਗਾਉਣ ਲਗ ਪਿਆ। ਛੋਟੇ ਜਿਹੇ ਸਰੀਰਕ ਝਟਕੇ ਨਾਲ ਉਸ ਦੀ ਆਤਮਾ ਉਠੀ, ਉਸ ਦੇ ਨੇਤਰ ਉਤਾਂਹ ਹੋਏ ਅਤੇ ਉਸ ਬੱਚਿਆਂ ਵਾਂਗ ਖ਼ੁਸ਼ੀ ਵਿਚ ਕਿਲਕਾਰੀਆਂ ਮਾਰੀਆਂ। ਨਿਰਸੰਦੇਹ ਫੁਲ ਵਾਂਗ, ਅਜਿਹੇ ਲੋਕਾਂ ਦੀ ਰੂਹਾਨੀ ਚੇਤਨਤਾ ਪੀੜਤ ਹੋਣ ਤੇ ਵੀ ਵਧੇਰੇ ਸੁਗੰਧੀ ਖਲੇਰਦੀ ਹੈ।

ਮਸਤ ਹੋਇਆ ਨਾਮਦੇਵ ਗਾ ਉਠਦਾ ਹੈ:

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ ॥
ਦਵਾਰਕਾ ਨਗਰੀ ਰਾਸਿ ਬੁਗੋਈ ॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥
ਦ੍ਵਾਰਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀਂ ਹਜਾਰ ਆਲਮ ਏਕਲ ਖਾਨਾਂ ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥
ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

(ਗੁ: ਗ੍ਰੰ: ਪੰਨਾ 727)

ਲੋਕਾਂ ਦਾ ਵਿਚਾਰ ਹੈ ਕਿ ਸਰਬੱਗ ਤੇ ਸਰਬ ਸ਼ਕਤੀਮਾਨ ਹੋਣਾ ਰੂਹਾਨੀ ਮਨੁੱਖਾਂ ਦੀ ਨਿਸ਼ਾਨੀ ਹੈ। ਨਾਮਦੇਵ ਦੀ ਰੂਹਾਨੀ ਚੇਤਨਤਾ ਦੀ ਸੰਗੀਤਕ ਰੰਗਣ ਵਿਚ ਅਜਿਹੀਆਂ ਹੋਛੀਆਂ ਸਿੱਧੀਆਂ ਨਹੀਂ, ਜੋ ਮਨੁੱਖ ਨੂੰ ਥੋੜ੍ਹੀ ਕਮਾਈ ਨਾਲ ਪ੍ਰਾਪਤ ਹੋ ਜਾਂਦੀਆਂ ਹਨ, ਜੋ ਨੁਮਾਇਸ਼ੀ ਹਨ। ਚੇਤਨਾ ਦਾ ਇਕ ਨਿੱਕਾ ਜਿਹਾ ਝਟਕਾ ਉਸ ਨੂੰ ਰੱਬੀ ਚੇਤਨਾ ਦੀ ਉੱਚਤਮ ਅਵਸਥਾ ਵਿਚ ਪਹੁੰਚਾ ਦਿੰਦਾ ਹੈ। ਬਾਕੀ ਸਾਰੇ ਗੁਣ ਵਿਅਰਥ ਹਨ, ਸਾਰੀਆਂ ਪ੍ਰਾਪਤੀਆਂ ਸੁਆਹ।

ਮੇਰੇ ਖ਼ੁਸ਼ੀ ਦੇ ਸੰਸਾਰ ਵਿਚ, ਉਸ ਤੋਂ ਛੁਟ ਕੁਝ ਵੀ ਹਕੀਕੀ ਨਹੀਂ, ਨਿੱਜੀ ਸੱਚ ਜਾਂ ਲਾਲ ਰੰਗੀਲਾ।

## 5. ਸਾਂਵਲ ਸ਼ਾਹ

ਸਾਧਾਰਣ ਮਨੁੱਖੀ ਜੀਵਨ ਵਿਚ ਵੀ ਕਈ ਵਾਰ ਅਜਿਹੀਆਂ ਗੰਭੀਰ ਸਥਿਤੀਆਂ ਪੈਦਾ ਹੋ ਜਾਂਦੀਆਂ ਹਨ ਕਿ ਮਹਾਨ ਪੁਰਸ਼ਾਂ ਨੂੰ ਵੀ ਤੁਛ ਗੱਲਾਂ ਲਈ, ਜਿਵੇਂ ਕਿ ਕੋਈ ਪੰਛੀ ਕੜਕਦੀ ਧੁਪ ਵਿਚ ਉੱਡਦਾ, ਕਿਸੇ ਬਹੁਤ ਉੱਚੇ ਬੱਦਲ ਨੂੰ, ਉਸ ਦੇ ਖੰਭਾਂ ਨੂੰ ਭਿਉਂਣ ਹਿਤ

ਵਰ੍ਹ ਪੈਣ ਲਈ ਕਹਿ ਰਿਹਾ ਹੋਵੇ, ਦਰਗਾਹ ਵਿਚ ਪੁਕਾਰ ਕਰਨੀ ਪੈਂਦੀ ਹੈ। ਲੋਕ ਕਹਾਣੀਆਂ ਵਿਚਲੇ ਲਕੜਹਾਰਿਆਂ ਵਾਂਗ, ਉਹ ਕਦੀ ਮੌਤ ਦੇ ਫਰਿਸ਼ਤੇ ਨੂੰ ਲਕੜੀਆਂ ਦਾ ਗੱਠਾ ਸਿਰ ਤੇ ਧਰ ਜਾਣ ਵਾਸਤੇ ਵੀ ਮਦਦ ਲਈ ਪੁਕਾਰਦੇ ਹਨ ਅਤੇ ਉਹ ਨਿੱਕੀਆਂ ਨਿੱਕੀਆਂ ਗੱਲਾਂ ਕੀ ਹਨ, ਜਿਹੜੀਆਂ ਕਿ ਕਿਸੇ ਇਕ ਰੂਹ ਦੀ ਕਿਰਪਾ ਦੇ ਲੈਨਜ਼ ਨਾਲ ਵੱਡੀਆਂ ਵੱਡੀਆਂ ਹੋ ਨਿਬੜਦੀਆਂ ਹਨ, ਜਿਵੇਂ ਕਿ ਕਿਸੇ ਰੋਗੀ ਨੂੰ ਵੱਲ ਕਰਨਾ, ਕਿਸੇ ਸ਼ਰਨ ਆਏ ਦੀ ਇੱਜ਼ਤ ਬਚਾਉਣੀ, ਕਿਸੇ ਹੁਸੀਨ ਖੁਲ੍ਹੇ ਦਿਲ ਵਾਲੀ ਇਸਤਰੀ ਦੀ ਭੁਲ ਤੇ ਪਰਦਾ ਪਾਉਣਾ, ਕਿਸੇ ਸੱਜਣ ਪੁਰਸ਼ ਦੀਆਂ ਗ਼ਲਤੀਆਂ ਕਾਰਣ ਉਸ ਦੀ ਇੱਜ਼ਤ ਨੂੰ ਅਤੇ ਉਸ ਨੂੰ ਸ਼ਰਮਿੰਦਗੀ ਤੋਂ ਬਚਾਉਣਾ, ਇਥੋਂ ਤਕ ਕਿ ਕਿਸੇ ਗੁਨਾਹ ਦੀ ਮਾਫ਼ੀ ਲਈ ਕਹਿਣਾ, ਆਦਿ। ਦਿਨ ਬੀਤ ਜਾਂਦਾ ਹੈ ਅਤੇ ਬੀਤ ਚੁੱਕਾ ਕਲ੍ਹ ਜੀਵਨ ਦੀ ਵਿਆਪਤੀ ਵਿਚ ਕੋਈ ਮਹੱਤਤਾ ਨਹੀਂ ਰਖਦਾ, ਪਰ ਜਦੋਂ ਦਿਨ ਬੀਤਦਾ ਹੈ, ਅੰਤਮ ਘੜੀ ਆ ਜਾਂਦੀ ਹੈ, ਵਿਅਕਤੀਗਤ ਰੂਹ ਤੇ ਹੋਣੀ ਗ਼ਾਲਬ ਰਹਿੰਦੀ ਹੈ ਅਤੇ ਕਰਨੀ ਵਾਲੇ ਮਨੁੱਖ ਜਿਵੇਂ ਉਸ ਗੁਨਾਹਗਾਰ ਦੇ, ਭਾਵੇਂ ਉਸ ਦਾ ਗੁਨਾਹ ਕੀ ਹੋਵੇ, ਅਤੇ ਲੋੜਵੰਦ ਦੇ, ਭਾਵੇਂ ਉਸ ਦੀ ਲੋੜ ਕੀ ਹੋਵੇ, ਨਾਲ ਖੜੇ ਰਹਿੰਦੇ ਹਨ, ਕਿਉਂਕਿ ਕਿਸੇ ਵੀ ਜ਼ਖ਼ਮ ਦੀ ਮਰ੍ਹਮ ਪੱਟੀ ਹੀ ਉਸ ਦਿਨ ਅਸਲ ਸੱਚ ਹੋ ਸਕਦੀ ਹੈ ਅਤੇ ਇਹ ਬੜਾ ਛੋਟਾ ਜਿਹਾ ਤਰਸ ਉਸ ਮਹਾਨ ਰੂਹਾਨੀ ਪ੍ਰਵਿਰਤੀ ਦੀ ਇਕੋ ਇਕ ਪਰਖ ਵੀ ਹੋ ਸਕਦਾ ਹੈ। ਜਿਵੇਂ ਕਿ ਉਪਰ ਕਿਹਾ ਗਿਆ ਹੈ, ਇਨ੍ਹਾਂ ਖ਼ੁਰਦਬੀਨੀ ਨੁਕਤਿਆਂ ਤੇ ਹੀ ਹੋ ਸਕਦਾ ਹੈ। ਅੰਦਰੂਨੀ ਤੇ ਬਾਹਰੀ ਸੰਸਾਰਾਂ ਦਾ ਸੁਮੇਲ ਹੋਣਾ ਹੋਵੇ ਅਤੇ ਅਜਿਹਾਂ ਲਮਹਿਆਂ ਤੇ ਰੂਹਾਨੀ ਚੇਤਨਾ ਦੀ ਅਰੁਕ ਕਰਨੀ ਰੂਹਾਨੀ ਮਨੁੱਖਾਂ ਦੇ ਬਹੁਤ ਦੇਰ ਬਾਅਦ ਅੰਦਰਲੇ ਬ੍ਰਹਿਮੰਡਾਂ ਦੀ ਅਨੰਨਤਾ ਵਿਚ ਪ੍ਰਗਟ ਹੋਣ ਵਾਲੇ ਨਿੱਜੀ ਸੱਚ ਬਾਰੇ ਇਕੋ ਇਕ ਸੰਕੇਤ ਹੋਵੇ। ਅਜਿਹੀਆਂ ਰੂਹਾਨੀ ਅਰਦਾਸਾਂ ਵਿਚੋਂ ਮਿਸਾਲ ਵਜੋਂ ਇਕ ਨਰਸੀ ਦੀ ਹੈ। ਉਹ ਇਕ ਝੁਗੀ ਵਿਚ ਰਹਿੰਦਾ, ਕੀਰਤਨ ਵਿਚ ਮਸਤ ਰਹਿੰਦਾ ਸੀ। ਸ਼ਾਇਦ ਉਸ ਦੀ ਇਕ ਛੋਟੀ ਜਿਹੀ ਹੱਟੀ ਸੀ ਜਿਥੋਂ ਉਹ ਜੀਵਨ ਨਿਰਬਾਹ ਕਰਦਾ ਸੀ। ਕਿਉਂਕਿ ਉਹ ਚੁਪ ਰਹਿੰਦਾ ਸੀ, ਲੋਕ ਉਸ ਨੂੰ ਪਾਗਲ ਕਹਿੰਦੇ ਸਨ ਅਤੇ ਕਈ ਵਾਰੀ ਉਸ ਦਾ ਮੌਜ਼ੂ ਵੀ ਬਣਾਉਂਦੇ ਸਨ। ਇਕ ਵਾਰੀ ਦਵਾਰਕਾ ਜਾਣ ਵਾਲਾ ਇਕ ਯਾਤਰੀ ਨਰਸੀ ਦੇ ਸ਼ਹਿਰ ਵਿਚ ਆਇਆ ਅਤੇ ਉਸ ਦੀ ਮਰਜ਼ੀ ਕੁਝ ਨਕਦੀ ਕਿਸੇ ਸ਼ਾਹੂਕਾਰ ਨੂੰ ਦੇ ਕੇ ਉਸ ਦੇ ਬਦਲੇ ਦਵਾਰਕਾ ਦੇ ਕਿਸੇ ਸ਼ਾਹੂਕਾਰ ਦੇ ਨਾਂ ਹੁੰਡੀ ਲੈਣ ਦੀ ਸੀ। ਉਨ੍ਹਾਂ ਦਿਨਾਂ ਵਿਚ ਲੋਕ ਆਪਣੇ ਨਾਲ ਨਕਦੀ ਲਿਜਾਣ ਤੋਂ ਡਰਦੇ ਸਨ। ਨਰਸੀ ਦੇ ਸ਼ਹਿਰ ਦੇ ਸਾਰੇ ਸ਼ਾਹੂਕਾਰਾਂ ਨੇ ਉਸ ਯਾਤਰੀ ਨੂੰ ਨਰਸੀ ਦੀ ਹੱਟੀ ਤੇ ਜਾਣ ਲਈ ਕਿਹਾ ਅਤੇ ਦੱਸਿਆ ਕਿ ਭਾਵੇਂ ਉਹ ਕਿੰਨਾ ਗ਼ਰੀਬ ਦਿਸਦਾ ਹੈ, ਉਹ ਇਕੋ ਇਕ ਸ਼ਾਹੂਕਾਰ ਹੈ ਜਿਸ ਦੀ ਹੁੰਡੀ ਦਵਾਰਕਾ ਵਿਚ ਚਲ ਸਕਦੀ ਹੈ। ਇਹ ਤਾਂ ਇਕ ਕਿਸਮ ਦਾ ਮਜ਼ਾਕ ਹੀ ਸੀ, ਪਰ ਯਾਤਰੀ ਨਰਸੀ ਤੋਂ ਨਾਂਹ ਨਹੀਂ ਸੀ ਸੁਣਨਾ ਚਾਹੁੰਦਾ। ਨਰਸੀ ਨੂੰ ਕੁਝ ਗੁੱਸਾ ਤਾਂ ਆਇਆ ਪਰ ਰੰਗ ਚੜ੍ਹ ਗਿਆ ਅਤੇ ਜਦੋਂ ਉਹ ਆਪਣੀ ਮਸਤੀ ਵਿਚੋਂ ਨਿਕਲਿਆ ਤਾਂ ਉਸ ਯਾਤਰੀ ਨੂੰ ਵੇਖਿਆ ਅਤੇ ਹੱਸ ਪਿਆ। "ਹੱਛਾ ਮੈਂ ਤੈਨੂੰ ਹੁੰਡੀ ਦਿੰਦਾ ਹਾਂ। ਮੇਰੇ ਦਵਾਰਕਾ ਵਾਲੇ ਸ਼ਾਹੂਕਾਰ ਦਾ ਨਾਂ ਸਾਂਵਲ ਸ਼ਾਹ ਹੈ"। ਯਾਤਰੀ ਨੇ ਹੁੰਡੀ ਲੈ ਲਈ ਅਤੇ ਦਵਾਰਕਾ ਨੂੰ ਚਾਲੇ ਪਾ ਦਿੱਤੇ। ਯਾਤਰੀ ਤੋਂ ਮਿਲਿਆ ਸਾਰਾ ਧਨ, ਨਰਸੀ ਨੇ ਲੋੜਵੰਦਾਂ ਵਿਚ ਵੰਡ ਦਿੱਤਾ। ਨਰਸੀ ਨੂੰ ਉਸ ਦੀ ਕੋਈ

ਲੋੜ ਨਹੀਂ ਸੀ, ਉਹ ਵਿਸ਼ਵਾਸ ਦੀ ਇਕ ਜ਼ਿੰਦਾ ਮਿਸਾਲ ਸੀ। ਨਰਸੀ ਦਾ ਸਾਂਵਲ ਸ਼ਾਹ ਨਾਲ ਲੈਣ ਦੇਣ ਸੀ। ਇਸ ਨਿੱਜੀ ਵਾਕਫ਼ੀਅਤ ਵਿਚ ਹੀ ਤਾਂ ਰੂਹਾਨੀ ਉਤੇਜਨਾ ਅਤੇ ਰੂਹਾਨੀ ਦ੍ਰਿਸ਼ਟੀ ਦੇ ਸਹੀ ਰੰਗ ਵਿਚ ਜੁੜੇ ਰਹਿਣ ਦਾ ਰਹੱਸ ਹੈ। ਸਾਰੀ ਰੂਹਾਨੀਅਤ ਉਸ ਨੂੰ ਲੱਭਣ ਅਤੇ ਫਿਰ ਉਸ ਨੂੰ ਨਾ ਛਡਣ ਵਿਚ ਹੈ। ਅਤੇ ਸਾਡੀ ਰੂਹਾਨੀ ਸ਼ਕਤੀ ਉਸ ਦੇ ਸਾਡੀ ਮਦਦ ਲਈ ਆਉਣ ਵਿਚ ਹੈ। ਯਾਤਰੀ ਦਵਾਰਕਾ ਪੁਜਦਾ ਹੈ ਅਤੇ ਉਥੇ ਸਾਂਵਲ ਸ਼ਾਹ ਦਾ ਠਿਕਾਣਾ ਭਾਲਦਾ ਹੈ। ਕਿਸੇ ਨੂੰ ਉਸ ਦਾ ਪਤਾ ਨਹੀਂ। ਮਾਯੂਸ ਹੋਇਆ ਅਤੇ ਟੁਟਿਆ ਹੋਇਆ ਦਿਲ ਲੈ ਕੇ ਉਹ ਦਵਾਰਕਾ ਨਗਰੀ ਤੋਂ ਬਾਹਰ ਆਉਂਦਾ ਹੈ। ਅਜਿਹੀ ਕੋਈ ਨਗਰੀ ਇਸ ਧਰਤੀ ਤੇ ਨਹੀਂ । ਇਹ ਤਾਂ ਯਕੀਨ ਵਾਲਿਆਂ ਦੀ ਨਜ਼ਰ ਵਿਚ ਹੈ। ਅਜਿਹੀਆਂ ਮਹਾਨ ਨਗਰੀਆਂ ਰੂਹ ਵਿਚ ਹਨ, ਕਿਤੇ ਬਾਹਰ ਨਹੀਂ। ਨਗਰੀ ਤੋਂ ਬਾਹਰ ਖੁਲ੍ਹੇ ਖੇਤਾਂ ਵਿਚ ਉਹ ਪਾਗ਼ਲਾਂ ਵਾਂਗ ਫਿਰ ਰਿਹਾ ਹੈ ਅਤੇ ਕਹਿੰਦਾ ਹੈ ਕਿ "ਆਖ਼ਰ ਉਹ ਨਰਸੀ ਧੋਖੇਬਾਜ਼ ਹੀ ਸੀ।" ਉਸ ਦੇ ਸਾਰੇ ਇਸ ਨੁਕਸਾਨ ਦੇ ਵੱਟੇ ਨਰਸੀ ਬਾਰੇ ਅਜਿਹੇ ਮਾੜੇ ਵਿਚਾਰਾਂ ਦਾ ਆਉਣਾ ਹੀ ਪੂਰਤੀ ਸੀ। ਉਸ ਪਿਛੋਂ ਉਸ ਇਕ ਅੰਬ ਦੇ ਰੁੱਖ ਦੇ ਥੱਲੇ ਇਕ ਸਾਦਾ ਜਿਹੇ ਸਾਂਵਲੇ ਮਨੁੱਖ ਨੂੰ ਵੇਖਿਆ, ਜਿਹੜਾ ਹੌਲੀ ਹੌਲੀ ਉਸ ਵੱਲ ਆਇਆ ਅਤੇ ਕਿਹਾ ਕਿ ਉਸ ਨੂੰ ਕੀ ਔਕੜ ਹੈ। ਯਾਤਰੀ ਨੇ ਸਾਰੀ ਹਕੀਕਤ ਬਿਆਨ ਕੀਤੀ ਜਿਸ ਤੇ ਉਸ ਸਾਂਵਲੇ ਆਦਮੀ ਨੇ ਕਿਹਾ- "ਮੈਂ ਹੀ ਸਾਂਵਲ ਸ਼ਾਹ ਹਾਂ" ਅਤੇ ਉਸ ਨੂੰ ਰਕਮ ਗਿਣ ਦਿੱਤੀ ਅਤੇ ਤੁਰਤ ਨਰਸੀ ਦੀ ਹੁੰਡੀ ਤਾਰ ਦਿੱਤੀ।

ਯਾਤਰੀ ਨੂੰ ਆਪਣਾ ਧਨ ਮਿਲ ਗਿਆ ਪਰ ਉਹ ਭੁਲ ਗਿਆ ਕਿ ਸਾਂਵਲ ਸ਼ਾਹ ਤਾਂ ਇਕ ਭੁਲਾਵਾ ਹੀ ਸੀ। ਉਸ ਦੇ ਧਨ ਦੇ ਪੱਖ ਤੋਂ ਹਕੀਕਤ ਨਹੀਂ ਸੀ ਅਤੇ ਫਿਰ ਵੀ ਕਹੀ ਜਾਂਦੀ ਹਕੀਕਤ ਵਾਂਗ ਸੀ, ਕਿਉਂਕਿ ਉਸ ਅੰਬ ਦੇ ਰੁੱਖ ਦੀ ਛਾਵੇਂ ਉਸ ਦੀ ਗਿਣਤੀ ਵੀ ਹੋਈ ਸੀ, ਜਿਹੜਾ ਰੁੱਖ ਵੀ ਉਸ ਵੇਲੇ ਹੀ ਅਲੋਪ ਹੋ ਗਿਆ ਸੀ।

## 6. ਬਿਰਧ ਪਾਲਕ

ਇਕ ਵਾਰੀ ਇਕ ਕਰਿਆਣੇ ਦੀ ਹੱਟੀ ਵਾਲਾ ਗ਼ਰੀਬ ਸਿੱਖ ਉਸ ਜ਼ਾਲਮ ਕਾਬਲ ਵਿਚ ਕੈਦ ਕਰ ਲਿਆ ਗਿਆ, ਜਦੋਂ ਕਿ ਗੁਰੂ ਹਰਿ ਰਾਇ ਸਾਹਿਬ, ਅੰਮ੍ਰਿਤਸਰ ਦੇ ਸੱਤਵੇਂ ਮਾਲਕ, ਦਾ ਸਮਾਂ ਸੀ। ਦੁਕਾਨਦਾਰ ਦਾ ਦੋਸ਼ ਇਹ ਸੀ ਕਿ ਉਹ ਘੱਟ ਤੋਲਦਾ ਸੀ। ਉਸ ਦੇ ਵੱਟੇ ਕਾਨੂੰਨੀ ਤੌਰ ਤੇ ਪ੍ਰਮਾਣਿਤ ਵੱਟਿਆਂ ਨਾਲੋਂ ਛੋਟੇ ਸਨ। ਕਾਬਲ ਦੇ ਕਾਨੂੰਨ ਘਾੜੇ ਉਸ ਸਿੱਖ ਨੂੰ, ਮਾਲਕ ਦੇ ਬੰਦੇ ਨੂੰ, ਸੜਦੀ ਭੱਠੀ ਵਿਚ ਝੋਕ ਦੇਣ ਲਈ ਤਤਪਰ ਸੀ, ਕਿਉਂਕਿ ਉਹ ਰੋਟੀ ਬਣਾਉਣ ਲਈ ਲੋੜੀਂਦੀ ਸਮੱਗਰੀ ਤੋਂ ਘੱਟ ਤੋਲ ਕੇ ਦਿੰਦਾ ਸੀ। ਕਾਬਲ ਦੇ ਕਾਨੂੰਨ ਪਾਸ ਨਾ ਹੀ ਉਸ ਲਈ ਕੋਈ ਦਇਆ ਸੀ ਅਤੇ ਨਾ ਹੀ ਹਮਦਰਦੀ। ਪਰ ਭਾਵੇਂ ਉਸ ਦੀ ਭੁੱਲ ਹੀ ਸੀ, ਉਸ ਦੀ ਪਤਨੀ, ਧੀ ਅਤੇ ਬੱਚੇ ਸਨ ਜੋ ਸਾਰੇ ਉਸ ਤੇ ਆਸ਼ਰਿਤ ਸਨ ਅਤੇ ਉਹ ਰੋਇਆ ਚਿੱਲਾਇਆ। ਉਹ ਜੇ ਇਕੱਲਾ ਹੁੰਦਾ ਤਾਂ ਸ਼ਾਇਦ ਹਰ ਸਜ਼ਾ ਬਰਦਾਸ਼ਤ ਕਰ ਲੈਂਦਾ, ਪਰ ਆਪਣੇ ਪਰਿਵਾਰ ਦੀ ਤਰਸਯੋਗ ਹਾਲਤ ਵੇਖ ਕੇ, ਉਸ ਨੇ ਮਾਲਕ ਪਾਸ ਪੁਕਾਰ ਕੀਤੀ। ਸਾਰੀਆਂ ਭੁੱਲਾਂ ਦੇ ਬਾਵਜੂਦ ਵੀ ਉਸ ਨੂੰ ਮਾਲਕ ਦਾ ਸਿੱਖ ਹੋਣ ਦਾ ਮਾਣ ਪ੍ਰਾਪਤ ਸੀ। ਉਸ ਦੀ ਪੁਕਾਰ ਤਖ਼ਤ ਸ੍ਰੀ ਅੰਮ੍ਰਿਤਸਰ ਸਾਹਿਬ ਪੁਜੀ, ਕਿਉਂਕਿ ਮਾਲਕ ਤਾਂ ਸਦਾ ਸਿੱਖ

ਦੇ ਅੰਗ ਸੰਗ ਹੈ। ਉਹ ਉਸ ਦੇ ਬੱਚਿਆਂ ਦੇ ਵਿਰਲਾਪ ਨੂੰ ਜਿਨ੍ਹਾਂ ਕਾਬਲ ਦੀਆਂ ਗਲੀਆਂ ਵਿਚ ਰੋਂਦਿਆਂ ਰੋਂਦਿਆਂ ਸੌਂ ਜਾਣਾ ਸੀ, ਸੁਣ ਰਿਹਾ ਸੀ। ਉਹ ਉਸ ਦੀ ਸਵਾਣੀ ਦੀਆਂ ਸਿਸਕਣੀਆਂ ਨੂੰ ਸੁਣ ਰਿਹਾ ਸੀ, ਜਿਹੜੀ ਆਪਣੇ ਘਰ ਦੇ ਫ਼ਰਸ਼ ਤੇ ਬੇਹੋਸ਼ ਡਿਗੀ ਪਈ ਸੀ ਅਤੇ ਮਾਲਕ ਅਗੇ ਵਿਲਕ ਰਹੀ ਸੀ, "ਰੱਖ ਲੈ ਵਾਸਤਾ ਈ, ਰੱਖ ਲੈ" ਅਤੇ ਇੰਨੀ ਤੀਬਰਤਾ ਵਿਚ ਕਿ ਉਸ ਦੀ ਹਾਅ ਉਸ ਦੀ ਆਤਮਾ ਨੂੰ ਲੈ ਉੱਡੀ।

ਮਾਲਕ ਅੰਮ੍ਰਿਤਸਰ ਸਨ। ਇਹ ਲਿਖਿਆ ਮਿਲਦਾ ਹੈ ਕਿ ਕਿਸੇ ਸ਼ਰਧਾਲੂ ਨੇ ਉਸੇ ਵੇਲੇ ਮਾਲਕ ਨੂੰ ਤਾਂਬੇ ਦੇ ਪੰਜ ਪੈਸੇ ਮੱਥਾ ਟੇਕੇ ਸਨ। ਮਾਲਕ ਨੇ ਆਉਣ ਵਾਲੇ ਨੂੰ ਨਹੀਂ ਵੇਖਿਆ, ਪਰ ਉਸ ਦੇ ਪੰਜ ਪੈਸੇ ਲੈ ਲਏ ਅਤੇ ਬਿਨਾਂ ਕਿਸੇ ਮਨੋਰਥ ਦੇ ਕਦੇ ਉਨ੍ਹਾਂ ਨੂੰ ਸੱਜੇ ਹੱਥ ਵਿਚ ਅਤੇ ਫਿਰ ਖੱਬੇ ਹੱਥ ਪਾਈ ਗਿਆ ਅਤੇ ਇਸ ਤਰ੍ਹਾਂ ਕਈ ਘੰਟੇ ਹੁੰਦਾ ਰਿਹਾ। ਜਦੋਂ ਉਸ ਪੈਸੇ ਥੱਲੇ ਸੁਟੇ ਤਾਂ ਕਿਹਾ="ਵਾਹਿਗੁਰੂ ਦਾ ਸ਼ੁਕਰ ਹੈ, ਮੇਰਾ ਸਿੱਖ ਬਚ ਗਿਆ ਹੈ।"

ਅਤੇ ਉਥੇ ਕਾਬਲ ਵਿਚ, ਉਸ ਸਮੇਂ ਹੀ ਕੰਡੀ ਸੇਵਕ ਦੇ ਹੱਕ ਵਿਚ ਕੰਬ ਰਹੀ ਸੀ। ਉਸ ਦੇ ਵੱਟਿਆਂ ਦੀ ਪਰਖ ਹੋ ਰਹੀ ਸੀ, ਕਦੇ ਸੱਜੇ ਪਲੜੇ ਵਿਚ ਤੇ ਕਦੇ ਖੱਬੇ ਵਿਚ। ਆਖ਼ਰ ਉਨ੍ਹਾਂ ਵੇਖਿਆ ਕਿ ਵੱਟੇ ਤਾਂ ਬਿਲਕੁਲ ਠੀਕ ਸਨ। ਨਿਰਸੰਦੇਹ ਕਿਸੇ ਮਨੁੱਖ ਜਾਂ ਉਸ ਦੇ ਪਰਿਵਾਰ ਦੇ ਵਿਨਾਸ਼ ਦਾ ਸਵਾਲ ਨਹੀਂ ਸੀ, ਪਰ ਜਦੋਂ ਮਾਲਕ ਨੇ ਆਪਣੇ ਵਿਸ਼ਵਾਸ ਦੇ ਭਾਰ ਨੂੰ, ਸੇਵਕ ਦੇ ਨਾਲ ਤਕੜੀ ਵਿਚ ਤੁਲਣ ਲਈ, ਰੂਹ ਦੀ ਹਕੀਕਤ ਵਜੋਂ, ਭਰਮ ਵਜੋਂ ਨਹੀਂ, ਹੋਰਨਾਂ ਸੰਸਾਰਕ ਵਸਤਾਂ ਵਾਂਗ, ਪਾ ਦਿੱਤਾ ਤਾਂ ਉਹ ਬਚ ਗਿਆ। ਗੁਰੂ ਕਈ ਤਰੀਕਿਆਂ ਨਾਲ ਸੁਣਦਾ ਹੈ ਅਤੇ ਹਰ ਸਮੇਂ ਹਾਜ਼ਰਾ ਹਜ਼ੂਰ ਹੈ। ਮਾਂ ਆਪਣੇ ਬੱਚੇ ਦੀਆਂ ਸਾਰੀਆਂ ਭੁੱਲਾਂ ਤੇ ਪਰਦਾ ਪਾ ਦਿੰਦੀ ਹੈ। ਜਿਵੇਂ ਨਿਆਂ ਨੂੰ ਮਿਹਰ ਕਟ ਸਕਦੀ ਹੈ, ਗੁਰੂ ਮਨੁੱਖਾਂ ਦਾ ਨਿੱਜੀ ਰੱਬ ਵੀ ਅਜਿਹਾ ਹੀ ਕਰਦਾ ਹੈ। ਜਦੋਂ ਕਿਸੇ ਦਾ ਯਕੀਨ ਪੱਕਾ ਹੋ ਜਾਂਦਾ ਹੈ ,ਚੋਰ ਵੀ ਚੋਰ ਨਹੀਂ ਰਹਿੰਦਾ ਅਤੇ ਚੋਰ ਨੂੰ ਵੀ ਜਦੋਂ ਉਹ ਅਣ ਜਾਣੇ ਕੋਈ ਅਜੀਬ ਭੀੜ ਪੈਣ ਤੇ ਉਸ ਪਾਸ ਪੂਰੀ ਤਰ੍ਹਾਂ ਨਿਰਮਲ ਹੋ ਕੇ ਪੁਕਾਰ ਕਰਦਾ ਹੈ, ਜਿਵੇਂ ਕਿ ਉਹ ਕਿਸੇ ਹੋਰ ਸਮੇਂ ਉਸੇ ਤਰ੍ਹਾਂ ਨਹੀਂ ਕਰ ਸਕਦਾ, ਬਚਾਉਣਾ ਜ਼ਰੂਰੀ ਹੋ ਜਾਂਦਾ ਹੈ। ਇਸ ਤਰ੍ਹਾਂ ਦੀਆਂ ਅਰਦਾਸਾਂ ਵੀ ਇਕ ਪ੍ਰਕਾਰ ਦੀ ਪ੍ਰੇਰਣਾ ਹੀ ਹਨ।

## 7. ਕਬੀਰ ਅਤੇ ਉਸ ਦੀ ਪਤਨੀ ਲੋਈ

ਕਬੀਰ, ਹੁਣ ਇਸ ਸੰਸਾਰ ਦਾ ਮਹਾਨ ਕਬੀਰ, ਜੋ ਕਦੇ ਇਥੇ ਰਹਿੰਦਾ ਸੀ, ਬ੍ਰਾਹਮਣਾਂ ਹੱਥੋਂ ਦੁੱਖੀ, ਕਪੜਾ ਬੁਣ ਕੇ ਰੋਜ਼ੀ ਕਮਾਉਂਦਾ ਅਤੇ ਆਪਣੇ ਬੀਵੀ ਬੱਚਿਆਂ ਦਾ ਪੇਟ ਪਾਲਦਾ ਸੀ। ਉਸ ਦੀ ਪਤਨੀ ਅਤੇ ਬੱਚੀ ਉਸ ਲਈ ਤੁੰਬਦੀਆਂ ਸਨ, ਉਸ ਦਾ ਪੁੱਤਰ ਤਾਣੀ ਤਣਦਾ ਸੀ ਤੇ ਉਹ ਬੁਣਤਾ ਸੀ। ਅਤੇ ਸਾਰੇ 'ਉਸ' ਨੂੰ ਮਿਲਣ ਦੀ ਖੁਸ਼ੀ ਵਿਚ ਗਾ ਉਠਦੇ ਸਨ। ਉਹ ਸਵਰਗੀ ਜੀਵਨ ਜੀਉਂਦੇ ਸਨ। ਕਿਹਾ ਜਾਂਦਾ ਹੈ ਕਿ ਇਕ ਵਾਰੀ ਇਕ ਚੋਰ ਅੱਧੀ ਰਾਤ ਨੂੰ ਉਸ ਦੇ ਘਰ ਆਇਆ ਜਿਸ ਦੇ ਪਿਛੇ ਪੁਲਸ ਲੱਗੀ ਹੋਈ ਸੀ। ਕਬੀਰ ਨੇ ਚੁਪ-ਚੁਪੀਤੇ ਉਸ ਨੂੰ ਆਪਣੀ ਲੜਕੀ ਦੇ ਨਾਲ ਪਾ ਦਿੱਤਾ ਅਤੇ ਕਿਹਾ ਕਿ ਤੂੰ ਸੌਂ ਜਾ। ਪੁਲਸ ਆਈ ਅਤੇ ਉਥੇ ਕੋਈ ਅਜਨਬੀ ਨਾ ਦਿਸਿਆ। ਇਥੇ ਕਬੀਰ ਸੀ, ਉਥੇ ਉਸ ਦਾ ਪੁੱਤਰ , ਨਾਲ ਦੇ ਤੇ ਉਸ ਦੀ ਪਤਨੀ ਅਤੇ ਪਰ੍ਹੇ ਉਸ ਦੀ ਧੀ ਤੇ ਜਵਾਈ। ਇਹ ਸੱਚੇ ਰੂਹਾਨੀ ਮਨੁੱਖ ਦੀ ਇਕ ਛੋਟੀ ਜਿਹੀ

ਕਰਨੀ ਸੀ ਅਤੇ ਉਸ ਦੀ ਦਿਆਲਤਾ ਬਾਰੇ ਅਸੀਂ ਪੋਠੋਹਾਰ ਦੇ ਲੋਕ ਗੀਤ, ਜੋ ਬੁੱਢੀਆਂ ਇਸਤਰੀਆਂ ਹੁਣ ਵੀ ਗਾਉਂਦੀਆਂ ਹਨ, ਸੁਣਦੇ ਹਾਂ, ਮੈਂ ਆਪਣੀ ਬੁੱਢੀ ਸੱਸ ਤੇ ਪਤਨੀ ਨੂੰ ਇਹ ਗੀਤ ਗਾਉਂਦੀਆਂ ਸੁਣਿਆ ਹੈ। ਗੀਤ ਦਾ ਆਰੰਭ ਇਸ ਤਰ੍ਹਾਂ ਹੁੰਦਾ ਹੈ ਕਿ ਇਕ ਪ੍ਰਾਹੁਣਾ ਕਬੀਰ ਦੇ ਘਰ ਆਉਂਦਾ ਹੈ, ਜਦੋਂ ਕਿ ਉਸ ਪਾਸ ਪ੍ਰਾਹੁਣੇ ਨੂੰ ਭੋਜਨ ਕਰਾਉਣ ਲਈ ਕੁਝ ਵੀ ਨਹੀਂ ਸੀ। ਪ੍ਰਾਹੁਣੇ ਵਿਚੋਂ ਕਬੀਰ ਨੂੰ ਕਿਸੇ ਦੇ ਦਰਸ਼ਨ ਹੁੰਦੇ ਸਨ। ਘਰ ਦਾ ਸਾਰਾ ਵਸਤ-ਵਲੇਵਾ ਪਹਿਲਾਂ ਹੀ ਵਿਕ ਚੁੱਕਿਆ ਸੀ ਜਾਂ ਗਿਰਵੀ ਪਿਆ ਸੀ ਅਤੇ ਇਕ ਦਿਨ ਪਹਿਲਾਂ ਹੀ ਕਬੀਰ ਨੇ ਆ ਕੇ ਆਪਣਾ ਪਵਿੱਤਰ ਗ੍ਰੰਥ ਗਿਰਵੀ ਰਖਿਆ ਸੀ ਅਤੇ ਉਸ ਦਿਨ ਘਰ ਵਿਚ ਵੇਚਣ ਜਾਂ ਗਿਰਵੀ ਰੱਖਣ ਲਈ ਕੁਝ ਵੀ ਨਹੀਂ ਸੀ। ਇਹ ਸੰਸਾਰ ਬਿਨਾਂ ਕੋਈ ਵਸਤ ਗਿਰਵੀ ਰੱਖਣ ਦੇ ਰਕਮ ਉਧਾਰ ਨਹੀਂ ਦਿੰਦਾ, ਭਾਵੇਂ ਉਹ ਆਪ ਬਿਨਾਂ ਸ਼ਰਮ ਪ੍ਰਮਾਤਮਾ ਦੀ ਹਵਾ, ਰੌਸ਼ਨੀ, ਪਾਣੀ, ਧਰਤ ਤੇ ਆਕਾਸ਼ ਅਤੇ ਪੰਛੀਆਂ ਦੇ ਗੀਤ ਅਤੇ ਜੀਵਨ ਦੀਆਂ ਹੋਰ ਅਦੁੱਤੀ ਚੀਜ਼ਾਂ, ਬਿਨਾਂ ਇਵਜ਼ਾਨੇ ਪ੍ਰਾਪਤ ਕਰਦਾ ਹੈ। ਕਬੀਰ ਆਪਣੀ ਪਤਨੀ ਨੂੰ ਕਹਿੰਦਾ ਹੈ :

ਲੋਈਏ, ਲੋਈਏ, ਲੋਈਏ, ਨੀ ਲੋਈਏ,
ਗ੍ਰੰਥ ਤਾਂ ਕਲ ਅਸਾਂ ਗਿਰਵੀ ਰਖਿਆ,
ਹੁਣ ਤੇਰੀ ਆ ਗਈ ਵਾਰੀ ਨੀ ਲੋਈਏ।

ਲੋਈ ਕਬੀਰ ਨੂੰ ਕਹਿੰਦੀ ਹੈ :

ਕਬੀਰ, ਕਬੀਰ।
ਕਲ ਜਦੋਂ ਲੰਘ ਰਹੀ ਸਾਂ ਮੈਂ ਬਾਜ਼ਾਰੋਂ,
ਇਕ ਬਾਣੀਏ ਨੇ ਸੀ ਮੇਰੇ ਵੱਲ ਤਕਿਆ।
ਜੇ ਅੱਜ ਰਾਤ ਦਾ ਵਾਅਦਾ ਮੈਂ ਕਰ ਲਵਾਂ,
ਤੇਰੇ ਪਰਉਪਕਾਰ ਦੀ ਪ੍ਰਥਾ ਸੁਰਜੀਤ ਰਹਿਸੀ

ਰਾਤ ਪਈ, ਲੋਈ ਨੇ ਆਪਣਾ ਵਾਅਦਾ ਪੂਰਾ ਕਰਨ ਲਈ ਜਾਣ ਵਾਸਤੇ ਕਪੜੇ ਪਾਏ। ਪਰ ਬਾਹਰ ਬਾਰਸ਼ ਹੋਣ ਲੱਗ ਪਈ। ਉਸ ਦੇ ਕੱਪੜੇ ਖ਼ਰਾਬ ਹੋਣ ਦੀ ਸੰਭਾਵਨਾ ਸੀ। ਉਹ ਭਿੱਜ ਜਾਣੇ ਸਨ। ਕਬੀਰ ਨੇ ਉਹਨੂੰ ਆਪਣੇ ਮੋਢਿਆਂ ਤੇ ਚੁੱਕ ਲਿਆ ਅਤੇ ਉਸ ਤੇ ਕੰਬਲੀ ਪਾ ਕੇ ਟੁਰ ਪਿਆ ਤੇ ਉਸ ਨੂੰ ਬਾਣੀਏ ਦੇ ਬੂਹੇ ਤੇ ਲੈ ਗਿਆ ਜਦੋਂ ਉਹ ਉਥੇ ਪਹੁੰਚੀ, ਬਾਰਸ਼ ਬੰਦ ਹੋ ਗਈ। ਕਬੀਰ ਘਰ ਨੂੰ ਮੁੜ ਆਇਆ। ਰਾਤ ਹਨੇਰੀ ਸੀ। ਗਲੀਆਂ ਵਿਚ ਚਿੱਕੜ ਸੀ। ਲੋਈ ਨੇ ਬਾਣੀਏ ਦਾ ਦਰ ਖੜਕਾਇਆ।

ਬਾਣੀਆਂ ਲੋਈ ਨੂੰ ਪੁਛਦਾ ਹੈ :
ਲੋਈਏ ਨੀ ਲੋਈਏ,
ਬਾਹਰ ਮੀਂਹ ਪਿਆ ਵਰ੍ਹਦਾ।
ਗਲੀਆਂ ਚਿੱਕੜ ਭਰੀਆਂ,
ਤੂੰ ਅਣਭਿਜੀ ਕਿਵੇਂ ਪੁਜੀ ਨੀ ਲੋਈਏ?
ਲੋਈ ਬਾਣੀਏ ਨੂੰ ਕਹਿੰਦੀ ਹੈ :

ਮੈਂ ਤਾਂ ਆਈ ਆਪਣੇ ਭਰਤੇ ਤੇ ਮੋਢੇ,
ਰੱਬ ਦਾ ਛਾਤਾ ਲੈ ਕੇ।
ਮੈਂ ਇੰਜ ਆਈ ਵੇ ਬਾਣੀਆ,
ਭਾਵੇਂ ਰਾਤ ਹਨੇਰੀ ਤੇ ਗਲੀਏਂ ਚਿੱਕੜ,
ਮੈਂ ਆਈ ਆਪਣੇ ਪ੍ਰੀਤਮ ਦੇ ਸੰਗੇ।
ਬਾਣੀਆ ਲੋਈ ਦੇ ਚਰਨਾਂ ਤੇ ਢਹਿ ਪਿਆ ਤੇ ਕੁਰਲਾ ਉਠਿਆ:
ਜਿਵੇਂ ਕਮਾਲਾ ਤੇਰਾ ਪੁੱਤਰ ਨੀ ਮਾਤਾ,
ਮੈਂ ਤੇਰਾ ਵਿਲਕਦਾ ਪੁੱਤਰ ਨੀ ਮਾਏ।
ਮਾਂ ਤੇਰੇ ਇਹ ਕਪੜੇ ਰੱਬੀ ਚਮਕ ਵਾਲੇ,
ਤਰਸ ਕਰੀਂ, ਕਰੀਂ ਤਰਸ ਨੀ ਮਾਏ।

ਕਬੀਰ ਵਰਗੇ ਇਨ੍ਹਾਂ ਆਸ਼ਕਾਂ ਪਾਸ ਅਧਿਆਤਮਕ ਕੰਮਾਂ ਦੀ ਅਸੀਮ ਚੇਤਨਾ ਹੁੰਦੀ ਹੈ, ਕਿਉਂਕਿ ਉਨ੍ਹਾਂ ਉਸ ਨੂੰ ਸਚਮੁੱਚ ਵੇਖਿਆ ਹੈ। ਉਹ ਉਸ ਨੂੰ ਜਾਣਦੇ ਹਨ ਅਤੇ 'ਉਸ' ਨੇ ਉਨ੍ਹਾਂ ਨਾਲ ਸਦੀਵੀ ਮਿੱਤਰਤਾ ਦਾ ਇਕਰਾਰ ਕੀਤਾ ਹੋਇਆ ਹੈ।

## 8. ਮਹਾਂਪ੍ਰਭੂ ਗੌਰੰਗਾ

ਤੁਸਾਂ ਚੈਤਨਿਅ, ਕਾਲੇ ਬੰਗਾਲ ਦੇ ਗੋਰੇ ਮਹਾਂਪ੍ਰਭੂ ਗੌਰੰਗਾ ਦਾ ਨਾਂ ਸੁਣਿਆ ਹੈ। ਉਨ੍ਹਾਂ ਆਪਣੀਆਂ ਖੋਤੇ-ਲੱਦ ਮੰਤਕ ਦੀਆਂ ਪੁਸਤਕਾਂ ਨੂੰ ਗੰਗਾ ਵਿਚ ਜਾ ਸੁੱਟਿਆ ਅਤੇ ਅਚਾਨਕ ਉਸ ਨੂੰ ਮਿਲਣ ਦੀ ਖ਼ੁਸ਼ੀ, ਜਿਵੇਂ ਮੁਗਲ ਨੂੰ ਮਿਲ ਕੇ ਨਾਮਦੇਵ ਨਾਲ ਹੋਇਆ ਸੀ, ਵਿਚ ਪਾਗਲ ਹੋ ਉਠਿਆ। ਇਸ ਵਾਰੀ ਇੰਜ ਹੋਇਆ ਹੋਵੇਗਾ ਕਿ ਮੁਗ਼ਲ ਦੀ ਥਾਂ ਪੱਤਿਆਂ ਦੀ ਮਾੜੀ ਜਿਹੀ ਥਰਥਰਾਹਟ ਜਾਂ ਚੰਨ ਦੀ ਚਾਨਣੀ ਵਿਚ ਜੰਗਲ ਦੀਆਂ ਟਹਿਣੀਆਂ ਦੀਆਂ ਸੰਵੇਦਨਸ਼ੀਲ ਸਿਸਕੀਆਂ, ਜਿਨ੍ਹਾਂ ਵਿਚ ਖ਼ੁਸ਼ੀ ਭਰੇ ਅਜੀਬ ਜਿਹੇ ਕਾਂਬੇ ਵਿਚ ਉਸ ਨੂੰ ਪ੍ਰਮਾਤਮਾ ਦੇ ਦਰਸ਼ਨ ਹੋਏ ਹੋਣਗੇ, ਉਸ ਪਿਛੋਂ ਉਸ ਦਾ ਚਿਹਰਾ ਸਮੁੰਦਰ ਤੇ ਚਮਕਦੇ ਚੰਨ ਨਾਲੋਂ ਵਧੇਰੇ ਚਮਕਦਾ ਹੈ। ਚੈਤਨਿਅ ਵਿਚੋਂ ਜੰਗਲ ਵਿਚ ਮਿਲੇ ਅਜਨਬੀ ਮਨੁੱਖ ਦੀ ਚਮਕ ਦੀਆਂ ਸ਼ੁਆਵਾਂ ਨਿਕਲ ਰਹੀਆਂ ਸਨ। ਉਸ ਦਾ ਪਾਗ਼ਲਪਨ ਬਹੁਤ ਗੰਭੀਰ ਸ਼ਕਲ ਇਖ਼ਤਿਆਰ ਕਰ ਗਿਆ। ਉਹ ਇਥੇ ਗੁੰਮ ਹੁੰਦਾ ਤੇ ਉਥੇ ਨਜ਼ਰੀ ਆ ਪੈਂਦਾ। ਇਹ ਲਿਖਿਆ ਹੋਇਆ ਹੈ ਕਿ ਇਕ ਵਾਰੀ ਉਹ ਇਕ ਹਿੰਦੂਆਂ ਦੇ ਮੰਦਰ ਵਿਚ ਗਿਆ, ਜਿਥੇ ਹਜ਼ਾਰਾਂ ਸ਼ਰਧਾਲੂ ਸ੍ਰੀ ਕ੍ਰਿਸ਼ਨ ਦੀ ਮੂਰਤੀ ਦੀ ਪੂਜਾ ਲਈ ਗਏ ਹੋਏ ਸਨ। ਆਪਣੇ ਇਸ਼ਟ ਨੂੰ, ਕਾਲੇ ਪੱਥਰ ਦੀ ਬੇਢੱਬੀ ਮੂਰਤੀ ਵਿਚ, ਅਸੁੰਦਰ ਰੂਪ ਵਿਚ ਵੇਖ ਕੇ ਉਹ ਪਾਗ਼ਲ ਹੋ ਗਿਆ। ਉਹ ਸਿੱਧਾ ਚੌਂਕੀ ਤੇ ਗਿਆ। ਉਸ ਕਾਲੀ ਮੂਰਤੀ ਨੂੰ ਉਠਾਇਆ ਅਤੇ ਉਸ ਨੂੰ ਮੰਦਰ ਵਿਚੋਂ ਬਾਹਰ ਚੁੱਕ ਵਗਾਇਆ ਅਤੇ ਉਸ ਦੀ ਥਾਂ ਤੇ ਆਪ ਬੁਤ ਵਾਂਗ ਕਈ ਦਿਨ ਤੇ ਕਈ ਰਾਤਾਂ ਬੈਠਾ ਰਿਹਾ। ਜਿਵੇਂ ਕਿ ਯੂਰਪ ਵਿਚ ਕਿਹਾ ਜਾਂਦਾ ਹੈ, ਕਿ ਇਕ ਵਾਰੀ ਸਵੀਡਨਬਰਗ ਅਜਿਹੇ ਅਰਸ਼ੀ ਨਜ਼ਾਰੇ ਨੂੰ ਵੇਖ ਕੇ ਮਸਤ ਹੋਇਆ ਖਲੌਤਾ ਰਿਹਾ ਸੀ।

ਬੰਗਾਲ ਦੇ ਉਸ ਸਮੇਂ ਦੇ ਮੁਗ਼ਲ ਹਾਕਮਾਂ ਨੇ ਫਤਵਾ ਦਿੱਤਾ, "ਇਸ ਨੂੰ ਗਾਉਣ ਤੋਂ ਰੋਕ ਦਿੱਤਾ ਜਾਵੇ।" ਉਹ ਸਾਡੀ ਨੀਂਦਰ ਅਤੇ ਹਰਮ ਦੇ ਸੁੱਖਾਂ ਵਿਚ ਵਿਘਨ ਪਾਉਂਦਾ ਹੈ।

ਚੈਤਨਿਅ ਨੂੰ ਸੰਮਨ ਜਾਰੀ ਕਰ ਦਿੱਤੇ ਗਏ। ਉਸ ਰਾਤ, ਇਹ ਕਿਹਾ ਜਾਂਦਾ ਹੈ ਕਿ ਉਹ ਸਿੱਧਾ ਉਨ੍ਹਾਂ ਦੇ ਪ੍ਰਾਈਵੇਟ ਹਰਮਾਂ ਵਿਚ ਲੰਘ ਗਿਆ ਅਤੇ ਦਿਨ ਚੜ੍ਹਣ ਤੋਂ ਪਹਿਲੇ ਪਹਿਰ ਤਕ ਨਿਰੰਤਰ ਕੀਰਤਨ ਕਰਦਾ ਰਿਹਾ ਅਤੇ ਇਸ ਇਲਾਹੀ ਮਸਤੀ ਵਿਚ ਮੁਗ਼ਲਾਂ ਅਤੇ ਉਨ੍ਹਾਂ ਦੀਆਂ ਬੇਗਮਾਂ ਨੂੰ ਮੰਤਰਮੁਗਧ ਰਖਿਆ।

ਕੀ ਯਕੀਨ ਵਾਲਿਆਂ ਲਈ ਸਭ ਪਾਸੇ ਰਾਹ ਖੁਲ੍ਹੇ ਨਹੀਂ ਅਤੇ ਕੀ ਉਨ੍ਹਾਂ ਦੀ ਹਰ ਦਿਲ ਤਕ ਰਸਾਈ ਨਹੀਂ ?

ਪੁਰਾਣੀ ਮਿੱਤਰਤਾ ਦੇ ਲੋਰ ਵਿਚ ਉਹ ਦਰਿਆ ਪਾਰ ਕਰ ਗਿਆ ਅਤੇ ਆਪਣੇ ਇਕ ਸਕਾਲਰ ਮਿੱਤਰ ਨੂੰ ਮੁੱਕੇ ਮਾਰ ਮਾਰ ਕੇ ਉਸਦੀਆਂ ਹੱਡੀਆਂ ਵਿਚੋਂ ਫ਼ਜ਼ੂਲ ਗਿਆਨ ਨੂੰ ਬਾਹਰ ਕੱਢ ਦਿੱਤਾ। ਜਦੋਂ ਉਸ ਦੇ ਉਸ ਪੰਡਤ ਮਿੱਤਰ ਨੂੰ ਹੋਸ਼ ਆਈ, ਉਹ ਵੇਦਾਂਤ ਦੀ ਫ਼ਿਲਾਸਫ਼ੀ ਤਿਆਗ ਚੁੱਕਾ ਸੀ ਅਤੇ ਚੈਤਨਿਅ ਨੂੰ ਆਪਣਾ ਧਰਮ ਮੰਨ ਚੁੱਕਾ ਸੀ।

## 9. ਇਕ ਗੁਮਨਾਮ ਸਿੱਖ ਸੰਤ, ਕਿਰਸਾਣੀ ਕਰਨ ਵਾਲਾ

ਪੰਜਾਬ ਦਾ ਇਕ ਸਿੱਖ ਕਿਸਾਨ ਹਲ ਵਾਹੁੰਦਾ ਸੀ, ਪਰ ਉਹ ਗੁਰੂ ਦੇ ਸ਼ਬਦ ਤੇ ਵਿਕਿਆ ਹੋਇਆ ਸੀ। ਕਿਕਰ ਦੀ ਟਹਿਣੀ ਤੇ ਬੈਠੇ ਪੰਛੀ ਵਾਂਗ ਉਹ ਹਰ ਵੇਲੇ ਗੁਰੂ ਨਾਨਕ, ਗੁਰੂ ਨਾਨਕ ਕੂਕਦਾ ਸੀ। ਕੰਮ ਧੰਧੇ ਲੱਗੇ ਮਨੁੱਖ ਉਸ ਨੂੰ ਪੁਛਦੇ ਕਿ ਉਹ ਕਿਉਂ ਹਰ ਵੇਲੇ ਗੁਰੂ ਨਾਨਕ ਨੂੰ ਬੁਲਾ ਬੁਲਾ ਔਖਾ ਹੁੰਦਾ ਰਹਿੰਦਾ ਹੈ, ਜਦੋਂ ਉਨ੍ਹਾਂ ਕਦੇ ਵੀ ਗੁਰੂ ਨੂੰ ਉਸ ਪਾਸ ਆਉਂਦਿਆਂ ਨਹੀਂ ਵੇਖਿਆ। ਉਸ ਗੰਵਾਰ ਨੇ ਕਿਹਾ ਕਿ 'ਭਰਾਵੋ' ਮੈਂ ਬੀਮਾਰ ਹਾਂ। ਮੇਰੇ ਰੋਮ ਰੋਮ ਵਿਚ ਦਰਦ ਹੈ। ਮੇਰਾ ਹਰ ਵਾਲ ਮੇਰੇ ਸਰੀਰ ਵਿਚ ਸੂਈਆਂ ਵਾਂਗ ਚੁਭਦਾ ਹੈ। ਹਰ ਰੋਮ ਵਿਚ ਦਰਦ ਹੈ। ਦਰਦ ਨਾਲ ਮੈਨੂੰ ਕਾਫ਼ੀ ਬੁਖ਼ਾਰ ਜਿਹਾ ਮਹਿਸੂਸ ਹੁੰਦਾ ਹੈ। ਜਦੋਂ ਮੈਂ ਗੁਰੂ ਨੂੰ ਪੁਕਾਰਦਾ ਹਾਂ, ਮੈਨੂੰ ਸਾਹ ਪੈਂਦਾ ਹੈ ਅਤੇ ਠੰਢ ਪੈ ਜਾਂਦੀ ਹੈ। ਉਸ ਦਾ ਨਾਮ ਮੈਨੂੰ ਠਾਰਦਾ ਹੈ। ਜਦੋਂ ਮੈਂ ਨਹੀਂ ਪੁਕਾਰਦਾ, ਮੈਨੂੰ ਗਰਮੀ ਸਾੜਦੀ ਮਹਿਸੂਸ ਹੁੰਦੀ ਹੈ। ਮੈਂ ਪਰਤ ਪਰਤ ਨਾਮ ਜਪਦਾ ਹਾਂ ਕਿਉਂਕਿ ਇਸ ਨਾਲ ਮੈਨੂੰ ਸੁੱਖ ਮਿਲਦਾ ਹੈ। ਉਸ ਦੀ ਇਸ ਸਾਧਾਰਣ ਕਸਕ ਨੇ ਉਸ ਦੇ ਅੰਦਰ ਕੀ ਭਰ ਦਿੱਤਾ ਹੈ? ਪ੍ਰਮਾਤਮਾ, ਪ੍ਰੀਤਮ ਪਿਆਰੇ ਪ੍ਰਤਿ ਇਕ ਗੂੰਗੀ ਰੂਹਾਨੀ ਪ੍ਰਵਿਰਤੀ। ਗੁਰੂ ਜੀ ਨੇ ਸਾਨੂੰ ਦੱਸਿਆ ਹੈ ਕਿ ਇਹ ਗੂੰਗੀ ਪ੍ਰਵਿਰਤੀ ਸੰਪੂਰਨ ਰੂਹਾਨੀਅਤ ਦੀ ਹੀ ਹੈ। ਇਹੀ ਉਸ ਨਾਲ ਆਹੀਂ ਭਰਿਆ ਪਿਆਰ ਹੈ।

## 10. ਵਿਸ਼ਵਵਿਆਪੀ ਭਾਈਚਾਰੇ ਦਾ ਸੰਗੀਤ

ਇਨ੍ਹਾਂ ਸਾਰੇ ਲੋਕਾਂ ਦੀ ਡੂੰਘੀ ਰੂਹਾਨੀ ਪ੍ਰਵਿਰਤੀ ਸੀ।

ਕੁਦਰਤੀ ਤੌਰ ਤੇ ਤੁਸੀਂ ਮੈਨੂੰ ਇਹ ਪੁਛੋਗੇ ਕਿ ਅਜਿਹੇ ਲੋਕਾਂ ਦੀ ਕੀ ਲੋੜ ਹੈ? ਅਜਿਹੇ ਕੰਮ ਨ ਆ ਸਕਣ ਵਾਲੇ ਮਨੁੱਖ ਨੀਰਸ ਹਨ, ਇਨ੍ਹਾਂ ਕੋਲੋਂ ਯੁੱਗਾਂ ਦੀ ਸੜ੍ਹਾਂਦ ਆਉਂਦੀ ਹੈ, ਕੋਈ ਅਨੋਖੀ ਗੱਲ ਨਹੀਂ, ਕੋਈ ਵਿਸ਼ੇਸ਼ਤਾ ਨਹੀਂ, ਗਲੀਆਂ ਸੜੀਆਂ ਲਕੜਾਂ ਹਨ!

ਸੱਚੀ ਰੂਹਾਨੀ ਪ੍ਰਵਿਰਤੀ ਵਾਲੇ ਇਹੀ ਸੁੰਦਰ ਮਨੁੱਖ ਹਨ, ਜਿਹੜੇ ਤੁਹਾਡੇ ਵਿਚਾਰ ਵਿਚ ਕਿਸੇ ਕੰਮ ਦੇ ਨਹੀਂ, ਜਿਹੜੇ ਧਰਤੀ ਦੇ ਅਨੁਭਵੀ ਮਨੁੱਖ ਹਨ। ਅਤੇ ਉਹ ਅਗੰਮੀ

ਰੂਹਾਨੀ ਪ੍ਰਤਿਭਾ ਦੀ ਉਸ ਉੱਚ ਸ਼੍ਰੇਣੀ ਦੇ ਰਾਜ ਦੇ ਵਾਸੀ ਹਨ। ਉਨ੍ਹਾਂ ਦੀ ਸੰਭਾਵੀ ਸ਼ਕਤੀ ਜਿਹੜੀ ਬ੍ਰਹਿਮੰਡੀ ਗੁਣਾਂ ਵਾਲੀ ਹੈ, ਸਾਡੀ ਸਮਝ ਅਤੇ ਹਿਸਾਬ ਤੋਂ ਪਰ੍ਹੇ ਦੀ ਹੈ। ਉਹ ਤੁਹਾਡੀ ਕਿਸੇ ਮੰਗ ਦੀ ਪੂਰਤੀ ਨਹੀਂ ਕਰਦੇ ਸਗੋਂ ਉਹ ਤੁਹਾਨੂੰ ਕੁਝ ਦਿੰਦੇ ਹਨ, ਜਿਸ ਦੀ ਤੁਹਾਨੂੰ ਅੱਜ ਲੋੜ ਨਹੀਂ ਅਤੇ ਜਿਹੜੀ ਇਸ ਤੋਂ ਥੋੜ੍ਹੀ ਦੇਰ ਪਿਛੋਂ ਅਤੇ ਹਮੇਸ਼ਾ ਲਈ ਤੁਹਾਡਾ ਇਕੋ ਇਕ ਸਹਾਰਾ ਹੋਵੇਗੀ।

ਤੁਹਾਨੂੰ ਯਾਦ ਹੈ ਉਹ ਕਹਾਣੀ ਜੋ ਕਾਰਲਾਈਲ ਨੇ ਜਰਮਨੀ ਵਿਚ ਗੌਟੇ ਦੀ ਯਾਦ ਵਿਚ ਹੋਈ ਯਾਦਗਾਰੀ ਇਕੱਤਰਤਾ ਵਿਚ ਆਪਣੇ ਭਾਸ਼ਣ ਵਿਚ ਦੁਹਰਾਈ ਸੀ ਚਰਚ ਦੇ ਸਾਰੇ ਸਿਆਣੇ ਉਸ ਕਵੀ ਅਤੇ ਆਰਟਿਸਟ ਨੂੰ ਸ਼ਰਧਾਂਜਲੀ ਭੇਟ ਕਰਨ ਆਏ ਸਨ ਅਤੇ ਗੌਟੇ ਦੀ ਸ਼ਲਾਘਾ ਵਿਚ ਉਨ੍ਹਾਂ ਦੀ ਹਾਰਦਿਕ ਇੱਛਾ ਇਹ ਸੀ ਕਿ ਉਹ ਕਦੇ ਆਰਟਿਸਟ ਦੇ ਨਾਲ ਥੋੜ੍ਹਾ ਵਧੇਰੇ ਈਸਾਈ ਹੁੰਦਾ ਅਤੇ ਉਨ੍ਹਾਂ ਦੇ ਚਰਚ ਲਈ ਮਹਾਨ ਪ੍ਰੇਰਣਾ ਅਤੇ ਮਦਦ ਦਾ ਸੋਮਾ ਹੁੰਦਾ। ਪਰ ਕਾਰਲਾਈਲ ਨੇ ਇਕ ਵਿਅੰਗ ਨਾਲ ਹੀ ਸਭ ਨੂੰ ਤੜਫ਼ਾ ਦਿੱਤਾ, ਜਦੋਂ ਉਸ ਨੇ ਆਪਣੇ ਨੱਕ ਤੇ ਐਨਕ ਠੀਕ ਕਰਕੇ ਅਤੇ ਚਰਚ ਦੀ ਸ਼ਾਨਦਾਰ ਰੌਸ਼ਨੀ ਵੱਲ ਤਿਰਛੀ ਨਜ਼ਰ ਮਾਰਦੇ ਇਹ ਕਿਹਾ ਕਿ 'ਮਾਨਯੋਗ ਸਾਥੀਓ, ਤੁਹਾਨੂੰ ਉਸ ਮੂਰਖ ਦੀ ਕਹਾਣੀ ਯਾਦ ਹੈ ਜਿਹੜਾ ਇਕ ਸੁਹਾਵਣੀ ਸਵੇਰ, ਮੂੰਹ ਵਿਚ ਸਿਗਰਟ ਪਾਈ, ਸੂਰਜ ਨੂੰ ਹੇਠ ਆ ਕੇ ਲਵਾਉਣ ਲਈ ਕਹਿ ਰਿਹਾ ਸੀ, ਅਤੇ ਤੁਹਾਨੂੰ ਯਾਦ ਹੈ ਕਿ ਉਹ ਕਿਵੇਂ ਸੂਰਜ ਨੂੰ ਮੰਦਾ ਚੰਗਾ ਬੋਲ ਰਿਹਾ ਸੀ ਕਿ ਉਹ ਉਸ ਪਾਸ ਹੇਠਾਂ ਕਿਉਂ ਨਹੀਂ ਆਇਆ ਅਤੇ ਉਸ ਦੇ ਸਿਗਰਟ ਨੂੰ ਕਿਉਂ ਨਹੀਂ ਸੁਲਗਾਇਆ!

ਉਪਕਾਰੀ ਮਨੁੱਖ, ਚੰਗੇ ਮਨੁੱਖ, ਬਹੁ-ਗਿਣਤੀ ਵਿਚ, ਛੀ! ਛੀ! ਹਜ਼ਾਰਾਂ ਸਿਧਾਂਤਾਂ, ਆਦਰਸ਼ਾਂ ਅਤੇ ਉਚੇਰੇ ਪ੍ਰੇਰਿਕ ਵਿਚਾਰਾਂ ਦੇ ਬਾਵਜੂਦ ਉਨ੍ਹਾਂ ਦਾ ਕੋਈ ਰੂਹਾਨੀ ਆਚਰਣ ਨਹੀਂ। ਬਹੁ ਕਿਸਮਾਂ ਦੀ ਧੂੜ ਜੋ ਆਮ ਗਲੀਆਂ ਵਿਚ ਉੱਡਦੀ ਹੈ।

ਗੌਟੇ ਨੂੰ ਸ਼ਰਧਾਂਜਲੀ ਭੇਟ ਕਰਨ ਅਤੇ ਥੋਥੇ ਗਿਆਨੀਆਂ ਵਰਗੇ ਅਣਰੰਗੇ ਵਿਚਾਰਕਾਂ ਦੇ ਇਸ ਸੰਸਾਰ ਦੀਆਂ ਤਥਾ-ਕਥਿਤ ਨੈਤਿਕ ਅਤੇ ਧਾਰਮਿਕ ਪ੍ਰਣਾਲੀਆਂ ਅਸਲੀ ਰੂਹਾਨੀ ਪ੍ਰਵਿਰਤੀ ਦੀ ਸੁਗੰਧੀ ਤੋਂ ਵਾਂਝੀਆਂ ਹਨ।

ਵਿਸ਼ਵਵਿਆਪੀ ਭਾਈਚਾਰੇ ਦਾ ਸੰਗੀਤ ਦੂਰ ਵਜ ਰਿਹਾ ਹੈ ਅਤੇ ਆਕਾਸ਼ ਦੇ ਪਹੁ-ਫੁਟਾਲੇ ਵਿਚ ਇਸ਼ਨਾਨ ਕਰਨ ਵਾਲੇ ਬੇਖ਼ੁਦ ਹੋ ਜਾਂਦੇ ਹਨ। ਉਹ ਉਸ ਅਨੰਤ ਦੀ ਮਸਤੀ ਵਿਚ ਬਦੇਹੀ ਹੋ ਗਏ ਹਨ ਅਤੇ ਠਹਿਰੋ, ਉਹ ਡੁੱਬੇ ਨਹੀਂ:

ਉਨ੍ਹਾਂ ਦਰਿਆ ਵਿਚ ਛਾਲ ਮਾਰ ਦਿੱਤੀ ਹੈ,
ਦਰਿਆ ਵਿਚ ਹੜ ਆਇਆ ਹੋਇਆ ਹੈ,
ਤੁਸੀਂ ਵੀ, ਉਹ ਨਾਜ਼ਕ ਹੁਸੀਨ ਦੇਵੀਓ!
ਛਾਲ ਮਾਰ ਦਿਉ, ਦਿਲ ਰਖੋ, ਮਾਰ ਦਿਓ ਛਾਲ!
ਕਿਉਂਕਿ ਪਾਰਲੇ ਕੰਢੇ ਤੇ ਦਿਲਬਰ ਖੜਾ ਹੈ
ਠਹਿਰੋ! ਉਸ ਦੀਆਂ ਬਾਹਵਾਂ ਖੁੱਲੀਆਂ ਹਨ,
ਕੀ ਉਹ ਤੁਹਾਨੂੰ ਸਦਾ ਨਹੀਂ ਬੁਲਾਉਂਦਾ ?

ਮਾਰੋ ਛਾਲ, ਉਹ ਸ਼ਰਮਾਕਲ ਹੁਸੀਨ ਦੇਵੀਓ! ਮਾਰੋ ਛਾਲ।

*　　*　　*

ਅਤੇ ਉਨ੍ਹਾਂ ਸੱਚਮੁੱਚ ਛਾਲ ਮਾਰ ਦਿੱਤੀ,

*　　*　　*

ਮੈਨੂੰ ਵਰਜ ਨਾ ਭੋਲੀਏ ਮਾਏ
ਮੈਂ ਤੇ ਉਨ੍ਹਾਂ ਸੰਤਾਂ ਦੇ ਨਾਲ ਰੱਤੀਆਂ
ਜਿਨ੍ਹਾਂ ਦੇ ਨੈਣ ਗੂੜ੍ਹੇ, ਸਾਈਂ ਵਾਲੀਆਂ ਨੇ ਅੱਖੀਆਂ।

*　　*　　*

ਜ਼ਹਿਰ ਪਿਆਲਾ ਰਾਣਾ ਜੀ ਭੇਜਿਆ,
ਮੀਰਾਂ ਅੰਮ੍ਰਿਤ ਕਰ ਕਰ ਚੱਖੀਆਂ,
ਰਾਣੇ ਨੇ ਕਾਲਾ ਸਰਪ ਵੀ ਭੇਜਿਆ,
ਨਹੀਂ ਕੱਟਦਾ ਮੀਰਾਂ ਨੂੰ, ਆਪ ਉਸ ਰੱਖੀਆਂ।

## 11. ਰੋਟੀ, ਕਾਮਣੀ ਅਤੇ ਕੰਤ

ਇਹ ਤਿੰਨੇ ਸ਼ਬਦ ਇਥੇ ਇਕ ਵਿਸ਼ੇਸ਼ ਸੰਕੇਤਕ ਰੂਪ ਵਿਚ ਵਰਤੇ ਗਏ ਹਨ। ਰੋਟੀ ਜਾਂ ਮਨੁੱਖ, ਪਸ਼ੂ ਦੀਆਂ ਸਰੀਰਕ ਲੋੜਾਂ, 'ਕਾਮਣੀ' ਜਾਂ 'ਹੁਸਨ' ਆਪੇ ਦੀ ਪਛਾਣ ਦੇ ਮਾਰਗ ਤੇ ਪਏ ਬੁੱਧੀਵਾਨ ਅਰਧ-ਮਨੁੱਖ ਦੀ ਮਾਨਸਿਕ ਲੋੜ, ਗੁਰੂ ਜਾਂ ਦੇਹਧਾਰੀ ਰੱਬ, ਮਨੁੱਖ, ਉਸ ਦੇਵਤੇ, ਜਿਸ ਦੇ ਪਰਵਾਜ਼ ਲਈ ਦੋ ਖੰਭ ਹਨ, ਮਨ ਤੇ ਸਰੀਰ, ਦੀ ਰੂਹਾਨੀ ਲੋੜ।

ਮਨੁੱਖ, ਪਸ਼ੂ, ਰੋਟੀ ਬਿਨਾਂ ਨਹੀਂ ਜੀ ਸਕਦਾ। ਮਨੁੱਖ ਮਨ ਕਾਮਣੀ ਬਿਨਾਂ ਨਹੀਂ ਰਹਿ ਸਕਦਾ ਅਤੇ ਮਨੁੱਖ, ਜੀਵ ਆਤਮਾ ਗੁਰੂ ਬਿਨਾਂ, ਮੁਰਦਾ ਹੈ। ਉਸ ਦੀ ਭੁੱਖ ਸਾਰੇ ਅੰਦਰਲੇ ਸੰਸਾਰ ਨੂੰ ਬਾਹਰੀ ਬਣਾ ਦਿੰਦੀ ਹੈ। ਉਸ ਦੇ ਮਨੋਵੇਗ ਸਾਰੇ ਬਾਹਰੀ ਸੰਸਾਰ ਨੂੰ ਅੰਤਰਮੁੱਖੀ ਕਰ ਦਿੰਦੇ ਹਨ। ਉਸ ਪਰਮ ਉੱਚ ਪ੍ਰਤਿ ਮਨੁੱਖ ਦੀਆਂ ਸਾਰੀਆਂ ਸਦਾ ਵਧੀ ਜਾ ਰਹੀਆਂ ਕਾਮਨਾਵਾਂ, ਉਸ ਨੂੰ ਗੁਰੂ, ਰੱਬ ਨੂੰ ਲੱਭ ਲੈਣ ਨਾਲ ਪੂਰੀਆਂ ਹੋ ਜਾਂਦੀਆਂ ਹਨ। ਜਿਥੇ ਕਾਮਣੀ ਇਕ ਹਕੀਕਤ ਹੋ ਜਾਂਦੀ ਹੈ, ਰੋਟੀ ਹਕੀਕਤ ਨਹੀਂ ਰਹਿੰਦੀ ਅਤੇ ਜਿਥੇ ਗੁਰੂ ਹਕੀਕਤ ਧਾਰ ਲੈਂਦਾ ਹੈ, ਉਥੇ ਕਾਮਣੀ ਦੀ ਹਕੀਕਤ ਖ਼ਤਮ ਹੋ ਜਾਂਦੀ ਹੈ। ਜਦੋਂ ਗੁਰੂ ਕਾਮਣੀ ਅਤੇ ਰੋਟੀ ਦਾ ਸਥਾਨ ਲੈ ਲੈਂਦਾ ਹੈ, ਮਨੁੱਖ ਸਿੱਖੀ ਦੇ ਮਾਰਗ ਪੈ ਗਿਆ ਹੁੰਦਾ ਹੈ ਅਤੇ ਉਸ ਦੀ ਪ੍ਰਵਿਰਤੀ ਨੇ ਆਪਣਾ ਗਵਾਚਾ ਰੂਹਾਨੀ ਸੰਤੁਲਨ ਮੁੜ ਕਾਇਮ ਕਰ ਲਿਆ ਹੁੰਦਾ ਹੈ।

### (ੳ) ਰੋਟੀ

ਇਕ ਸੁੰਦਰ ਘੁੱਗੀ ਦੀ ਜ਼ਰੂਰੀ ਲੋੜ ਹੈ, ਕੀੜੇ ਖਾਣਾ। ਸਾਰਾ ਦਿਨ ਚੁੱਗੇ ਕੀੜੀਆਂ ਦੇ ਕਾਰਣ ਉਸ ਦੀਆਂ ਰੂਹਾਨੀ ਅੱਖਾਂ ਚਮਕ ਉਠਦੀਆਂ ਹਨ ਅਤੇ ਮਨੁੱਖ ਦੀਆਂ ਰੂਹਾਨੀ ਕਾਮਨਾਵਾਂ ਉਸ ਨੂੰ ਸਰੀਰ ਅਤੇ ਉਸ ਦੀਆਂ ਲੋੜਾਂ ਤੋਂ ਉਪਰ ਉਠਣ ਵਿਚ ਸਹਾਈ ਹੁੰਦੀਆਂ ਹਨ। ਘੱਟ ਖਾਣਾ, ਦੈਵੀ ਗੁਣ ਹੈ। ਇਸ ਲਈ ਭੌਤਿਕ ਸੰਸਾਰ ਵਿਚ ਜਿਥੋਂ ਤਕ ਹੋ ਸਕੇ, ਥੋੜ੍ਹਾ

ਜੁੜਨਾ, ਸਦਾਚਾਰ ਹੈ। ਇਸ ਵਿਚਾਰਧਾਰਾ ਅਨੁਸਾਰ, ਸਕੰਦਰ, ਨਾਦਰਸ਼ਾਹ, ਚੰਗੇਜ਼ ਖਾਂ ਅਤੇ ਨਿਪੋਲੀਅਨ, ਕੁਦਰਤ ਦੇ ਅਨੈਤਿਕ ਵਿਨਾਸ਼ ਦਾ ਰੂਪ ਹਨ, ਜਿਨ੍ਹਾਂ ਦੇ ਮੂੰਹ ਅਤੇ ਪੰਜੇ ਲਹੂ ਲਿਬੜੇ ਹਨ, ਜਦੋਂ ਕਿ ਕਨਾਦ, ਜੋ ਬੰਗਾਲ ਦੇ ਧਾਨ ਦੇ ਖੇਤਾਂ ਦੀ ਵਾਢ ਵਿਚੋਂ ਰਹਿੰਦੇ-ਖੂੰਦ ਚੁਗ ਕੇ ਖਾ ਕੇ ਝੱਟ ਲੰਘਾਉਂਦਾ ਸੀ, ਨਿਰਸੰਦੇਹ ਉਹ ਮੁਨੱਖ ਸੀ, ਜੋ ਰੂਹਾਨੀ ਝਾਕੀ ਵੱਲ ਵੱਧ ਰਿਹਾ ਸੀ।

ਇਨ੍ਹਾਂ ਸਰੀਰਾਂ ਲਈ ਭੁੱਖ ਦੇ ਇਸ ਸੰਸਾਰ ਵਿਚ ਰਾਜਨੀਤੀ ਤਾਂ ਉਸ ਬਾਂਦਰ ਵਾਲੀ ਹੈ ਜੋ ਇਕ ਬਿਲੀ ਅਤੇ ਕੁੱਤੇ ਵਿਚਾਲੇ ਰੋਟੀ ਦੇ ਟੁਕੜੇ ਨੂੰ ਇਕੋ ਜਿਹਾ ਵੰਡਣ ਲਈ ਆਇਆ ਸੀ ਅਤੇ ਹੱਥ ਵਿਚ ਤੱਕੜੀ ਫੜ ਕੇ, ਝਗੜੇ ਦੀਆਂ ਧਿਰਾਂ ਨੂੰ, ਪੂਰਾ ਨਾ ਹੋਣ ਦੀ ਸੂਰਤ ਵਿਚ, ਬਾਕੀ ਹਿੱਸੇ ਵਿਚੋਂ ਵੀ ਵੱਡਾ ਟੁਕੜਾ ਲੈ, ਟਰਕਾ ਗਿਆ ਸੀ। ਸਾਰੀਆਂ ਰਾਜਸੀ ਸਾਜ਼ਿਸ਼ਾਂ, ਜਿਨ੍ਹਾਂ ਵਿਚ ਵਪਾਰਿਕ, ਨਿਰਮਾਣ ਕਾਰਜਾਂ ਦੀਆਂ ਅਤੇ ਤਥਾਕਥਤ ਆਰਥਿਕ ਸਮੱਸਿਆਵਾਂ ਵੀ ਸ਼ਾਮਲ ਹਨ, ਘਾਤ ਲਈ ਬੈਠੇ ਸ਼ੇਰਾਂ ਦੀਆਂ ਕਹਾਣੀਆਂ ਹਨ।

ਇਸ ਭੁੱਖ ਦੇ ਮਾਰੇ ਸੰਸਾਰ ਵਿਚ ਹੈਨਰੀ ਫੋਰਡ ਅਨੁਸਾਰ ਰੂਹਾਨੀ ਪ੍ਰਵਿਰਤੀ ਹੈ, ਕੰਮ ਕਰਨਾ, ਸਿਰ ਤੋੜ ਮਜ਼ਦੂਰੀ ਕਰਨੀ ਅਤੇ ਬਾਹਰੀ ਸੰਸਾਰ ਨੂੰ ਭੁੱਲ ਜਾਣਾ। ਇਸ ਤੋਂ ਉਪਰ ਉਠਣ ਦਾ ਇਕੋ ਇਕ ਸਾਧਨ ਹੈ ਕੰਮ। ਰੋਟੀ ਦੇ ਇਸ ਗਗਨ ਥਲੇ ਕੰਮ ਕਰਦੇ ਮਰ ਜਾਓ ਜਾਂ ਭੁੱਖ ਨਾਲ ਮਰ ਜਾਓ, ਇਸ ਤੋਂ ਛੁਟ ਕੋਈ ਹੋਰ ਤਰੀਕਾ ਨਹੀਂ। ਕੰਮ ਲਈ ਕੰਮ ਕਰੀ ਜਾਣ ਦੀ ਆਦਤ ਅਜਿਹੀ ਬੁਨਿਆਦ ਹੈ ਜਿਸ ਤੇ ਕਿਸੇ ਆਦਰਸ਼ ਰਾਜ ਦੀ ਸਥਾਪਨਾ ਕੀਤੀ ਜਾ ਸਕਦੀ ਹੈ। ਬਿਰਧ ਬ੍ਰਾਹਮਣ ਨਿਰਸੰਦੇਹ ਰੱਜਿਆ ਪੁੱਜਿਆ ਸੀ, ਜਦੋਂ ਉਹ ਆਪਣੀ ਖ਼ਿਆਲੀ ਫ਼ਿਲਾਸਫ਼ੀ ਰਾਹੀਂ, ਰੋਟੀ ਦੇ ਇਸ ਕਠੋਰ ਸੰਸਾਰ ਤੋਂ ਉਪਰ ਉਠਣਾ ਚਾਹੁੰਦਾ ਸੀ। ਅਸਲ ਵਿਚ ਮਨੁੱਖਾਂ ਦੀਆਂ ਸਾਰੀਆਂ ਕੌਮਾਂ, ਕਾਵਾਂ ਦੇ ਝੁੰਡਾਂ ਵਾਂਗ ਰੋਟੀ ਲਈ ਬਾਕੀ ਸਾਰੇ ਮਸਲਿਆਂ ਨੂੰ ਉਲਝਾ ਰਹੀਆਂ ਹਨ।

ਇਸ ਲਈ ਉਹ ਸਾਰੇ, ਮਨੁੱਖ ਦੀਆਂ ਕਲਪਿਤ ਕਿਸਮਾਂ ਹੀ ਹਨ, ਜਿਹੜੀਆਂ ਖ਼ਿਆਲੀ ਤੌਰ ਤੇ ਰੋਟੀ ਤੋਂ ਇਨਕਾਰ ਕਰਦੀਆਂ ਹਨ। ਇਹ ਬੜੀ ਵੱਡੀ ਗੱਲ ਹੈ ਕਿ ਗੁਰੂ ਸਾਨੂੰ ਦਸਦੇ ਹਨ ਕਿ ਜੇ ਤੁਹਾਡੀ ਰੂਹਾਨੀ ਪ੍ਰਵਿਰਤੀ ਸਿੱਧੇ ਰਾਹ ਤੇ ਹੈ ਤਾਂ ਤੁਹਾਡਾ ਖਾਣੇ ਦਾ ਟੇਬਲ ਅਮੋਲਕ ਹੈ। ਆਪਣੀ ਕਣਕ ਦੀ ਰੋਟੀ ਨੂੰ ਚਬਾਉਂਦੇ ਹੋਏ ਉਸ ਨੂੰ ਚੇਤੇ ਰੱਖੋ। ਕਰਿਆਣੇ ਮਾਲ ਨਾਲ ਲੱਦੇ ਤੁਹਾਡੇ ਘੋੜੇ ਵੀ ਚੰਗੇ ਹਨ।

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥

(ਗੁ: ਗ੍ਰੰ: ਪੰਨਾ 16)

ਇਸ ਰੋਗ ਗ੍ਰਸਤ ਦੁਨੀਆਂ ਵਿਚ ਕਈ ਸਦੀਆਂ ਤੋਂ ਅਜਿਹੇ ਜਾਨਦਾਰ ਵਿਚਾਰ, ਇਸ ਤਰ੍ਹਾਂ ਦਲੇਰੀ ਨਾਲ ਲੋਕਾਂ ਨੂੰ, ਜਿਨ੍ਹਾਂ ਨੂੰ ਥੋਥੇ ਅਧਿਆਤਮਵਾਦ ਅਤੇ ਯੋਗ ਮਤ ਦੀਆਂ ਅਸਾਧਾਰਣਤਾਵਾਂ ਨੇ ਜਹਾਲਤ ਦੀ ਹਦ ਤਕ ਗੁਲਾਮ ਬਣਾਇਆ ਹੋਇਆ ਸੀ, ਕਦੇ ਕਿਸੇ

ਨਹੀਂ ਸਨ ਦਿੱਤੇ।

ਇਹ ਗੱਲ ਤੁਰੰਤ ਮੰਨਣੀ ਪਵੇਗੀ ਕਿ ਮਨੁੱਖ ਦੀ ਰੋਟੀ ਦੀ ਸਮੱਸਿਆ ਮਨੁੱਖ ਦੀ ਰੂਹਾਨੀ ਚੇਤਨਾ ਦੇ ਅੰਦਰ ਸਦਾਚਾਰਕ ਨਿਯਮਾਂ ਦੇ ਆਧਾਰ ਤੇ ਵੱਡੇ ਪੈਮਾਨੇ ਤੇ ਹੱਲ ਕੀਤੀ ਜਾਣੀ ਚਾਹੀਦੀ ਹੈ ਅਤੇ ਉਸ ਅਣ-ਮਿਥੇ ਆਦਰਸ਼ ਰਾਜ ਦੀ ਸਥਾਪਨਾ ਅਜੇ ਹੋਣੀ ਹੈ, ਜਿਸ ਵਿਚ ਮਨੁੱਖ ਦੀਆਂ ਲਾਜ਼ਮੀ ਸਰੀਰਕ ਲੋੜਾਂ, ਜੋ ਮਨੁੱਖ ਦੀ ਰੂਹ ਨੂੰ ਵਿਗਸਦਿਆਂ ਰਖਣ ਲਈ, ਹਰ ਇਕ ਨੂੰ ਇਕੋ ਜਿਹੀਆਂ ਮੁਹੱਈਆ ਕੀਤੀਆਂ ਜਾਣ। ਇਹ ਇਕੋ ਦਿਨ ਵਿਚ ਨਹੀਂ ਹੋ ਸਕਦਾ, ਪਰ ਸਾਰੀ ਰਾਜਨੀਤੀ ਦਾ ਰੁਖ਼ ਜਿਉਂਦੀ ਜਾਗਦੀ ਕਾਮਰੇਡਾਂ ਵਾਲੀ ਪ੍ਰਵਿਰਤੀ ਵਿਚ ਸੁੱਖਾਂ ਤੇ ਲੋੜਾਂ ਦੀ ਇਕਸਾਰ ਵੰਡ ਵੱਲ ਹੋਣਾ ਚਾਹੀਦਾ ਹੈ। ਇਤਿਹਾਸ ਵਿਚ ਗੁਰੂ ਸਾਹਿਬਾਂ ਨੇ ਅਜਿਹਾ ਇਕ ਵਾਰੀ ਕੀਤਾ ਸੀ, ਉਹ ਕਿਸ ਤਰ੍ਹਾਂ? ਉਨ੍ਹਾਂ ਸਰਬ ਸਮਰੱਥ ਰੱਬੀ ਪੁਰਖ, ਜੋ ਸਾਰਿਆਂ ਦਾ ਮਹਿਬੂਬ ਸੀ, ਜੋ ਤੀਬਰ ਤੇ ਰੂਹਾਨੀ ਸਵੈ-ਤਿਆਗ ਦੀ ਭਾਵਨਾ ਨਾਲ ਝੂਲਦਾ, ਕੇਂਦਰ ਵਿਚ ਬਿਰਾਜਮਾਨ ਸੀ, ਦੇ ਅਧੀਨ ਅਜਿਹੀ ਇਕ ਜਮਹੂਰੀਅਤ ਸੀ। ਸਾਰੇ ਉਸ ਮਾਲਕ ਦੀ ਰਜ਼ਾ ਤੇ ਚਲਦੇ ਸਨ, ਸਾਰੇ ਉਸ ਦੇ ਪਿਆਰ ਦੇ ਬੱਧੇ ਸਨ; ਕਿਸੇ ਦੀ ਕੋਈ ਵੱਖਰੀ ਹੋਂਦ ਨਹੀਂ ਸੀ। ਸਭ ਉਸ ਵਿਚ ਅਭੇਦ ਹੋ ਗਏ ਅਤੇ ਉਸ ਵਿਚੋਂ ਨਵੇਂ ਮਨੁੱਖ ਬਣ ਕੇ ਨਿਕਲੇ। ਗੁਰੂ ਬਿਨਾਂ ਇਹ ਜਮਹੂਰੀਅਤ ਸਥਿਰ ਨਹੀਂ ਰਹਿ ਸਕਦੀ। ਜੇ ਅਤੇ ਮਸੋਲੀਨੀ ਅਤੇ ਕਮਾਲ-ਪਾਸ਼ਾ ਜਮਹੂਰੀਅਤ ਦੇ ਦੰਦਿਆਂ ਵਿਚਾਲੇ ਸ੍ਰੇਸ਼ਟ ਪੁਰਸ਼ਾਂ ਵਾਂਗ ਖੜੇ ਹਨ, ਉਹ ਸਿੱਖ ਗੁਰੂਆਂ ਦੇ ਆਦਰਸ਼ ਰਾਜ ਦੀ ਸਥਾਪਤੀ ਸੰਬੰਧੀ ਕੀਤੇ ਜਤਨ ਦੀ ਗੁਣਕਾਰਤਾ ਨੂੰ ਸਾਬਤ ਕਰਦੇ ਹਨ। ਉਹ ਅਜੇ ਉਸ ਸ਼ਖਸੀਅਤ ਤੋਂ ਨੀਵੀਂ ਪੱਧਰ ਦੇ ਹਨ, ਜਿਹੜੀ ਗੁਰੂ ਸਾਹਿਬਾਂ ਨੇ ਆਦਰਸ਼ ਰਾਜ ਦੀ ਸਥਾਪਨਾ ਲਈ ਮੰਗੀ। ਸਮਾਜ ਜਾਂ ਰਾਜ ਪ੍ਰਤਿ ਫ਼ਰਮਾਂਬਰਦਾਰੀ ਲਈ ਵਿਅਕਤੀਗਤ ਭਾਵਨਾਵਾਂ ਦਾ ਤਿਆਗ ਤਾਂ ਹੀ ਹੋ ਸਕਦਾ ਹੈ, ਜਦੋਂ ਰਾਜ ਅਤੇ ਸਿਰਤਾਜ ਇਕ ਰੂਪ ਹੋ ਜਾਣ। ਇਹ 'ਰੋਟੀ' ਅਤੇ 'ਕਾਮਣੀ' ਦੇ ਵਿਸ਼ਵ ਸ਼ਾਸਨ ਦੀ ਖ਼ਾਲਸ ਸਕੀਮ ਹੈ। ਉਸ ਹੁਸਨ ਦੀ ਸਰਕਾਰ, ਪ੍ਰੀਤਮ ਪਿਆਰੇ ਨਾਲ ਪਿਆਰ ਵਿਚ ਇਕ ਨਵੀਂ ਸਮਾਜ ਉਸਾਰੀ ਦ ਪ੍ਰਵਿਰਤੀ ਹੈ। ਇਸ ਲਈ ਸਿੱਖ ਦੀ ਰਾਜਨੀਤੀ, ਗੁਰੂ ਪਿਆਰ ਵਿਚ ਖੀਵਾ ਹੋ ਖ਼ੁਸ਼ੀ ਨਾਲ ਹਉਮੈਂ ਦਾ ਤਿਆਗ ਹੈ ਅਤੇ ਉਸ ਪਵਿੱਤਰ ਦ੍ਰਿਸ਼ਟੀ ਹੇਠ ਜੀਵਨ ਬਿਤਾਉਂਦਾ ਉਹ ਮਿਹਨਤ ਕਰਦਾ ਹੈ ਅਤੇ ਸਹਿਜ ਹੀ ਸੜਕ ਦੇ ਕੰਢੇ ਆਪਣੀ ਘਾਲ ਕਮਾਈ ਨੂੰ ਵੰਡੀ ਜਾਂਦਾ ਹੈ। ਉਹ ਹੱਕਾਂ ਅਤੇ ਸ਼ਕਤੀਆਂ ਦੇ ਨੀਚ ਵਿਚਾਰਾਂ ਤੋਂ ਉਪਰ ਉਠ ਕੇ ਜੀਉਂਦਾ ਹੈ, ਕਿ ਉਸ ਨੂੰ ਉਸ ਦੇ ਪਿਆਰ ਦਾ ਚੰਗੇਰਾ ਕੰਮ ਲੱਭ ਪਿਆ ਹੈ। ਰੁੱਖਾਂ ਵਾਂਗ ਉਹ ਆਪਣਾ ਸੰਘਰਸ਼ ਧਰਤੀ ਦੇ ਹੇਠ ਕਰਦਾ ਹੈ ਅਤੇ ਉਸ ਨੂੰ ਫੁਲ ਅਤੇ ਫਲ ਉਪਰ ਹਵਾ ਵਿਚ ਲਗਦੇ ਹਨ, ਮੌਤ ਨੂੰ ਤਾਂ ਉਹ ਖਿੜੇ ਮੱਥੇ ਜੀ ਆਇਆਂ ਆਖਦਾ ਹੈ। ਕੋਈ ਵੱਡਾ ਤਿਆਗ ਨਹੀਂ ਸਗੋਂ ਹਰ ਕਦਮ ਤੇ ਹਰ ਸਾਹ ਨਾਲ ਨਿਰੰਤਰ ਸਵੈ-ਬਲੀਦਾਨ ਦੀ ਛੋਟੀ ਛੋਟੀ ਖ਼ੁਸ਼ੀ। ਇਸ ਆਪਾ ਵਾਰ ਦੇਣ ਦੀ ਭਾਵਨਾ ਵਿਚ ਹੀ ਕੇਵਲ ਜਤਨ ਨੂੰ ਮਨੁੱਖ ਦੇ ਅੰਦਰ ਉਤਾਰਨ 'ਚ ਸ਼ਕਤੀ ਲਾਉਣਾ, ਈਸਾ ਮਸੀਹ ਦੇ ਸ਼ਬਦਾਂ ਵਿਚ ਸਿੱਖੀ ਹੈ, ਜਾਂ ਗੁਰੂ ਦਾ ਸਿੱਖ ਹੋਣਾ ਹੈ, ਜਾਂ ਉਸ ਰਾਜ ਦੀਆਂ ਸਰਗਰਮੀਆਂ ਵਿਚ ਜੁੱਟਣਾ ਹੈ। ਜਿੰਨਾ ਚਿਰ ਸ਼ਾਂਤੀ ਦਾ ਵਾਤਾਵਰਣ ਪੈਦਾ ਨਹੀਂ ਹੁੰਦਾ, ਜਿਥੇ ਸ਼ੇਰ ਤੇ ਲੇਲਾ ਇਕ ਘਾਟ ਤੇ ਪਾਣੀ ਪੀ ਸਕਣ, ਮਨੁੱਖ ਦੇ ਰੋਟੀ ਦੇ ਮਸਲੇ ਵਿਚ ਕੋਈ

ਅਸਲ ਸਭਿਆਚਾਰ ਪ੍ਰਵੇਸ਼ ਨਹੀਂ ਕਰ ਸਕਦਾ। ਮਨੁੱਖ ਦੀ ਰਾਜਨੀਤਿਕ ਸਰਗਰਮੀ ਸਾਰੀ ਦੀ ਸਾਰੀ ਤਾਂ ਰੋਟੀ ਦੇ ਮਸਲੇ ਨਾਲ ਜੁੜੀ ਹੋਈ ਹੈ ਅਤੇ ਮਨੁੱਖ ਦੀ ਅਸਲ ਉੱਨਤੀ ਇਸ ਨੂੰ ਇੰਨਾ ਸੁਖਾਲਾ ਬਣਾਉਣਾ ਹੈ, ਜਿਵੇਂ ਕਿ ਸੂਰਜ ਦੀ ਧੁਪ। ਰਾਜ ਪ੍ਰਬੰਧ ਤਾਂ ਮਨੁੱਖ ਪ੍ਰਤਿ ਭਰਪੂਰ ਪਿਆਰ ਤੇ ਆਧਾਰਿਤ ਹੋਣਾ ਚਾਹੀਦਾ ਹੈ।

'ਰੋਟੀ' ਇਕ ਠੋਸ ਹਕੀਕਤ ਹੈ, ਜਿਹੜੀ ਕਈ ਵਾਰੀ, ਸਾਰੇ ਹੁਸੀਨ ਨਜ਼ਾਰਿਆਂ ਨੂੰ ਭੰਗ ਕਰ ਦਿੰਦੀ ਹੈ, ਪਰ ਉਸ ਵਹਿਸ਼ੀ ਸੰਘਰਸ਼ ਦੇ ਦੌਰਾਨ, ਸਾਨੂੰ ਸੱਚ ਸਰੂਪ ਗੁਰੂ ਦੇ ਸਿੱਖ ਹੋਣ ਦੇ ਨਾਤੇ ਇਹ ਨਹੀਂ ਭੁਲਣਾ ਚਾਹੀਦਾ ਅਤੇ ਇਹ ਤਾਂ ਦੇਹ ਤੋਂ ਨਿਆਰਿਆਂ ਰਹਿਣ ਦੀ ਗੱਲ ਹੈ ਅਤੇ ਇਸ ਦੀ ਲੋੜ ਆਖ਼ਰ ਸਰੀਰਕ ਲੋੜਾਂ ਦੀ ਪੂਰਤੀ ਹੈ। ਇਸ ਨਾਲ ਸਾਨੂੰ ਇਸ ਤੋਂ ਉਪਰ ਉਠਣਾ ਹੈ। ਕੰਮ ਸਾਨੂੰ ਰੂਹਾਨੀਅਤ ਬਖ਼ਸ਼ਦਾ ਹੈ। ਇਸ ਲਈ ਸਾਨੂੰ ਖ਼ੁਦਾ ਦੀ ਹੋਰ ਹਰ ਤਰ੍ਹਾਂ ਦੀ ਪੂਜਾ ਛੱਡ ਕੇ ਕੇਵਲ ਕੰਮ ਕਰਨਾ ਚਾਹੀਦਾ ਹੈ। ਸੰਘਰਸ਼ ਵਿਚ ਜੁਟੇ ਸਰੀਰ ਵਿਚ ਕੈਦ ਮਨੁੱਖ ਲਈ ਇਹ ਬੁਨਿਆਦੀ ਸੰਦੇਸ਼ ਹੈ। ਕਾਮਗਾਰ, ਮਜ਼ਦੂਰ, ਸਤਿਕਾਰ ਦੇ ਪਾਤਰ ਹਨ। ਰੋਟੀ ਪੈਦਾ ਕਰਨ ਵਾਲਾ ਤਾਂ ਰੂਹਾਨੀ ਕਰਨੀ ਵਾਲਾ ਮਨੁੱਖ ਹੈ।

ਗੁਰੂ ਸਾਹਿਬਾਂ ਦੀ ਇਸ ਰੂਹਾਨੀ ਰਾਜਨੀਤੀ ਨੂੰ ਅੱਜ ਦੇ ਪਾਠਕ ਬਾਲਸ਼ੇਵਿਜ਼ਮ ਆਖਦੇ ਹਨ। ਇਹ ਬਾਲਸ਼ੇਵਿਜ਼ਮ (ਰੂਸੀ ਸਾਮਵਾਦ) ਇਕ ਵੱਡੀ ਉਥਲ-ਪੁਥਲ ਅਤੇ ਤਜਰਬਾ ਸੀ। ਕਿਉਂਕਿ ਇਹ ਸਰੀਰ ਨਾਲ ਸੰਬੰਧ ਰਖਦਾ ਹੈ, ਇਸ ਲਈ ਇਹ ਕਾਮਯਾਬ ਨਹੀਂ ਹੋ ਸਕਦਾ। ਲੈਨਿਨ ਅਤੇ ਟਰਾਟਸਕੀਜ਼ ਵਰਗੇ ਛੋਟੇ ਮਨੁੱਖ ਖ਼ੁਦਗਰਜ਼ੀ ਤੋਂ ਨਹੀਂ ਬਚ ਸਕਦੇ। ਟਾਲਸਟਾਏ ਨੇ ਰੂਸੀ ਰਾਜਨੀਤੀ ਵਿਚ ਅਸਪੱਸ਼ਟ ਜਿਹਾ ਰੂਹਾਨੀ ਮਨੋਰਥ ਸ਼ਾਮਲ ਕਰਨ ਦਾ ਅਸਫ਼ਲ ਯਤਨ ਕੀਤਾ ਪਰ ਉਸ 'ਪਰਮ ਪੁਰਖ' ਦੇ ਕੇਂਦਰ ਵਿਚ ਸੁਸ਼ੋਭਤ ਹੋਣ ਤੋਂ ਬਿਨਾਂ ਸਾਰੇ ਢਾਂਚੇ ਦਾ ਗਿਰ ਜਾਣਾ ਲਾਜ਼ਮੀ ਸੀ। ਰੂਸੀ ਕੌਂਸਲ ਵੱਲੋਂ ਫੈਲਾਈ ਗਈ ਦਹਿਸ਼ਤ ਬਾਦਸ਼ਾਹ ਦੀ ਥਾਂ ਨਹੀਂ ਸੀ ਲੈ ਸਕਦੀ। ਮਾੜੇ ਬਾਦਸ਼ਾਹ ਬਹੁਤ ਭੈੜੇ ਹਨ, ਇਸੇ ਤਰ੍ਹਾਂ ਦੇ ਹਨ, ਲੈਨਿਨ। ਹਰੇਕ ਹਿਰਦੇ ਵਿਚ ਬਿਰਾਜਮਾਨ ਸੱਚਾ ਪਾਤਸ਼ਾਹ ਅਤੇ ਰਾਜ ਦੇ ਤਖ਼ਤ ਤੇ ਬੈਠਾ ਸੱਚਾ ਪਾਤਸ਼ਾਹ ਯਕੀਨਨ ਬਾਲਸ਼ੇਵਿਕ ਰੋਸਾਂ ਦਾ ਅੰਤ ਹੈ, ਪਰ ਕੀ ਉਨ੍ਹਾਂ ਨੂੰ ਗੁਰੂ ਬਾਰੇ ਪਤਾ ਹੈ?

ਤੁਸਾਂ ਤਾਂ ਕੇਵਲ ਇਕ ਵਿਦਿਅਕ ਮਨੁੱਖ ਦੇ ਤੌਰ ਤੇ, ਸਮਾਜਿਕ ਤਬਦੀਲੀਆਂ ਤੇ ਭੂਗਰਭੀ ਕਿਸਮ ਦੇ ਦੈਵੀ ਰਹੱਸ ਦੇ ਪ੍ਰਗਟਾਅ ਵਜੋਂ ਸੰਸਾਰ ਦੀਆਂ ਅਜਿਹੀਆਂ ਰਾਜਨੀਤਿਕ ਉਥਲ-ਪੁਥਲਾਂ ਬਾਰੇ ਪੱਖਪਾਤ ਤੋਂ ਲਾਹਮੇ ਹੋ ਕੇ ਵਿਚਾਰ ਕਰਨਾ ਹੈ। ਅੱਜ ਦਾ ਸਮਾਜਵਾਦੀ ਅਤੇ ਉਸ ਦਾ ਕੱਟੜ ਰੂਪ ਰੂਸੀ ਸਾਮਵਾਦੀ, ਪੂੰਜੀਵਾਦ ਦੀ ਨਿਖੇਧੀ ਕਰਦਾ ਹੈ। ਗ਼ਰੀਬ ਦੇ ਨਜ਼ਰੀਏ ਤੋਂ ਇਹ ਨਿਰਸੰਦੇਹ ਨਿੰਦਣਯੋਗ ਹੈ। ਕੋਈ ਅਮੀਰ ਹੋ ਜਾਂਦਾ ਹੈ ਉਸ ਪਾਸ ਮਹੱਲ ਹੈ, ਰਾਣੀ ਹੈ ਅਤੇ ਉਸੇ ਤਰ੍ਹਾਂ ਦੇ ਨਕਸ਼ਾਂ ਵਾਲਾ ਦੂਜਾ ਮਨੁੱਖ ਆਪਣੀ ਪਤਨੀ ਸਹਿਤ ਭੁੱਖ ਹਥੋਂ ਪ੍ਰਾਣ ਤਿਆਗ ਦਿੰਦਾ ਹੈ, ਜਿਵੇਂ ਰਾਣੀ ਤਿਵੇਂ ਗ਼ਰੀਬ ਦੀ ਪਤਨੀ, ਜਿਵੇਂ ਸ਼ਹਿਜ਼ਾਦਾ ਤੇ ਸ਼ਹਿਜ਼ਾਦੀ ਉਵੇਂ ਗ਼ਰੀਬ ਮਨੁੱਖ ਦੇ ਪੁੱਤਰ ਤੇ ਧੀ ਪਰ ਪਿਛਲੇਰੇ ਸਦਾ ਲਈ ਵੰਚਿਤ ਹਨ। ਇਹ ਸੋਚਣਾ ਕਿੰਨਾ ਦੁਖਦਾਈ ਹੈ ਕਿ ਕਿਵੇਂ ਮਨੁੱਖ ਮਨੁੱਖ ਦੀ ਅਣਗਹਿਲੀ ਕਰਦਾ ਹੈ, ਪਰ ਕੀ ਉਹ ਮਨੁੱਖ ਹਨ ? ਹੁਣ ਉਹ ਕਦੋਂ ਮਨੁੱਖ ਬਣਨਗੇ, ਸਾਰੇ ਮਨੁੱਖ ਹੋਣਗੇ, ਕੋਈ ਵੀ ਕੁੱਲੀ, ਜੁੱਲੀ ਅਤੇ ਗੁੱਲੀ ਤੋਂ , ਅਤੇ ਇਨ੍ਹਾਂ ਤੋਂ ਮਿਲਣ ਵਾਲੀ ਜੀਵਨ ਖ਼ੁਸ਼ੀ ਤੋਂ ਵੰਚਿਤ ਨਹੀਂ

ਹੋਵੇਗਾ। ਅਤੇ ਉਹ ਮੁਹੱਈਆ ਕਰਦੀਆਂ ਵੀ ਹਨ। ਮੈਂ ਆਪਣੇ ਬੈਲ ਅਤੇ ਘੋੜੇ ਨੂੰ ਬਿਨਾਂ ਕੁਝ ਕਰਨ ਦੇ ਚੌਵੀ ਘੰਟੇ ਖਾਂਦੇ ਹੀ ਵੇਖਿਆ ਹੈ। ਪਰ ਮੈਂ ਤਾਂ ਬੜਾ ਦੁੱਖੀ ਹੋਵਾਂ ਜੇ ਮੈਨੂੰ ਸਾਰਾ ਦਿਨ ਖਾਣਾ ਪਵੇ, ਪਰ ਕਈ ਦੋਸਤਾਂ ਅਤੇ ਇਸਤਰੀਆਂ ਨੂੰ ਮਿਲਦਾ ਹਾਂ, ਜੋ ਖਾਣੇ ਦੇ ਮੇਜ਼ ਤੇ ਵਧੀਆ ਲਗਦੇ ਹਨ, ਨਾਸ਼ਤੇ ਖਾਣੇ ਅਤੇ ਚਾਹ ਤੇ ਮਿਲ ਬੈਠਣ ਵਿਚ ਇਕ ਰੂਹਾਨੀ ਖ਼ੁਸ਼ੀ ਹੈ, ਜਿਵੇਂ ਕਿ ਅਸੀਂ ਅੱਜੇ ਵੀ ਪਸ਼ੂ ਹਾਂ, ਜਿੰਨਾ ਜ਼ਿਆਦਾ ਅਸੀਂ ਸਰੀਰਕ ਜੀਵਨ ਬੌਧਿਕਤਾ ਦੇ ਅਧੀਨ ਕਰਦੇ ਜਾਵਾਂਗੇ ਅਤੇ ਜਿੰਨਾ ਬੌਧਿਕ ਜੀਵਨ ਅਨੁਭਵੀ ਅਤੇ ਰੂਹਾਨੀ ਬੌਧਿਕਤਾ ਦੇ ਅਧੀਨ ਕਰਦੇ ਜਾਵਾਂਗੇ, ਵਧੇਰੇ ਅਸੀਂ ਖ਼ੁਦਾ ਵੱਲ ਜਾ ਰਹੇ ਹੋਵਾਂਗੇ।

ਰੋਟੀ ਜਾਂ ਸਰੀਰ ਤੋਂ ਪਿਛੋਂ ਬੁੱਧੀਜੀਵੀ ਮਨੁੱਖ ਦੀ ਸੱਭਿਅਤਾ ਦੀ ਵਾਰੀ ਆਉਂਦੀ ਹੈ। ਜਿਵੇਂ ਸਰੀਰ ਲਈ ਰੋਟੀ ਹੈ, ਉਸੇ ਤਰ੍ਹਾਂ ਨਿਰਮਲ ਬੁੱਧੀ ਲਈ, ਸੱਭਿਅਤਾ, ਬੌਧਿਕਤਾ ਅਤੇ ਉਸ ਦੀਆਂ ਲੋੜਾਂ ਦਾ ਸੰਕੇਤਕ ਨਾਂ ਕਾਮਣੀ ਹੈ।

ਗ਼ਰੀਬੀ ਦੇ ਚਿੱਕੜ ਤੇ ਗੰਦਗੀ ਤੋਂ ਉਕਤਾਏ ਮਨ ਵਿਚੋਂ ਨਿਰਮਲ ਬੁੱਧ, ਅਤੇ ਰੰਗੀ ਰੂਹ ਦਾ ਦੈਵੀ ਝਲਕਾਰਾ ਪੈਂਦਾ ਹੈ। ਉਸ ਵਿਚ ਰੱਜੇ ਪੁੱਜੇ ਸਮਾਜ ਦਾ ਬਾਹਰੀ ਕਲਾਤਮਕ ਸੁਹਜ ਹੈ। ਮਿੱਠ-ਬੋਲੜਿਆਂ ਦਾ ਵਡੱਪਣ, ਖ਼ੁਸ਼ਬਾਸ਼, ਆਪਣੇ ਹੀਰੇ ਜੜਤ ਮਹੱਲਾਂ ਵਿਚ ਇਸਤਰੀਆਂ ਅਤੇ ਬਾਦਸ਼ਾਹ ਅਤੇ ਮਹੱਲਾਂ ਦੁਆਰਾ ਪੈਦਾ ਕੀਤੀਆਂ ਖ਼ੁਸ਼ੀਆਂ ਦੀਆਂ ਅਮੀਰਾਨਾ ਵਸਤਾਂ ਵਿਚ ਅਜਿਹੇ ਹੁਸਨ ਦਾ ਪ੍ਰਗਟਾਵਾ ਹੈ ਜਿਹੜੀਆਂ ਮਨੁੱਖੀ ਮਨ ਨੂੰ ਇਸ ਮਸਨੂਈ ਸ਼ਾਨੋ-ਸ਼ੌਕਤ ਅਤੇ ਉਜੇਹੀਆਂ ਰਤਨ ਜੜਤ ਵਸਤਾਂ ਵੱਲ ਮੁੜ ਮੁੜ ਖਿਚਦੀਆਂ ਹਨ। ਉਥੇ ਮਹੱਲਾਂ ਵਿਚ ਇਸਤਰੀ ਦੇ ਹੁਸਨ ਨੂੰ ਦੈਵੀ ਬਣਾ ਦਿੱਤਾ ਜਾਂਦਾ ਹੈ। ਉਸ ਵਿਚ ਉਹ ਨਜ਼ਾਕਤ ਹੁੰਦੀ ਹੈ, ਜੋ ਕਿਤੇ ਹੋਰਥੇ ਨਹੀਂ ਮਿਲਦੀ। ਅਮੀਰੀ ਤੋਂ ਬਿਨਾਂ ਹਰਮ ਦੀਆਂ ਇਸਤਰੀਆਂ ਵਰਗਾ ਨਾ ਹੀ ਨੋਟਰਡਮ ਦੇ ਕਰਾਸ ਵਰਗਾ ਅਤੇ ਯੂਰਪ ਦੇ ਮਹਾਨ ਗਿਰਜਿਆਂ ਵਾਂਗ ਕਲਾਤਮਕ ਪ੍ਰਦਰਸ਼ਨ ਹੁੰਦਾ ਹੈ।

ਗ਼ਰੀਬ ਆਦਮੀ ਬੁੱਤ ਪੇਂਟ ਕਰਦਾ ਅਤੇ ਗੁਮਨਾਮੀ ਵਿਚ ਨਮੂਨੇ ਤਿਆਰ ਕਰਦਾ ਹੈ ਅਤੇ ਅਮੀਰ ਵਿਅਕਤੀ ਉਨ੍ਹਾਂ ਨੂੰ ਸੰਸਾਰ ਦੇ ਚਾਨਣ ਮੁਨਾਰੇ ਬਣਾ ਕੇ ਪੇਸ਼ ਕਰਦਾ ਹੈ। ਅਮੀਰਸ਼ਾਹੀ ਹੀ ਸਹੀ ਕਲਾ ਦੀ ਪ੍ਰਕਾਸ਼ਕ ਹੈ। ਰੋਮਨ ਚਰਚ ਅਤੇ ਉਸ ਦੀ ਇਮਾਰਤ, ਉਸ ਦੀਆਂ ਪੇਂਟ ਕੀਤੀਆਂ ਦੀਵਾਰਾਂ ਅਤੇ ਉਸ ਦੀਆਂ ਤਸਵੀਰਾਂ ਸਭ ਧਨ ਦੌਲਤ ਕਾਰਣ ਹਨ। ਯੂਰਪ ਦੇ ਵੀਨਿਸ ਵਰਗੇ ਮਹਾਨ ਸ਼ਹਿਰ, ਇਸ ਦੇ ਅਮੀਰ ਵਪਾਰੀਆਂ ਨੇ ਉਸਾਰੇ ਹਨ। ਕਲਾ ਦੇ ਉਹ ਮਹਾਨ ਖ਼ਜ਼ਾਨੇ, ਜਿਨ੍ਹਾਂ ਨੂੰ ਰਸਕਨ ਬੜੇ ਸੁਹਜਪੂਰਣ ਸ਼ਬਦਾਂ ਵਿਚ ਬਿਆਨਦਾ ਹੈ ਅਤੇ ਯੂਰਪ ਦੇ ਪੱਥਰਾਂ ਅਤੇ ਬੁੱਤਾਂ ਦੇ ਅਰਥ ਅਤੇ ਉਨ੍ਹਾਂ ਦੀ ਮਹੱਤਤਾ ਦੇ ਸੂਖਮ ਭੇਦ ਦਰਸਾਉਂਦਾ ਹੈ, ਇਹ ਉਨ੍ਹਾਂ ਅਮੀਰਾਂ ਦੀ ਸ਼ਾਹੀ ਰੁਚੀ ਦਾ ਹੀ ਸਿਰ ਸਦਕਾ ਹੈ।

ਮਹਾਤਮਾ ਬੁੱਧ ਗੁਮਨਾਮ ਹੀ ਰਹਿ ਜਾਂਦਾ ਜੇ ਅਸ਼ੋਕ ਪਾਸ ਸਲਤਨਤ ਅਤੇ ਉਸ ਦਾ ਪ੍ਰਚਾਰ ਕਰਨ ਦਾ ਮਨ ਨਾ ਹੁੰਦਾ। ਦੌਲਤ ਮਾਇਕ ਉੱਨਤੀ ਜਾਂ ਸੰਕੇਤਕ ਤੌਰ ਤੇ ਇਕ ਸ਼ਬਦ ਵਿਚ 'ਰੋਟੀ' ਇਸ ਤਰ੍ਹਾਂ ਇਕ ਹਕੀਕਤ ਹੈ, ਜਿਸ ਦਾ ਹਿਸਾਬ ਲਾਉਣਾ ਹੀ ਨਹੀਂ ਬਣਦਾ ਸਗੋਂ ਉਸੇ ਚੰਗੀ ਭਾਵਨਾ ਨਾਲ ਸਤਿਕਾਰਣ ਯੋਗ ਹੈ ਜਿਵੇਂ ਕਿ ਅਮੀਰ ਮਨ ਅਤੇ ਸ਼ਬਦਾਂ ਅਤੇ ਵਿਚਾਰਾਂ ਵਾਲੀ ਮੌਲਿਕ ਅਤੇ ਰਚਨਾਤਮਿਕ ਗ਼ਰੀਬੀ ਨੂੰ ਮਾਣ ਵਡਿਆਈ

ਦਿੱਤੀ ਜਾਂਦੀ ਹੈ। ਸੱਚ ਦੇ ਅਨੇਕਾਂ ਰੂਪ ਹਨ। ਜਿਹੜਾ ਮਨੁੱਖ ਇਸ ਅਣਗੌਲੇ ਮਾਰਗ ਤੇ ਹੀ ਸਫਲ ਹੈ, ਉਸ ਦੀ ਵੀ ਕੁਝ ਮਹਾਨਤਾ ਹੈ। ਉਸ ਨੂੰ ਨੀਚ ਕਹਿ ਕੇ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਮਨੁੱਖ ਜੀਵਨ ਦੇ ਕਈ ਪੜਾਵਾਂ ਤੇ ਸ਼ਾਇਦ ਸਭ ਤੋਂ ਵੱਡੀ ਚੀਜ਼ ਇਹ ਧਨ ਦੌਲਤ ਹੈ। ਜਦੋਂ ਇਹ ਕਿਸੇ ਪ੍ਰਤਿਭਾਸ਼ਾਲੀ ਦੀ ਕਿਰਪਾ ਨਾਲ ਪਰਮਉੱਚ ਸੱਚਾਈ, ਰੂਹ ਦਾ ਵਾਹਨ ਬਣ ਜਾਂਦੀ ਹੈ। ਕਾਰਲਾਈਲ ਆਪਣੇ ਕ੍ਰਾਮਵੈਲ, ਨਾਇਕ ਵਜੋਂ ਸ਼ਰੀਰ ਅਤੇ ਰੂਹ ਦੀ ਇਕਮਿਕਤਾ ਤੱਕ ਆ ਜਾਂਦਾ ਹੈ। ਇਸ ਭਾਵਨਾ ਕਾਰਣ ਹੀ, ਅਮੀਰਸ਼ਾਹੀ, ਆਖ਼ਰਕਾਰ ਆਪਣੇ ਪਾਪਾਂ ਸਹਿਤ, ਜਮਹੂਰੀਅਤ ਵਾਂਗ ਹੀ ਬੁਰੀ ਜਾਂ ਗ਼ਲਤ ਹੈ। ਅਮੀਰ ਵਿਅਕਤੀ ਉੱਨਾ ਹੀ ਕੁਦਰਤ ਦੇ ਰਹੱਸਾਂ ਦੇ ਪ੍ਰਗਟਾਅ ਦਾ ਮਾਧਿਅਮ ਹੈ ਜਿੰਨਾ ਕਿ ਗਰੀਬ। ਇਸ ਲਈ ਮਹਾਨ ਪੈਗ਼ੰਬਰ ਰੂਸੀ ਸਾਮਵਾਦੀਆਂ ਅਤੇ ਸਮਾਜਵਾਦੀਆਂ ਦੀ ਬਜਾਏ, ਅਮੀਰ ਸ੍ਰੇਣੀ ਨੂੰ ਖ਼ਤਮ ਕਰਨ ਵਿਚ ਇਸ ਸਮੱਸਿਆ ਦਾ ਹੱਲ ਲੱਭਣ ਤੇ ਜ਼ੋਰ ਨਹੀਂ ਦਿੰਦੇ। ਕਿਉਂਕਿ ਅਮੀਰ ਓਨੇ ਹੀ ਉਨ੍ਹਾਂ ਦੀ ਦਇਆ ਦੇ ਭਾਗੀ ਹਨ, ਜਿੰਨੇ ਕਿ ਗ਼ਰੀਬ। ਅਜਿਹੇ ਮਾਮਲਿਆਂ ਵਿਚ ਨਜ਼ਰੀਏ ਦੀ ਵਿਸ਼ਾਲਤਾ, ਮਨੁੱਖ ਦੇ ਡਿੰਗੇ ਟੇਢੇ ਵਿਚਾਰਾਂ ਨੂੰ ਗ਼ਲਤ ਮਹੱਤਤਾ ਦੇਣ ਦੀ ਬੀਮਾਰੀ ਦਾ ਇਲਾਜ ਹੈ। ਇਹ ਉਸ ਦੇ ਵਿਚਾਰਾਂ ਦੀ ਭਾਵਨਾ ਹੀ ਹੈ, ਜਿਹੜੀ ਅਮੀਰਸ਼ਾਹੀ ਅਤੇ ਜਮਹੂਰੀਅਤ ਵਿਚ ਇਕੋ ਜਿਹੀ ਮਿਲੇਗੀ। ਜਦੋਂ ਚੰਗੇ ਹਨ, ਦੋਵੇਂ ਹੀ ਚੰਗੇ ਹਨ ਜਦੋਂ ਬੁਰੇ ਹਨ, ਦੋਵੇਂ ਹੀ ਬੁਰੇ ਹਨ, ਪਰ ਪਿਛਲੇਰੇ ਹਮੇਸ਼ਾਂ ਹੀ ਅਜਿਹੇ ਹਨ। ਇਸ ਵਿਚ ਸ਼ੱਕ ਨਹੀਂ ਕਿ ਫ਼ਰਾਂਸ ਦੀ ਕ੍ਰਾਂਤੀ ਅਤੇ ਰੂਸ ਦੀ ਕ੍ਰਾਂਤੀ ਉਸ ਝੱਖੜ ਦੀਆਂ ਸੂਚਕ ਹਨ ਕਿ ਵਿਹਲੜ ਪੂੰਜੀਪਤੀ ਕਾਮਗਾਰਾਂ ਨੂੰ ਕਿੰਨਾ ਦਬਾਉਂਦੇ ਸਨ। ਅਤੇ ਸਾਰੀ ਰਾਜਨੀਤੀ ਦਾ ਰੁਖ਼ ਹੁਣ ਉਸ ਮਨੁੱਖ ਦੀ ਹਮਾਇਤ ਤੇ ਹੈ, ਜੋ ਕੰਮ ਕਰਦਾ ਹੈ, ਕਿਉਂਕਿ ਉਹ ਹੀ ਸੱਚੇ ਦਿਲੋਂ ਪਿਆਰ ਕਰਦਾ ਹੈ। ਕੋਈ ਵੀ ਲੋਕਾਂ ਦੀ, ਲੋਕਾਂ ਦੁਆਰਾ, ਲੋਕਾਂ ਲਈ ਚਲਾਈ ਜਾਂਦੀ ਸਵੈ-ਸਰਕਾਰ ਉਸ ਜਾਗ੍ਰਿਤ ਰਾਜ ਦੇ ਟਾਕਰੇ ਨਹੀਂ ਆ ਸਕਦੀ, ਜਿਸ ਦਾ ਰੁਖ਼ ਮਨੁੱਖ ਦੀ ਉੱਨਤੀ ਵੱਲ ਹੈ, ਜੋ ਕੰਮ ਕਰਦਾ ਹੈ, ਪਿਆਰ ਕਰਦਾ ਹੈ, ਜੋ ਬੁਣਦਾ ਹੈ ਅਤੇ ਤਾਰਿਆਂ ਦੀ ਅਪਹੁੰਚ ਸੁੰਦਰਤਾ ਲਈ ਤੜਪਦਾ ਹੈ। ਸਵੈ-ਸਰਕਾਰ ਵਰਗੀ ਕੋਈ ਚੀਜ਼ ਨਹੀਂ। ਸਾਡੇ ਤੇ ਹਮੇਸ਼ਾਂ-ਸ੍ਰੇਸ਼ਟ ਪੁਰਖ ਰਾਜ ਕਰਦੇ ਹਨ, ਜੇ ਅਸੀਂ ਆਪ ਅਜਿਹੇ ਸ੍ਰੇਸ਼ਟ ਨਹੀਂ। ਬਾਕੀ ਤਾਂ ਸਾਰੀਆਂ ਗੱਲਾਂ ਹੀ ਹਨ, ਵੋਟ-ਜਮਹੂਰੀਅਤ। ਪਰਸਵਾਰਥੀ ਸਿਆਸਤਦਾਨਾਂ ਦੀ ਸੱਚੀ ਭਾਵਨਾ ਨਾਲ ਰੰਗੇ ਮਾਨਵਵਾਦੀ ਸਿਆਸਤਦਾਨ, ਜੋ ਰੋਟੀ ਦੀ ਇਕਸਾਰ ਵੰਡ ਦੀ ਭਾਵਨਾ ਨਾਲ ਲੋਕਾਂ ਦੇ ਰੋਟੀ ਦੇ ਮਸਲਿਆਂ ਨੂੰ ਸੁਲਝਾਉਣ ਵਿਚ ਲਗੇ ਹਨ, ਪਿਆਰ ਦੇ ਕਾਮੇ ਹਨ, ਉਹ ਪੂਰਨ ਸਤਿਕਾਰ ਦੇ ਹੱਕਦਾਰ ਹਨ।

## (ਅ) ਕਾਮਣੀ

ਰੋਟੀ ਤੋਂ ਬਾਅਦ ਮਹਾਨ ਮਨੁੱਖ ਕਾਮਣੀ ਨਾਲ ਦੈਵੀ ਪਿਆਰ ਕਰਦਾ ਹੈ। ਉਸ ਦੇ ਲਿੰਗ-ਰਹਿਤ ਪਿਆਰ ਦਾ ਬੁਤ ਵੀ ਕਾਮਣੀ ਹੀ ਹੈ। ਉਸ ਦੀਆਂ ਸਾਰੀਆਂ ਸ੍ਰੇਸ਼ਟ ਆਸ਼ਾਵਾਂ ਅਤੇ ਇੱਛਾਵਾਂ ਮੱਖੀਆਂ ਵਾਂਗ ਹਨ, ਜੋ ਇਸ ਫੁਲ, ਕਾਮਣੀ ਦੇ ਦੁਆਲੇ ਭਿੰਨ ਭਿੰਨਾਉਂਦੀਆਂ ਹਨ। ਪਿਆਰ ਦਾ ਘਰ ਸੁਪਨ-ਸੁੰਦਰੀ ਵਾਂਗ ਉਸ ਦੇ ਦੁਆਲੇ ਘੁੰਮਦਾ ਹੈ। ਮਨੁੱਖ ਦੀ ਮਹਾਨ ਅਤੇ ਸਭਿਅਕ ਦੁਨੀਆਂ ਵਿਚ ਇਸਤਰੀ ਲਈ ਅਸੀਮ ਸਤਿਕਾਰ ਲਾਜ਼ਮੀ ਹੈ। ਮੇਰਾ ਖ਼ਿਆਲ

ਨਹੀਂ ਕਿ ਇਸਤਰੀ ਲਈ ਆਦਰਸ਼ ਸਤਿਕਾਰ, ਕਿਸੇ ਨੇੜੇ ਦੀ ਭਵਿੱਖ ਦੀ ਗੱਲ ਹੋਵੇ। ਜਿਵੇਂ ਜਾਰਜ ਮੇਰੀਡਿਥ ਕਰਾਸਵੇਜ਼ ਦੀ ਡਾਇਨਾ ਦੇ ਮੂੰਹ ਵਿਚ ਇਹ ਸ਼ਬਦ ਪਾ ਦਿੰਦਾ ਹੈ ਕਿ ਮਰਦਾਂ ਨੇ ਮੇਰੀਗਲਿਸ ਪੁਆਇੰਟ ਨੂੰ ਭਾਵੇਂ ਗੋਲ ਕਰ ਦਿੱਤਾ ਹੈ, ਪਰ ਉਨ੍ਹਾਂ ਨੇ ਅਜ ਕੇਪ ਟਰਕ ਨੂੰ ਦੂਣਾ ਨਹੀਂ ਕੀਤਾ।

ਕਾਮਣੀ ਦੂਜਾ ਵੱਡਾ ਰੱਬ ਜਾਂ ਧਰਤੀ ਤੇ ਬੁਧੀ ਜੀਵੀਆਂ ਦਾ ਖੁਦਾ ਹੋਵੇਗੀ। ਉਹ ਪੂਰੀ ਤਰ੍ਹਾਂ ਆਜ਼ਾਦ ਹੋਵੇਗੀ ਅਤੇ ਉਸ ਦੀ ਆਜ਼ਾਦੀ ਵਿਚੋਂ ਹੀ ਅਸੀਂ ਘਰ ਅਤੇ ਕਲਾ ਦੇ ਨਵੇਂ ਆਦਰਸ਼ ਪ੍ਰਾਪਤ ਕਰ ਸਕਾਂਗੇ। ਮੈਂ ਕਹਿ ਸਕਦਾ ਹਾਂ ਕਿ ਮਰਦ ਦੇ ਮਹਿਬੂਬ ਗ਼ੁਲਾਮ ਵਜੋਂ ਵੀ, ਉਸ ਨੇ ਆਪਣੀ ਸੱਭਿਅਤਾ ਅਤੇ ਤਹਿਜ਼ੀਬ ਵਿਚ ਬਹੁਤ ਵਧੇਰੇ ਹਿੱਸਾ ਪਾਇਆ। ਉਹ ਕੇਵਲ ਮਾਂ ਦੇ ਰੂਪ ਵਿਚ ਹੀ ਸੁਤੰਤਰ ਹੈ। ਉਸ ਨੂੰ ਦੈਵੀ ਬਾਦਸ਼ਾਹਤ ਮਿਲੀ ਹੈ। ਉਹ ਮਰਦਾਂ ਨਾਲੋਂ ਅਨੁਭਵੀ ਤੌਰ ਤੇ ਵਧੇਰੇ ਸਰਬੱਗ ਹੈ। ਉਸ ਦੀ ਸਵੈ-ਬਲੀਦਾਨ ਦੀ ਭਾਵਨਾ ਵਧੇਰੇ ਹਕੀਕੀ ਹੈ ਅਤੇ ਮਰਦ ਦੀ ਲਗਭਗ ਨਾਟਕੀ ਅਤੇ ਹਕੀਕਤ ਤੋਂ ਦੂਰ ਦੀ।

ਸਾਰਾ ਗੁਰੂ ਗ੍ਰੰਥ ਸਾਹਿਬ ਇਕ ਵਿਆਹੀ ਇਸਤਰੀ ਦੀ ਜਾਂ ਉਸ ਪਰਮ ਸੁੰਦਰ ਦੇ ਪਿਆਰ ਵਿਚ ਵਿਆਕੁਲ ਮੁਟਿਆਰ ਦੀ ਆਵਾਜ਼ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਦਾਚਾਰਕ ਉੱਚਤਾ ਅਸੀਮ ਹੈ, ਉਸ ਦੀ ਸੁਤੰਤਰਤਾ ਵੀ ਸਿਖ਼ਰ ਤੇ ਹੈ। ਮਰਦ ਅਤੇ ਇਸਤਰੀ, ਦੋਵੇਂ ਉਸ ਦੀ ਆਵਾਜ਼ ਵਿਚ ਇਕ ਜਾਨ ਹੋਏ ਹੋਏ ਹਨ। ਉਹ ਮਹਾਨ ਹਕੀਕਤ ਅਤੇ ਜੀਵਨ ਮੁਕਤ ਹੈ। ਜੀਵਨ ਮੁਕਤ ਰੂਹਾਂ ਵਿਚਾਲੇ ਹੀ ਤਾਂ ਇਕ ਦੂਜੇ ਦੀ ਅਧੀਨਤਾ ਪੂਰੀ ਤਰ੍ਹਾਂ ਖ਼ਤਮ ਹੋ ਜਾਂਦੀ ਹੈ ਅਤੇ ਝਗੜੇ ਮੁੱਕ ਜਾਂਦੇ ਹਨ।

ਜਿਵੇਂ ਅੱਜ ਦੀ ਰਾਜਨੀਤੀ ਵਿਚ ਬਾਲਸ਼ੇਵਿਜ਼ਮ ਹੈ, ਉਸੇ ਤਰ੍ਹਾਂ ਇਸਤਰੀ ਦੇ ਦਾਇਰੇ ਵਿਚ ਅੱਜ ਦਾ ਇਸਤਰੀ-ਲਹਿਰ ਹੈ, ਦੋਵੇ ਹੀ ਰੋਸ ਦਾ ਪ੍ਰਗਟਾਵਾਂ ਹਨ। ਸਾਡੀਆਂ ਵਿਆਹ ਪ੍ਰਣਾਲੀਆਂ ਅਤੇ ਸਮਾਜਿਕ ਨਾ-ਬਰਾਬਰੀ ਵਿਚ ਕੁਝ ਨਾ ਕੁਝ ਗਿਰਾਵਟ ਹੈ ਅਤੇ ਇਹ ਰੋਸ ਚੰਗੀ ਸਭਿਅਤਾ ਦਾ ਆਵਾਹਨ ਹੈ। ਅਜਿਹੀਆਂ ਅਸੰਤੁਲਤ ਲਹਿਰਾਂ ਵਿਚ ਬਹੁਤ ਕੁਝ ਨਿਰਾਰਥਕ ਅਤੇ ਫ਼ਜ਼ੂਲ ਹੈ। ਪਰ ਤੱਕੜੀ ਦੀ ਡੰਡੀ ਫਿਰ ਡੋਲੇਗੀ ਅਤੇ ਇਸਤਰੀ ਆਪਣੇ ਆਪ ਵਿਚ ਆਪਣੀ ਅਸਲੀ ਰੂਹਾਨੀ ਕਦਰ-ਕੀਮਤ ਨੂੰ ਪਾ ਲਵੇਗੀ। ਅਜੇ ਤਕ ਉਹ ਖਿਡਾਉਣੇ ਵਰਗੀ ਹੀ ਹੈ। ਆਪਣੀ ਖ਼ਿਆਲੀ ਆਜ਼ਾਦੀ ਵਿਚ ਉਹ ਕੀ ਕਰ ਰਹੀ ਹੈ? ਬਾਂਦਰ ਮਨੁੱਖ। ਮਨੁੱਖ ਆਪ ਹੀ ਅਜੇ ਪੋਤੜਿਆਂ ਵਿਚ ਹੈ। ਜ਼ਰਾ ਅੱਜ ਦੀ ਇਸਤਰੀ ਵੱਲ ਹੋਰ ਵੇਖੋ ਅਤੇ ਪੁਰਾਣੀ ਅਤੇ ਨਵੀਂ ਦਾ ਟਾਕਰਾ ਕਰੋ। ਉਹ ਆਪਣੀ ਸੁੰਦਰਤਾ ਖੋ ਬੈਠੀ ਹੈ ਅਤੇ ਉਸ ਅਜੇ ਆਪਣੀ ਰੂਹ ਨੂੰ ਨਹੀਂ ਪਛਾਣਿਆ। ਜੋ ਉਸ ਦੇ ਪੁਰਾਣੇ ਅਜ਼ੀਮ ਰੂਪ ਵਿਚ ਸੀ ਜਦੋਂ ਉਸਨੇ ਦੀ ਹੰਸ ਵਰਗੀ ਗਰਦਨ ਦੇ ਦੁਆਲੇ ਈਸਾ ਵਰਗੇ ਸੁੰਦਰ ਵਾਲ ਲਹਿਰਾਏ, ਤਾਂ ਉਸ ਦਾ ਚਿਹਰਾ ਇਸ ਸੰਸਾਰ ਵਿਚ ਕਾਲੇ ਬੱਦਲਾਂ ਵਿਚ ਚੰਨ ਵਾਂਗ ਚਮਕਦਾ ਸੀ। ਇਥੋਂ ਤਕ ਕਿ ਭਾਰਤ ਦੇ ਸਰਹੱਦੀ ਇਲਾਕੇ ਦੇ ਵਹਿਸ਼ੀ ਆਫ਼ਰੀਦੀ ਦਾ ਦਿਲ "ਯਾਰ ਦੀ ਜ਼ੁਲਫ ਦੇ ਕੂਚੇ" ਅਤੇ ਉਸ ਦੀ ਸਿਰ ਭਰੀ ਇਬਾਦਤ ਵਿਚ ਗਵਾਚ ਗਿਆ ਅਤੇ ਇਸ ਵਡੇ ਜ਼ਾਲਮ ਮਨੁੱਖ ਨੂੰ ਕੁਝ ਸੱਭਿਅਕ ਵਾਤਾਵਰਣ ਮਿਲਿਆ। ਇਹ ਸੱਭਿਅਤਾ ਉਸ ਤੋਂ ਪੂਰੀ ਤਰ੍ਹਾਂ ਜਾਨ ਵਾਰ ਦੇਣ ਦੀ ਸੀ। ਉਸ ਦੀ ਇਬਾਦਤ ਵਿਚ ਹੀ ਸਾਰੀ ਦੇਸ਼ ਭਗਤੀ, ਕਿਸੇ ਜਾਤੀ ਦਾ ਗੌਰਵ, ਜੰਗ

ਅਤੇ ਘਰ ਬਾਰ ਦੀ ਹਿਫ਼ਾਜ਼ਤ ਸ਼ਾਮਲ ਹੈ। ਕਾਹਦੀ ਆਜ਼ਾਦੀ ਸੀ ਜੋ ਮਰਦ ਇਸਤਰੀ ਦੀ ਪ੍ਰਸਤਸ਼ ਨਾ ਕਰਦਾ ? ਹੈਰਾਨ ਰਹਿ ਜਾਈਦਾ ਹੈ ਕਿ ਇਹ ਇਸਤਰੀ ਕੀ ਹੈ? ਮਰਦ ਨੇ ਉਸ ਨੂੰ ਪਤਨੀ ਕਿਹਾ, ਪਰ ਉਹ ਉਸ ਦੀ ਧੀ ਬਣਕੇ ਸਾਹਮਣੇ ਆ ਖਲੋਤੀ ਅਤੇ ਉਸ ਨੇ ਆਪਣੇ ਪਿਤਾ ਨੂੰ ਬੁਢਾ ਬਣਾ ਦਿੱਤਾ। ਉਹ ਮਨੁੱਖ ਜਾਤੀ ਲਈ ਸਦਾ ਰਹੱਸ ਬਣੀ ਰਹੀ ਹੈ। ਉਸ ਦੀਆਂ ਜ਼ੁਲਫਾਂ ਵਿਚ ਕੋਈ ਰਹੱਸ ਭਾਸਦਾ ਹੈ। ਉਸ ਦੀਆਂ ਪਿਆਰ ਵਿਗੁੱਤੀਆਂ ਅੱਖਾਂ ਉਸ ਰਹੱਸ ਨੂੰ ਹੋਰ ਗੰਭੀਰ ਬਣਾਉਂਦੀਆਂ ਹਨ। ਨੌਜਵਾਨ ਨੂੰ ਕੰਵਾਰੀ ਕੁੜੀ ਦੀ ਲੋੜ ਸੀ, ਉਹ ਉਸ ਦੀ ਪੂਜਾ ਕਰਦਾ ਉਸ ਦੇ ਅੱਗੇ ਡਿਗਾ, ਉਹ ਮਾਂ ਸੀ ਅਤੇ ਉਹ ਪੁੱਤਰ। ਉਸ ਦੇ ਕਪੜਿਆਂ ਵਿਚ ਸੰਸਾਰ ਲੁੱਕਿਆ ਸੀ ਅਤੇ ਜੁਗਾਂ ਜੁਗਾਂਤਰਾਂ ਤੋਂ ਉਸ ਦੀ ਆਤਮਾ ਦੀ ਭਾਲ ਹੁੰਦੀ ਆ ਰਹੀ ਹੈ। ਇਹ ਉਸ ਦੇ ਕਪੜਿਆਂ ਦੀਆਂ ਤਹਿਆਂ ਵਿਚ ਲੁੱਕਿਆ ਪਿਆ ਸੀ। ਉਸ ਦੇ ਬੁਰਕੇ ਦੀ ਸਰਸਰਾਹਟ ਵਿਚ ਕਿਸੇ ਦੇ ਦਿਲ ਦੀ ਧੜਕਣ ਲੁਕੀ ਸੀ। ਲਹਿਰਾਉਂਦਾ ਕੌਮੀ ਝੰਡਾ ਉਸੇ ਬੁਰਕੇ ਦਾ ਧੁੰਧਲਾ ਪਰਛਾਵਾਂ ਹੈ, ਕਿਉਂਕਿ ਕੌਮ ਦੀ ਭੈਣ ਮਨੁੱਖ ਨੂੰ ਵੰਗਾਰਦੀ ਰਹੀ ਹੈ। "ਉਠੋ, ਲੜੋ, ਮੈਂ ਖ਼ਤਰੇ ਵਿਚ ਹਾਂ।" ਪਿਛੇ ਜਿਹੇ ਇਕ ਦਿਨ ਮੇਰੀਆਂ ਅੱਖਾਂ ਸਾਹਮਣੇ ਪੂਰਬੀ ਹਵਾ, ਧੁੱਪ ਨਾਲ ਨਹਾਤੇ ਬੱਦਲ ਨੂੰ ਉਡਾ ਰਹੀ ਸੀ। ਮੈਂ ਸੋਚਿਆ ਇਹ ਮੇਰੀ ਮਾਂ ਦੀ ਓੜਨੀ ਹੈ ਅਤੇ ਮੈਂ ਇਹ ਸੋਚਦਾ ਖੜਾ ਹੋ ਗਿਆ, ਜਿਵੇਂ ਕਿ ਮੇਰੀ ਮਾਂ ਮੁੜ ਜ਼ਿੰਦਾ ਹੋ ਗਈ ਹੈ। ਮੈਂ ਇਕ ਅਥਰੂ ਕੇਰਿਆ ਅਤੇ ਸੂਰਜ ਮੇਰੇ ਉੱਤੋਂ ਹੀ ਲੰਘ ਗਿਆ। ਇਸਤਰੀ ਦੇ ਮੱਥੇ ਨੂੰ, ਸਦੀਆਂ ਤੋਂ ਅਸੀਂ ਚੰਨ ਦੀ ਲਿਸ਼ਕ ਵਾਲੀ ਸੀਤਲ ਚਾਨਣੀ ਦੀ ਦਮਕ ਸਮਝਦੇ ਆਏ ਹਾਂ। ਕਵੀ ਗਾਉਂਦੇ ਅਤੇ ਇਸਤਰੀ ਦੇ ਇਸ ਜੀਵਨ ਪਿਆਰ ਦੀ ਭੇਟ ਕਰਦੇ ਪਤੀ, ਪਿਤਾ, ਅਤੇ ਸਭ ਕਵੀ, ਉਸਦੀ ਅਤੇ ਉਸ ਦੇ ਬੱਚਿਆਂ ਦੀ ਸੇਵਾ ਕਰਦੇ ਦੁਨੀਆਂ ਛੱਡ ਗਏ। ਰਹੱਸਮਈ ਮਾਂ, ਇੰਨੀ ਰਹਿਮਦਿਲ, ਦੈਵੀ, ਪਿਆਰ ਪੁੰਜ, ਜਾਂ ਕਈ ਸਦੀਆਂ ਤੋਂ ਮਨੁੱਖ ਤੋਂ ਹਾਰਦਿਕ ਸਤਿਕਾਰ ਲੈਂਦੀ ਰਹੀ ਹੈ ਪਰ ਅਜੇ ਵੀ ਇਕ ਰਹੱਸ ਹੀ ਹੈ। ਉਹ ਕੁਦਰਤ ਜਿੰਨੀ ਰਹੱਸ ਮਈ ਸੀ। ਇਕ ਸਾਹਿਤ ਨੇ ਜਨਮ ਲਿਆ, ਇਕ ਆਰਟ ਜ਼ਿੰਦਾ ਹੋ ਉਠਿਆ, ਉਸ ਦੇ ਗੌਰਵ ਅਤੇ ਮਾਨ ਦੀ ਰੱਖਿਆ ਲਈ ਇਕ ਇਤਿਹਾਸ ਦੇ ਪੰਨੇ ਜਗਮਗਾ ਉੱਠੇ। ਇਸਤਰੀ ਫਿਰ ਵੀ ਰਹੱਸ ਹੀ ਰਹੀ ਅਤੇ ਉਸ ਦਾ ਮੁੱਖੜਾ ਉਸ ਦੀਆਂ ਜ਼ੁਲਫ਼ਾਂ ਦੀ ਰਾਤ ਵਿਚ, ਉਸ ਦੇ ਕਪੜਿਆਂ ਦੇ ਰਹੱਸ ਵਿਚ, ਉਸ ਦੀਆਂ ਅੱਖਾਂ ਦੇ ਤਰਲੇ ਵਿਚ ਅਤੇ ਉਸ ਦੀ ਆਵਾਜ਼ ਦੇ ਸੰਗੀਤ ਵਿਚ, ਹਮੇਸ਼ਾਂ ਲੁੱਕਿਆ ਰਿਹਾ ਅਤੇ ਉਹ ਉਨ੍ਹਾਂ ਮਰਦਾਂ ਨੂੰ ਆਪਣੀ ਵਫ਼ਾ, ਪਿਆਰ ਅਤੇ ਸੱਚੇ ਬਲੀਦਾਨ ਕਾਰਣ ਆਪਣੀ ਝਲਕ ਵਿਖਾਉਂਦੀ ਰਹੀ। ਉਸ ਨੇ ਈਸਾ-ਮਸੀਹ ਵਾਂਗ ਸਾਰੇ ਪਰਿਵਾਰ ਦਾ ਕਰਾਸ ਚੁੱਕਿਆ, ਪਰ ਕੋਈ ਈਸਾਈ ਧਰਮ ਨਾ ਚਲਾਇਆ। ਹਰੇਕ ਇਸਤਰੀ ਮਸੀਹ ਹੈ। ਮਨੁੱਖ ਦੀ ਸੇਵਾ ਵਿਚ ਉਸ ਦੈਨਿਕ ਜੀਵਨ ਨੇ ਸਾਨੂੰ ਆਕਾਸ਼ ਦੇ ਬਦਲਦੇ ਰੰਗਾਂ ਵਾਂਗ ਅਤੇ ਕੁਦਰਤ ਦੇ ਅੰਦਰਲੇ ਦੀਆਂ ਬਦਲਦੀਆਂ ਲਕੀਰਾਂ ਵਾਂਗ ਆਪਣੀ ਸੁੰਦਰ ਆਤਮਾ ਦੇ ਗੀਤ ਦਿੱਤੇ ਹਨ। ਮਨੁੱਖ ਦੁਆਰਾ ਆਪਣੇ ਆਪ ਨੂੰ ਮਨੁੱਖ ਬਣਾਉਣ ਲਈ ਕੀਤੇ ਸਾਰੇ ਵੀਰਤਾਪੂਰਨ ਕਾਰਨਾਮਿਆਂ ਲਈ ਇਸਤਰੀ ਪ੍ਰੇਰਣਾ ਸਰੋਤ ਸੀ। ਮਨੁੱਖ ਦੀਆਂ ਅਮਰ ਹੋਣ ਦੀਆਂ ਲਾਲਸਾਵਾਂ, ਉਸ ਦੇ ਸਾਰੇ ਧਰਮਾਂ, ਉਸ ਦੀਆਂ ਸਾਰੀਆਂ ਕਲਾਵਾਂ, ਧਰਤੀ ਉਪਰ ਅਤੇ ਆਕਾਸ਼ ਵਿਚ ਲਾਈਆਂ ਉਡਾਰੀਆਂ ਲਈ ਇਸਤਰੀ ਹੀ ਜ਼ਿੰਮੇਵਾਰ ਹੈ। ਪਰ ਜਦੋਂ ਮੈਂ

ਅੱਜ ਦੀ ਨਵੇਂ ਫੈਸ਼ਨ ਦੀ ਇਸਤਰੀ ਨੂੰ, ਜਿਸ ਨੇ ਆਪਣੀ ਵਾਲ ਕਟਾ ਲਏ ਹਨ ਅਤੇ ਅੰਗਾਂ ਤੋਂ ਕਪੜਿਆਂ ਦਾ ਰਹੱਸ ਉਤਾਰ ਸੁਟਿਆ ਹੈ ਅਤੇ ਜਦੋਂ ਕਿ ਉਸ ਨੇ, ਇਹ ਸਾਰੇ ਭਾਰੇ ਬੁਰਕੇ ਪਰੇ ਲਾਹ ਵਗਾਏ ਹਨ, ਪਰ ਆਪਣੀ ਆਤਮਾ ਦੇ ਦਰਸ਼ਨ ਨਹੀਂ ਕਰਾਏ, ਮੈਂ ਦੁੱਖ ਨਾਲ ਭਰ ਜਾਂਦਾ ਹਾਂ ਕਿ ਉਹ ਕਿਧਰ ਨੂੰ ਜਾ ਰਹੀ ਹੈ ? ਇਹ ਸੰਸਾਰ ਮਨੁੱਖੀ ਸੁੰਦਰਤਾ ਤੋਂ ਖ਼ਾਲੀ ਹੋ ਗਿਆ ਹੈ। ਮੈਂ ਉਸ ਦੀ ਰੂਹ ਨਾਲ ਜੁੜਨਾ ਚਾਹੁੰਦਾ ਸਾਂ ਅਤੇ ਉਹ ਮੈਨੂੰ ਆਪਣੇ ਮਾਸ ਅਤੇ ਹੱਡੀਆਂ ਨਾਲ, ਜਿਨ੍ਹਾਂ ਦੀ ਕੀਮਤ ਉਸ ਦੀ ਮਹਾਨ ਆਤਮਾ ਸਦਕਾ ਹੀ ਹੈ, ਚੰਬੇੜਨਾ ਚਾਹੁੰਦੀ ਹੈ। ਉਂਜ ਤਾਂ ਇਹ ਭੇਡ ਬਕਰੀ ਦਾ ਮਾਸ ਹੀ ਮਾਸ ਹੈ। ਉਨ੍ਹਾਂ ਵੱਲੋਂ ਆਪਣੇ ਬਾਰੇ ਆਪ ਕੀਤੇ ਗਏ ਤਜਰਬਿਆਂ ਬਾਰੇ ਕਿਸੇ ਨੂੰ ਕੋਈ ਝਗੜਾ ਖੜਾ ਕਰਨ ਦੀ ਲੋੜ ਨਹੀਂ। ਭਾਵੇਂ ਉਹ ਜੋ ਉਸ ਦੀ ਮਰਜ਼ੀ ਹੋਵੇ, ਕਰਨ ਲਈ ਪੂਰੀ ਤਰ੍ਹਾਂ ਆਜ਼ਾਦ ਹੈ, ਪਰ ਅਸੀਂ ਉਸ ਦੇਹੀ ਦੇ ਮੰਦਰ ਦੀ ਸਜਾਵਟ ਵਿਚ ਰੁਝੇ ਹੋਏ ਹਾਂ, ਜਿਥੇ ਅਸਾਂ ਕਈ ਸਦੀਆਂ ਤੋਂ ਉਸ ਦੀ ਪ੍ਰਸਤਸ਼ ਕੀਤੀ ਹੈ ਅਤੇ ਆਪਣਾ ਹਿਰਦਾ ਭੇਟ ਚੜ੍ਹਾਇਆ ਹੈ। ਅਤੇ ਜਦੋਂ ਮੈਨੂੰ ਕਿਸੇ ਪੁਛਿਆ ਕਿ ਅੱਜ ਦੇ ਆਰਟ ਦਾ ਆਦਰਸ਼ ਕੀ ਹੈ ਤਾਂ ਮੈਂ ਉੱਤਰ ਦਿੱਤਾ 'ਸਪੀਡ'। ਕਿਸੇ ਮੋਟਰਕਾਰ ਵਿਚ ਵੜਨਾ, ਸਭ ਝਮੇਲਿਆਂ ਤੋਂ ਮੁਕਤ ਹੋ ਕੇ। ਰਫ਼ਤਾਰ, ਤੇਜ਼, ਹੋਰ ਤੇਜ਼, ਪਹਾੜ ਨਾਲ ਟੱਕਰ ਅਤੇ ਟੋਟੇ ਟੋਟੇ ! ਓਹ ਮਾਸ ਦੇ ਲੋਥੜੇ ਡਿਗੇ ਪਏ ਹਨ। ਅੰਤ ਪਤਾ ਲੱਗਾ। ਮਨੁੱਖ ਇਕ ਲਾਸ਼ ਹੈ। ਇਸਤਰੀ ਇਕ ਲਾਸ਼ ਹੈ। ਅਜਿਹੇ ਸੋਗਮਈ ਗਿਆਨ ਦੀ ਪ੍ਰਾਪਤੀ ਸਾਰੀ ਸੱਭਿਅਤਾ ਦੀ ਖ਼ੁਦਕਸ਼ੀ ਹੈ।

ਇਸ ਵਿਚ ਵੀ ਗੁਰੂ, ਭਵਿਖਤ ਸੰਸਾਰ ਦੇ ਵਿਚਾਰਾਂ ਦੀ ਅਗਵਾਈ ਕਰਦਾ ਹੈ। ਜੇ ਅੱਜ ਦੇ ਸਿੱਖ, ਇਸਤਰੀ ਨੂੰ ਘੁੰਡ ਵਿਚ ਅਤੇ ਗ਼ੁਲਾਮ ਬਣਾਈ ਰੱਖਣ ਦੇ ਹਾਮੀ ਹਨ, ਉਹ ਗੁਰੂ ਦੇ ਸਿੱਖ ਨਹੀਂ। ਮੰਡੀ ਦੀ ਹਿੰਦੂ ਰਾਣੀ ਨੂੰ ਮਿਲਣ ਦੀ ਆਗਿਆ ਦਿੰਦੇ ਹੋਏ ਤੀਜੇ ਪਾਤਸ਼ਾਹ ਨੇ ਜਦੋਂ ਉਹ ਬੁਰਕੇ ਵਿਚ ਵਲ੍ਹੇਟੀ ਹੋਈ ਆਈ ਸੀ, ਕਿਹਾ ਸੀ ਕਿ ਉਹ ਝੱਲੀ ਇਸਤਰੀ, ਤੂੰ ਗੁਰੂ ਦੇ ਦਰਸ਼ਨਾਂ ਨੂੰ ਆਈਂ ਹੈਂ ਅਤੇ ਤੂੰ ਆਪਣਾ ਮੂੰਹ ਉਸ ਤੋਂ ਲਕੋਇਆ ਹੋਇਆ ਹੈ। ਜੋ ਆਪਣੇ ਆਪ ਨੂੰ ਉਸ ਦਾ ਸਿੱਖ ਸਮਝਦੇ ਹਨ, ਉਹ ਇਸਤਰੀ ਦੀ ਸੰਪੂਰਨ ਆਜ਼ਾਦੀ ਦੀ ਉਲੰਘਣਾ ਕਿਵੇਂ ਕਰ ਸਕਦੇ ਹਨ। ਦੂਜੇ ਪਾਸੇ ਜਿਹੜੇ ਉਸ ਨੂੰ ਆਜ਼ਾਦ ਕਰਦੇ ਹਨ ਅਤੇ ਪੱਛਮੀ ਫ਼ੈਸ਼ਨ ਦੀ ਨਕਲ ਕਰਦੇ ਹਨ, ਮੇਰੀ ਕੋਰੈਂਲੀ ਦੇ ਸ਼ਬਦਾਂ ਵਿਚ 'ਮੁਰਗੀਖ਼ਾਨੇ' ਦੀ ਯਾਦ ਦਿਵਾਉਂਦੇ ਹਨ। ਪੂਰਬੀ, ਪਰਦੇ ਪਿਛੇ ਵਿਸ਼ੇਸ਼ ਕਿਸਮ, ਮਹਾਨ ਸੰਜਮ ਵਾਲੀ ਇਸਤਰੀ ਜਾਤੀ, ਨੂੰ ਪਾਲਣ ਨਾਲੋਂ ਯਕੀਨੀ ਤੌਰ ਤੇ ਮਾੜੇ ਹਨ। ਪਰਦਾ ਅਕਸਰ ਛੁਪੀ ਹੋਈ ਸੁੰਦਰਤਾ ਅਤੇ ਰਹੱਸ ਦਾ ਚਿੰਨ੍ਹ ਹੈ ਅਤੇ ਬੁਰਕੇ-ਵਿਚ ਉਹ ਬਿਨਾਂ ਬੁਰਕੇ ਤੋਂ ਕਿਤੇ ਪਵਿੱਤਰ ਹੈ। ਪਰ ਜੇ ਪਰਦਾ, ਜਾਂ ਜੇ ਬੇਪਰਦਗੀ ਇਸ ਲਿੰਗ ਭੇਦ ਨੂੰ ਵਿਅਕਤ ਕਰਦੇ ਹਨ, ਤਾਂ ਦੋਵੇਂ ਹੀ ਅਪਵਿੱਤਰ ਹਨ। ਕੇਵਲ ਜਦੋਂ ਮਰਦ ਅਤੇ ਇਸਤਰੀ ਸਰੀਰ ਤੇ ਮਨ ਤੋਂ ਪਰ੍ਹੇ ਆਜ਼ਾਦ ਰੂਹਾਂ ਵਾਂਗ ਵਿਚਰਦੇ ਹਨ, ਉਹ ਅਸਲ ਜੀਵਨ ਮੁਕਤੀ ਦੀ ਸਭਿਅਤਾ ਦੀ ਪ੍ਰਤੀਨਿਧਤਾ ਕਰਦੇ ਹਨ। ਜੀਵਨ-ਮੁਕਤੀ ਲਿੰਗ ਭੇਦ ਤੋਂ ਵੀ ਸੁਤੰਤਰ ਹੈ। ਉਹ ਫ਼ਿਰਕੇ, ਦਰ ਅਸਲ ਮੂਰਖ ਹਨ, ਜਿਹੜੇ ਇਸਤਰੀ ਦਾ, ਰੂਹਾਨੀ ਉੱਨਤੀ ਵਿਚ ਬਾਧਕ ਸਮਝ ਕੇ, ਤਿਆਗ ਕਰਦੇ ਹਨ। ਸੱਚੀ ਰੂਹਾਨੀ ਪ੍ਰਵਿਰਤੀ ਨੂੰ ਬਣਾਈ ਰਖਣ ਵਿਚ ਇਸਤਰੀ ਸਭ ਤੋਂ ਵੱਡੀ ਅਤੇ ਹਕੀਕੀ ਮਦਦਗਾਰ ਹੈ।

ਮਰਦ ਦੀ ਰੂਹ ਪ੍ਰਤਿ ਇਸਤਰੀ ਦੀ ਰੂਹ ਦੀ ਵਿਲਕਣੀ ਹੀ ਅਨਹਦ ਨਾਦ ਦੇ ਸੰਗੀਤ ਵਾਂਗ ਇਕੋ ਇਕ ਥਰਕਦਾ ਦੈਵੀ ਗੀਤ ਹੈ। ਮਰਦ ਦੀ ਸਵੈ-ਉੱਚਤਾ ਉਤਨੀ ਹੀ ਉਸ ਦੀ ਆਪਣੀ ਹੈ, ਜਿੰਨੀ ਉਸ ਦੀ ਤ੍ਰਿਪਤੀ ਭੋਗ, ਜਿਵੇਂ ਉਸ ਦਾ ਬੋਧਿਕ ਸੁਹਜ ਸਵਾਦ। ਉਹ ਤਾਂ ਆਤਮਾ ਹੈ। ਇਹ ਉਦੋਂ ਹੁੰਦਾ ਹੈ ਜਦੋਂ ਫ਼ਰਿਸ਼ਤੇ ਦੀ ਆਤਮਾ ਉਸ ਦੇ ਅੰਦਰ ਪ੍ਰਵੇਸ਼ ਕਰਦੀ ਹੈ ਅਤੇ ਉਸ ਦੇ 'ਦੇਹ' ਅਤੇ ਰੋਟੀ, ਉਸ ਦੀ ਬੁਧੀ ਅਤੇ ਉਸ ਦੀ 'ਇਸਤਰੀ' ਉਸ ਦੇ ਮਨੁੱਖ ਅਤੇ ਕੁਦਰਤ ਵਿਚੋਂ ਆਪਣੇ ਪ੍ਰੀਤਮ ਪਿਆਰੇ ਨੂੰ ਪਾ ਲੈਣ ਤੇ ਆ ਜੁੜਦੀ ਹੈ, ਕਿ ਮਰਦ , ਕਲਾਕਾਰ ਆਪ ਉੱਚਤਮ ਕਲਾ ਦਾ ਰੂਪ ਧਾਰਣ ਕਰ ਲੈਂਦਾ ਹੈ। ਜੀਵਨ ਦੇ ਰਹੱਸ ਦਾ ਪ੍ਰਗਟਾਅ। ਸੱਚਾ ਆਰਟਿਸਟ ਹੀ ਸਰਬੋਤਮ ਆਰਟ ਹੈ, ਮਹਾਨ ਸੱਭਿਅਤਾ ਹੈ, ਸਰਬੋਤਮ ਸਾਹਿਤ ਹੈ ਅਤੇ ਸਭ ਤੋਂ ਵਧੀਆ ਧਰਮ ਹੈ।

## (ਏ) ਗੁਰੂ ਜਾਂ ਅਵਿਨਾਸ਼ੀ ਕੰਤ

'ਉਸ' ਅਰਥਾਤ ਗੁਰੂ, ਨਿਜੀ ਰੱਬ ਨਾਲ ਮੇਲ, ਨਜ਼ਰੀ ਨਿਹਾਲ ਹੋਣ ਵਾਲੀ ਬਾਤ ਹੈ। ਇਹ ਆਪਣੇ ਉੱਚਤਮ ਅਤੇ ਸਰਬੋਤਮ ਆਪੇ ਦੀ ਅਚਾਨਕ ਪਛਾਣ ਹੈ। ਇਹ ਮਨੁੱਖ ਦੇ ਅੰਦਰਲੇ ਅਤੇ ਬਾਹਰਲੇ ਸੰਸਾਰ ਦੀ ਅੰਤਮ ਹਕੀਕਤ ਹੈ। ਉਸ ਬਿਨਾਂ ਘੋਰ ਅੰਧਿਆਰਾ ਹੈ। ਡਾਂਟੇ ਦੇ ਸਵਰਗ ਉਸ ਦੀ ਬੀਟ੍ਰਿਸ ਨਾਲ ਹੀ ਜਗਮਗਾ ਰਹੇ ਹਨ। ਗੁਰੂ ਦੀ ਹਜ਼ੂਰੀ, ਨੂਰੀ ਦੇਵਤਿਆਂ ਅਤੇ ਫ਼ਰਿਸ਼ਤਿਆਂ ਦੇ ਰੂਹਾਨੀ ਸੰਸਾਰ ਦਾ ਰੂਹ ਵਿਚ ਪ੍ਰਵੇਸ਼ ਹੈ। ਇਹ ਜੋ ਕੁਝ ਹੈ, ਗੁਰੂ ਵਿਚ ਹੀ ਸੱਚ ਹੈ, ਗੁਰੂ ਦੇ ਨਾਲ ਹੀ ਸੱਚ ਹੈ, ਉਸ ਬਿਨਾਂ ਸਾਰੇ ਦੇਵਤੇ ਅਤੇ ਫ਼ਰਿਸ਼ਤੇ ਹਨੇਰੇ ਦੇ ਭੂਤ ਪ੍ਰੇਤ ਹਨ।

ਸਾਡੀ ਰੂਹ ਦੇ ਉੱਚੇ ਅਣਵੇਖੇ ਮੰਡਲਾਂ ਦੀ ਵਿਆਖਿਆ ਠੀਕ ਹੋਵੇ ਜਾਂ ਗ਼ਲਤ, ਪਰ ਮਨੁੱਖ ਦੇ ਮਨ ਵਿਚ ਇਸ ਜੀਵਨ ਵਿਚੋਂ ਇਸ ਤੋਂ ਵੱਡੀ ਕੋਈ ਇੱਛਾ, ਜਾਂ ਰੱਬ ਨੂੰ ਪਾਉਣ ਦੀ ਲਾਲਸਾ ਨਾ ਰਹੇ, ਜੇ ਮਰਨ ਪਿਛੋਂ ਸਾਡੀ ਹੋਂਦ ਖ਼ਤਮ ਹੋ ਜਾਵੇ। ਜਿਹੜਾ ਗੁਲਾਬ ਖਿੜਦਾ ਹੈ, ਸਦਾ ਲਈ ਮਰ ਜਾਂਦਾ ਹੈ, ਇਕ ਵਧੀਆ ਪਖੰਡ ਹੈ ਅਤੇ ਇਸੇ ਤਰ੍ਹਾਂ ਦੇ ਹੋਰ ਕਈ ਅਨੁਮਾਨ ਹਨ ਕਿ ਜੀਵਨ, ਕਿਸੇ ਪਦਾਰਥ ਦੀ ਰੋਗ ਗ੍ਰਸਤ ਅਵੱਸਥਾ ਹੈ, ਆਦਿ। ਜੇ ਅਜਿਹਾ ਹੁੰਦਾ ਤਾਂ ਸਿਤਾਰਿਆਂ ਦੀ ਚਮਕ, ਕੰਵਾਰੇ ਰੁਖ਼ਸਾਰਾਂ ਦੀ ਲਾਲੀ, ਮਰਦ ਅਤੇ ਕੁਦਰਤ ਦੇ ਸੰਜੋਗ ਨਾਲ ਰੂਹ ਦੇ ਖ਼ੁਸ਼ਨੁਮਾ ਵਾਅਦੇ, ਇੰਨੇ ਰਹੱਸਮਈ ਅਤੇ ਦਿਲਕਸ਼ ਨਾ ਹੁੰਦੇ। ਭਾਵੇਂ ਅਸੀਂ ਇਸ ਨੂੰ ਸਾਬਤ ਨਾ ਕਰ ਸਕੀਏ, ਇਸ ਮਹਾਨ ਅਦ੍ਰਿਸ਼ਟ ਵਿਚ ਅੰਧਵਿਸ਼ਵਾਸ ਹੀ ਸਾਡੀ ਹੋਂਦ ਦਾ ਵਧੀਆ ਪ੍ਰਮਾਣ ਹੈ। ਹਕੀਕੀ ਰੂਹਾਨੀ ਸ਼ਕਤੀ ਮਨੁੱਖ ਨੂੰ ਆਪਣੇ ਅੰਦਰਲੇ ਸੰਸਾਰ ਤੋਂ ਪ੍ਰਾਪਤ ਹੁੰਦੀ ਹੈ। ਕਲਪਣਾ ਮਨੁੱਖ ਨੂੰ ਉਡਾਰੀ ਦੇ ਖੰਭ ਦਿੰਦੀ ਹੈ। ਸਾਰਾ ਗਿਆਨ ਅਨੁਭੂਤੀ ਹੈ। ਮਨੁੱਖ ਦੀ ਰੂਹਾਨੀ ਚੇਤਨਤਾ, ਉਨ੍ਹਾਂ ਚਮਕਦੇ ਫ਼ਰਿਸ਼ਤਿਆਂ ਤੋਂ ਨਾ ਵਿਛੜਣ ਵਿਚ ਹੈ। ਉਹ ਜਦੋਂ ਵੀ ਕੁਰਾਹੇ ਪੈ ਜਾਂਦਾ ਹੈ, ਉਹ ਉਸ ਦੀ ਮਦਦ ਕਰਦੇ ਹਨ, ਉਹ ਉਸ ਨੂੰ ਆਪਣੀ ਪਵਿੱਤਰ ਹਿੱਕੜੀ ਨਾਲ ਲਾ ਲੈਂਦੇ ਹਨ। ਜਦੋਂ ਦੁਨਿਆਵੀ ਮਿੱਤਰ ਛੱਡ ਜਾਂਦੇ ਹਨ ਉਦੋਂ ਉਹ ਆ ਚੁੰਮਦੇ ਹਨ। ਉਹ ਉਸ ਦੀ ਮਾਨ ਪ੍ਰਤਿਸ਼ਟਾ ਦੀ ਰਾਖੀ ਕਰਦੇ ਹਨ, ਜੇ ਲੋੜ ਹੋਵੇ ਤਾਂ ਉਸ ਨੂੰ ਮਹਾਨ, ਪ੍ਰਾਸਰੀਰਕ, ਰਿੱਧੀਆਂ ਸਿੱਧੀਆਂ ਵਾਲਾ ਅਤੇ ਪ੍ਰਤਿਭਾਸ਼ਾਲੀ ਬਣਾ ਸਕਦੇ ਹਨ। ਉਹ ਉਸ ਦਾ ਹੁਕਮ ਮੰਨਦੇ ਹਨ, ਇਥੋਂ ਤਕ ਕਿ ਉਹ ਜੋ ਵੀ ਅਚੇਤ ਹੀ ਆਪਣੀ

ਤੋਤਲੀ ਜ਼ਬਾਨ ਵਿਚੋਂ ਕਹਿ ਦੇਵੇ। ਇਹ ਉਸ ਦੀ ਸਰਬਗਤਾ ਅਤੇ ਸਰਬ-ਸ਼ਕਤੀ ਮਾਨਤਾ ਦੇ ਰਹੱਸ ਹੀ ਹਨ, ਜੋ ਉਸ ਦੇ ਸਾਥੀ ਹਨ। ਧਰਮ-ਰਾਜ ਉਸ ਦੇ ਹੁਕਮ ਦੀ ਉਡੀਕ ਕਰਦਾ ਹੈ। ਉਸ ਦੀ ਅਰਸ਼ਾਂ ਵੱਲ ਫੇਰੀ ਇਕ ਨਜ਼ਰ ਸਾਰੇ ਦੇਵਤਿਆਂ ਨੂੰ ਉਸ ਦੀ ਮਦਦ ਤੇ ਲਿਆ ਖੁਲ੍ਹਾਰਦੀ ਹੈ। ਅਜਿਹਾ ਬੱਚਾ, ਯਤੀਮਾਂ ਵਰਗਾ, ਇਲਾਹੀ ਸ਼ਕਤੀ ਕਾਰਣ ਸ਼ਕਤੀਸ਼ਾਲੀ ਹੈ। ਉਹ ਉਸ ਦੀ ਛੋਟੀ ਜਿਹੀ ਇੱਛਾ ਤੇ ਨਹੀਂ, ਸਗੋਂ ਸਾਰੇ ਅੰਦਰੂਨੀ ਸੰਸਾਰ ਦੀ ਇੱਛਾ ਤੇ ਹੈ। ਉਹ ਕਾਮਲ ਬਾਲਕ ਹੈ ਅਤੇ ਕਾਮਲ ਪੁਰਖ, ਜਿਸ ਨੂੰ ਇਸ ਤਰ੍ਹਾਂ ਗਿਆਨ ਹੈ।

ਗੁਰੂ ਸਾਹਿਬ ਫ਼ਰਮਾਉਂਦੇ ਹਨ-"ਬੱਚੇ ਨੂੰ ਜੋ ਕੁਝ ਵੀ ਉਹ ਮੰਗਦਾ ਹੈ ਦਿਓ। ਉਹਨੂੰ ਪਿਆਰ ਦਾ ਰੱਜਵਾ ਦੁੱਧ ਪਿਆਓ।" ਅਜਿਹਾ ਬੱਚਾ ਉਸ ਨੂੰ ਵੇਖਦਾ ਹੈ ਉਸਨੂੰ ਪੀਂਦਾ ਹੈ ਅਤੇ ਨਿਗਲ ਲੈਂਦਾ ਹੈ। ਅਜਿਹੇ ਮਨੁੱਖ ਲਈ ਹਰ ਚੀਜ਼ ਨੂਰਾਨੀ ਹੈ। ਉਹ ਹਰ ਥਾਂ ਨੂਰ ਦੀ ਵਰਖਾ ਹੁੰਦੀ ਵੇਖਦਾ ਹੈ, ਉਸ ਵਿਚੋਂ ਹੁਸਨ ਹਜ਼ਾਰ ਗੰਗਾ ਦੇ ਰੂਪ ਵਿਚ ਵਹਿ ਨਿਕਲਦਾ ਹੈ ਅਤੇ ਉਸ ਦੇ ਗੁਰੂ ਦੇ ਦਰਸ਼ਨਾਂ ਵਿਚ ਕੁਲ ਆਲਮ ਸਿਮਟ ਆਉਂਦਾ ਹੈ।

ਇਸ ਤਰ੍ਹਾਂ, ਗੁਰੂ ਦੇ ਮਨ ਵਿਚ, ਮਨੁੱਖ ਆਮ ਕਰਕੇ ਅਤੇ ਸਪੱਸ਼ਟ ਤੌਰ ਤੇ ਸ਼ਰੀਰਕ ਹੈ, ਜਿਸ ਤੋਂ ਉੱਚਾ ਉਠ ਕੇ ਉਹ ਨਿਰੋਲ ਬੌਧਿਕ, ਕਾਬਲ, ਉਸਾਰੂ ਕਲਾਕਾਰ ਅਤੇ ਸੁਹਜ ਵਾਦੀ ਹੈ। ਆਪਣੇ ਇਸ ਬੌਧਿਕ ਆਪੇ ਤੋਂ ਉਪਰ ਉਠ ਕੇ ਉਹ ਵਧੇਰੇ ਕਰਕੇ ਇਲਹਾਮੀ ਅਤੇ ਰੂਹਾਨੀ ਹੈ। ਸਭ ਤੋਂ ਉੱਚੀ ਕਿਸਮ ਦਾ ਮਨੁੱਖ ਉਹ ਹੈ, ਜਿਸ ਦਾ ਸਰੀਰ ਅਤੇ ਮਨ ਉਸ ਲਈ ਕੇਵਲ ਛਾਇਆ ਮਾਤਰ ਹੋਣ ਜਿਨ੍ਹਾਂ ਦੀ ਵਰਤੋਂ ਉਹ ਕੇਵਲ ਆਪਣੇ ਆਲਿਆਂ, ਸੰਦਾਂ ਜਾਂ ਆਪਣੀਆਂ ਸ਼ਕਤੀਆਂ ਵਜੋਂ ਕਰਦਾ ਹੋਵੇ, ਅਤੇ ਉਹ ਉਨ੍ਹਾਂ ਵਿਚੋਂ ਹੈ, ਜਿਨ੍ਹਾਂ ਦੀ ਰੂਹ ਜਗਮਗਾ ਰਹੀ ਹੈ ਅਤੇ ਜਿਨ੍ਹਾਂ ਦੇ ਘੁੰਮਦੇ ਸੰਸਾਰ ਵਿਚ ਗੁਰੂ ਕੇਂਦਰ ਵਿਚ ਹੈ ਅਤੇ ਉਨ੍ਹਾਂ ਦੇ ਅੰਦਰ ਆਪਣੇ ਆਪੇ ਦਾ ਇਕ ਅਜੀਬ ਜਿਹਾ ਤਾਰਕ-ਮੰਡਲ, ਵੱਖਰਾ, ਦੇਵਤਿਆਂ ਦਾ ਅੰਦਰੂਨੀ ਸੁੰਦਰ ਸੰਸਾਰ ਝਲ੍ਹਕਾਂ ਮਾਰ ਰਿਹਾ ਹੈ। ਉਹ ਹਮੇਸ਼ਾਂ ਪਿਆਰ ਵਿਚ ਖੀਵਾ ਰਹਿੰਦਾ ਹੈ। ਜੋ ਲੋਕ, ਆਪਣੇ ਮਨ ਵਿਚ ਗੁਰੂ ਤੋਂ ਕਿਸੇ ਵੱਡੇ ਰੱਬ ਦਾ ਇਹਸਾਸ ਰਖਦੇ ਹਨ, ਉਨ੍ਹਾਂ ਨੂੰ ਨਹੀਂ ਪਤਾ ਕਿ ਸਰਗੁਣ ਨਾਲ ਕਿੰਨਾ ਕੁ ਪਿਆਰ ਹੋ ਸਕਦਾ ਹੈ ਅਤੇ ਉਹ ਇਹ ਵੀ ਨਹੀਂ ਜਾਣਦੇ ਕਿ ਇਸ ਹਨੇਰੇ ਸੰਸਾਰ ਵਿਚ ਮੌਤ ਤੋਂ ਪਹਿਲਾਂ ਅਤੇ ਰੌਸ਼ਨ ਸੰਸਾਰ ਵਿਚ ਮੌਤ ਪਿਛੋਂ ਇਸ ਨਿੱਜੀ ਮਿੱਤਰਤਾ, ਇਸ ਨਿੱਜੀ ਪਿਆਰ ਅਤੇ ਰਾਖੀ ਦੀ ਕਿੰਨੀ ਲੋੜ ਹੈ। ਇਸ ਦੁਨੀਆਂ ਵਿਚ ਵਿਚਰਨ ਅਤੇ ਇਸ ਨੂੰ ਛੱਡ ਦੇਣ ਪਿਛੋਂ ਵੀ ਰੂਹ ਦੀ ਇਕਸਾਰਤਾ ਦੀ ਬਹੁਤ ਲੋੜ ਹੈ। ਭੌਤਿਕ ਤੌਰ ਤੇ ਸੰਕੇਤਕ ਰੂਪ ਵਿਚ ਕਹਿੰਦੇ ਹੋਏ, ਜਿਵੇਂ ਜਿਵੇਂ ਭੂਤ, ਇਥੇ ਲੰਡਨ ਨਿਊਯਾਰਕ, ਲਾਹੌਰ ਅਤੇ ਕਲਕੱਤੇ ਦੀਆਂ ਗਲੀਆਂ ਦੇ ਚੱਕਰ ਕਟਦੇ ਹਨ, ਇਸ ਤਰ੍ਹਾਂ ਉਥੇ ਫਿਰਦੇ ਹਨ, ਅਤੇ ਰੂਹ ਨੂੰ ਸਰੀਰ ਤਿਆਗਣ ਪਿਛੋਂ ਸ਼ਾਂਤੀ, ਸੁਖ, ਅਤੇ ਸੁਰੱਖਿਆ ਅਤੇ ਹਕੀਕੀ ਅਸਲੀ ਸੁਖ, ਜੋ ਦੈਵੀ ਮਿੱਤਰਤਾ ਤੋਂ ਮਿਲਦਾ ਹੈ, ਦੀ ਲੋੜ ਹੈ। ਜਿਵੇਂ ਵਿਹਲੀਆਂ ਖ਼ਿਆਲੀ ਗੱਲਾਂ ਬਾਤਾਂ ਜਾਂ ਬੌਧਿਕ ਪ੍ਰਾਪਤੀਆਂ, ਕਿ ਸਭ ਕੁਝ ਇਕ ਹੀ ਹੈ, ਜਿਵੇਂ ਇਥੇ ਕਿਸੇ ਦੀ, ਜਦੋਂ ਕੋਈ ਜ਼ਾਲਮ ਮਾਸੂਮਾਂ ਤੇ ਜ਼ੁਲਮ ਢਾਉਂਦਾ ਹੈ ਅਤੇ ਜਦੋਂ ਕੋਈ ਜਾਨਵਰ ਕਿਸੇ ਇਸਤਰੀ ਤੇ ਝਪਟਦਾ ਹੈ, ਮਦਦ ਨਹੀਂ ਕਰ ਸਕਦੀਆਂ, ਇਸ ਤਰ੍ਹਾਂ ਉਹ ਉਥੇ ਵੀ ਕਿਸੇ ਕੰਮ ਨਹੀਂ ਆਉਣਗੀਆਂ। ਹਨੇਰੇ ਦੇ ਭੂਤ ਉਥੇ ਰਾਹੀ ਦਾ ਰਾਹ ਰੋਕ ਲੈਂਦੇ ਹਨ ਅਤੇ ਨੂਰੀ ਫ਼ਰਿਸ਼ਤਿਆਂ

ਨਾਲ ਸਿਮਰਨ ਅਤੇ ਨਾਮ ਰਾਹੀਂ ਮੇਲ ਮਿਲਾਪ ਜਾਂ ਮਹਾਨ-ਪੁਰਖਾਂ ਦੀ ਦੈਵੀ ਮਿੱਤਰਤਾ ਇਕ ਪੂਰਾ ਕੱਵਚ ਹੈ ਜੋ ਰੂਹ ਦੀ ਮੌਤ ਪਿਛੋਂ ਜਿਤ ਕਰਾਉਂਦਾ ਹੈ। ਅਤੇ ਇਸੇ ਤਰ੍ਹਾਂ ਹੀ ਇਸ ਧਰਤੀ ਦੇ ਦੈਨਿਕ ਜੀਵਨ ਵਿਚ। ਇਹ ਸਾਰੀ ਮਨੋਵਿਗਿਆਨਕ ਵਾਕ ਬਣਤਰ ਸੰਕੇਤਕ ਹੈ। ਇਹ ਅਸਲ ਵਿਚ ਵਾਪਰਨ ਵਾਲੀ ਗੱਲ ਦੀ ਪ੍ਰਤੀਨਿਧਤਾ ਨਹੀਂ ਕਰਦੀ।

ਮੱਖੀ ਲਈ ਕੰਵਲ, ਅਤੇ ਬੱਸ, ਮਨੁੱਖ ਲਈ ਕਾਮਣੀ, ਜਿਸ ਨੂੰ ਪਿਆਰਦਾ ਹੈ, ਅਤੇ ਬੱਸ, ਭੁਖੇ ਲਈ ਰੋਟੀ ਦਾ ਟੁਕੜਾ ਅਤੇ ਬੱਸ, ਪਿਆਸੇ ਲਈ ਪਾਣੀ ਦਾ ਪਿਆਲਾ ਅਤੇ ਬੱਸ। ਜਾਂ ਇਸ ਥੋੜ੍ਹ-ਚਿਰੇ ਜੀਵਨ ਵਿਚ ਨੀਂਦਰ ਕਿਉਂ? ਮਨੁੱਖ ਦੇ ਮਾੜੇ ਜਿਹੇ ਯਕੀਨ ਲਈ ਬੁਧ, ਗੁਰੂ ਨਾਨਕ ਅਤੇ ਈਸਾ ਮਸੀਹ ਤੋਂ ਪਰੇ ਕੁਝ ਨਹੀਂ। ਜੇ ਕੁਝ ਹੈ ਤਾਂ ਉਹ ਅਚੰਬੇ ਵਿਚ ਲਿਵਲੀਨਤਾ ਹੈ, ਇਹ ਵਜਦ ਦੀ ਨੀਂਦਰ ਹੈ ਅਤੇ ਪਿਆਰ ਵਿਚ ਆਪੇ ਦੀ ਮੌਤ ਹੈ। ਇਹ ਉਸ ਤੋਂ ਛੁਟ ਸਭ ਕੁਝ ਨੂੰ ਭੁਲ ਜਾਣ ਵਾਲੀ ਦਿਸ਼ਾ ਹੈ। ਇਹ ਮਨੁੱਖ ਦੀ ਉਸ ਮਹਾਨ ਰੂਹਾਨੀ ਪ੍ਰਵਿਰਤੀ ਦੀ ਸਿੱਖੀ ਹੈ, ਜੋ ਉਸ ਨੂੰ ਪਰਵਰਦਿਗਾਰ ਵੱਲੋਂ ਮਹਾਨ ਤੋਹਫੇ ਦੇ ਰੂਪ ਵਿਚ ਮਿਲੀ ਹੈ।

ਰੂਹਾਨੀ ਪ੍ਰਵਿਰਤੀ ਇਕ ਜਿਉਂਦਾ ਜਾਗਦਾ ਪਿਆਰ ਹੈ, ਭਾਵੇਂ ਉਹ ਮਾਲਕ ਪ੍ਰਤਿ ਕੁੱਤੇ ਦੇ ਪਿਆਰ ਵਾਂਗ ਗੂੰਗਾ ਅਤੇ ਅਰਥ-ਹੀਣ ਹੈ। ਇਹ ਅਜਿਹਾ ਹੀ ਸਿਰਜਨਾ ਕਾਰਜ ਹੈ, ਜਿਹਾ ਕਿ ਸੂਰਜ ਮੰਡਲ-ਅਸੀਂ ਮੋਮ ਬੱਤੀਆਂ ਬਣਾ ਸਕਦੇ ਹਾਂ, ਸੂਰਜ ਨਹੀਂ।

"ਮੈਂ ਗੁਰੂ ਨਾਨਕ ਦਾ ਜਸ ਗਾਉਂਦਾ ਹਾਂ। ਮੈਂ ਮੰਨਦਾ ਹਾਂ ਕਿਉਂਕਿ ਇਹ ਗੁਰੂ ਨਾਨਕ ਦਾ ਆਦੇਸ਼ ਹੈ", ਭਾਈ ਵੀਰ ਸਿੰਘ, ਇਕ ਸਿੱਖ, ਕਹਿੰਦਾ ਹੈ, "ਮੈਂ ਉਸਦਾ ਜੱਸ ਨਹੀਂ ਗਾਉਂਦਾ, ਜਿਸ ਦੀ ਅਰਾਧਨਾ ਗੁਰੂ ਗ੍ਰੰਥ ਸਾਹਿਬ ਵਿਚ ਹੈ, ਮੈਂ ਕੇਵਲ ਗੁਰੂ ਦਾ ਜੱਸ ਗਾਉਂਦਾ ਹਾਂ।"

# 3. ਸਿਮਰਨ ਦਾ ਨੂਰੀ ਖਿੜਿਆ ਬਾਗ਼

## 1. ਸਾਡਾ "ਨਾਮ"

ਗੁਰੂ ਨਾਨਕ ਉਹ 'ਨਾਮ' ਹੈ, ਜਿਸ ਦਾ ਅਸੀਂ ਜਾਪ ਕਰਦੇ ਹਾਂ ਜਿਵੇਂ ਕਿ ਪੰਛੀ ਪਹੁ ਫੁਟਾਲੇ ਸਮੇਂ ਚਹਿਚਹਾ ਉਠਦੇ ਹਨ। ਗੁਰੂ ਨਾਨਕ, ਗੁਰੂ ਨਾਨਕ, ਕਹਿੰਦੇ, ਅਸੀਂ ਲੰਘ ਜਾਂਦੇ ਹਾਂ। ਉਦੋਂ ਨਾਂ ਹੀ ਅਸੀਂ ਖੱਬੇ ਵੇਖਦੇ ਹਾਂ ਨਾ ਸੱਜੇ ਸਾਡੇ ਬੁਲ੍ਹ ਨਾਮ ਦੀ ਸ਼ਹਿਦ ਨਾਲ ਜੁੜੇ ਹੁੰਦੇ ਹਨ, ਸਾਡੇ ਨੈਣ ਗੁਰੂ-ਮਨ ਦੇ ਮਹਾਨ, ਸੁੱਚੇ ਸੱਚੇ ਸੰਸਾਰ ਦੇ ਸੁਪਨੇ ਨਾਲ ਨਸ਼ਿਆਏ ਹੁੰਦੇ ਹਨ। ਅਸੀਂ ਜੀਵਨ-ਮੰਤਰ ਨੂੰ ਮਸ਼ੀਨ ਵਾਂਗ ਗੁਨਗੁਨਾਂਦੇ ਜਾਂਦੇ ਹਾਂ ਅਤੇ ਅਸੀਂ ਲੋਕਾਂ ਦੇ ਦਿਲਾਂ ਅਤੇ ਵਸਤਾਂ ਤੋਂ ਪ੍ਰਭਾਵਤ ਹੋਏ ਬਿਨਾਂ ਅਤੇ ਕਿਸੇ ਨੂੰ ਦੁਖੀ ਕੀਤੇ ਬਿਨਾਂ ਹੀ ਲੰਘ ਜਾਂਦੇ ਹਾਂ। ਅਸੀਂ ਕੁਲ ਆਲਮ ਦੇ ਰਕਤ ਵਿਚ ਇਕ ਚੰਗੇ ਵਿਚਾਰ ਵਾਂਗ ਹਲੂਲ ਕਰਦੇ ਜਾਂਦੇ ਹਾਂ, "ਨਾਮ" ! "ਨਾਮ"।

ਜਿਵੇਂ ਬੱਚਾ ਆਪਣੀ ਮਾਂ ਨੂੰ ਜਾਣਦਾ ਹੈ ਅਤੇ ਬੱਸ, ਅਸੀਂ ਵੀ ਆਪਣੇ ਨਾਮ ਨੂੰ ਜਾਣਦੇ ਹਾਂ ਅਤੇ ਬੱਸ। ਉਹ ਬੱਚੇ ਨੂੰ ਪੁੱਛਦੇ ਹਨ, ਰੱਬ ਕੀ ਹੈ ਅਤੇ ਕਿੱਥੇ ਹੈ ? ਬੱਚਾ ਕਿਵੇਂ ਬੋਲ ਸਕਦਾ ਹੈ ? ਬੱਚਾ ਹੱਸਦਾ ਹੈ। ਬੱਚੇ ਨੇ ਅਜੇ ਨਾ ਭਾਸ਼ਾ ਸਿੱਖੀ ਹੈ ਅਤੇ ਨਾ ਹੀ ਵਿਚਾਰ। ਤੁਸੀਂ ਖ਼ੁਦਾ ਵਿਚ ਵਿਸ਼ਵਾਸ ਰੱਖਦੇ ਹੋ ਜਾਂ ਨਹੀਂ? ਇਹ ਅਤੇ ਉਹ ਕਹੋ ਅਸ਼ਿਸ਼ਟ ਸਵਾਲ ਹਨ। ਇੰਨਾ ਹੀ ਕਾਫ਼ੀ ਹੈ, ਗੁਰੂ ਦੀ ਬੁਕਲ ਵਿਚ ਮੈਂ ਲੁਕਿਆ ਹੋਇਆ ਹਾਂ ਅਤੇ ਮੈਨੂੰ ਅਜ਼ਲੀ ਖ਼ੁਸ਼ੀ ਪ੍ਰਾਪਤ ਹੈ, ਜਿਸ ਪਾਸ ਇਨ੍ਹਾਂ ਸਵਾਲਾਂ ਲਈ ਕੋਈ ਉੱਤਰ ਨਹੀਂ।

ਇਸ ਤਰ੍ਹਾਂ ਤੁਸੀਂ ਲੜਾਈਆਂ ਨਹੀਂ ਲੜ ਸਕਦੇ ਤੁਸੀਂ ਬਿਨਾਂ ਸ਼ਰੀਰ ਤੋਂ ਰੂਹ ਦੀ ਸ਼ਾਂਤੀ ਲੱਭ ਰਹੇ ਹੋ ਅਤੇ ਸਰੀਰ ਬਿਨਾਂ ਰੂਹ ਕੀ ਹੈ ? ਨਹੀਂ, ਮੇਰਾ ਇਕ ਅਰਸ਼ੀ ਮਿੱਤਰ ਹੈ, ਜੋ ਮੈਨੂੰ ਬਚਾਉਂਦਾ ਹੈ ਅਤੇ ਸਾਰਿਆਂ ਨੂੰ ਵੀ। ਜੇ ਮੈਂ ਜਿਊਣਾ ਹੈ ਤਾਂ ਮੈਂ ਉਸ ਦੇ ਹੁਕਮ ਅੰਦਰ ਜੀਵਾਂਗਾ ਅਤੇ ਉਹ ਤੇਰੇ ਅਤੇ ਮੇਰੇ ਤੋਂ ਵੱਧ ਜਾਣਦਾ ਹੈ। ਮੇਰਾ ਵਿਸ਼ਵਾਸ ਹੈ, ਉਹ ਸੇਵਕ ਨੂੰ ਇਕ ਦਿਨ ਵਿਚ, ਇਕ ਲਮਹੇ ਵਿਚ ਰੰਗ ਸਕਦਾ ਹੈ। ਵਡਿਆਈ ਸਾਰੀ ਉਸੇ ਦੀ ਹੈ। ਮਹਾਂਪੁਰਖ ਤਾਂ ਉਸ ਦੀ ਕਿਰਪਾ ਦੇ ਮਾਧਿਅਮ ਹਨ। ਜੋ ਆਪਣੇ ਪਿਤਾ ਦੀ ਰਜ਼ਾ ਵਿਚ ਹੈ ਮਹਾਨ ਹੈ। ਹੋਰ ਕੋਈ ਨਹੀਂ, ਹੋਰ ਕੋਈ ਨਹੀਂ। ਉਸ ਸੇਵਾ ਦੀ ਵਡਿਆਈ ਹੈ, ਜੋ ਆਪਣੇ ਸੇਵਕ ਨੂੰ ਕਰਨ ਲਈ ਕਹਿੰਦਾ ਹੈ। ਟਹਿਣੀ ਤੇ ਬੈਠਾ ਪੰਛੀ, ਜੋ ਸੁਬਾ ਸਾਦਕ ਵੇਲੇ ਚਹਿਚਹਾ ਉਠਦਾ ਹੈ, ਉਸ ਹਦ ਤਕ ਹੀਰੋ ਹੈ। ਸਾਡਾ ਵਿਸ਼ਵਾਸ ਹੈ ਕਿ ਮਨੁੱਖ ਬੱਚੇ ਵਾਂਗ, ਬਛੜੇ ਵਾਂਗ, ਪੰਛੀ ਵਾਂਗ ਸ਼ਕਤੀ ਹੀਣ ਹੈ।

## 2. ਸਾਡੇ ਲੰਮੜੇ ਕੇਸ

ਕੀ ਤੁਸੀਂ ਜਾਣਦੇ ਹੋ ਕਿ ਸਾਡੇ ਲੰਮੇ ਕੇਸ, ਭਰਮ ਦੇ ਸਾਗਰ ਦੀਆਂ ਫਿਰਤੂ ਲਹਿਰਾਂ

ਹਨ। ਗੁਰੂ ਗੋਬਿੰਦ ਸਿੰਘ ਨੇ ਚੇਤਨਾ ਦੇ ਸਾਗਰ ਦੀਆਂ ਲਹਿਰਾਂ ਨੂੰ ਇਕੱਠਾ ਕੀਤਾ, ਜਿਵੇਂ ਮਾਂ ਆਪਣੇ ਬੱਚੇ ਦੇ ਕੇਸ ਗੁੰਦਦੀ ਹੈ। ਮਨੁੱਖ ਕੀ ਹੈ, ਚੇਤਨਤਾ ਦਾ ਸਾਗਰ ਹੀ ਤਾਂ ਹੈ। ਮਾਲਕ ਨੇ ਉਨ੍ਹਾਂ ਨੂੰ ਧੋਤਾ, ਕੰਘਾ ਕੀਤਾ ਅਤੇ ਭਵਿੱਖਤ ਮਨੁੱਖਤਾ, ਜੋ ਜ਼ਾਤਪਾਤ ਦੇ ਵਿਤਕਰੇ ਤੋਂ ਰਹਿਤ ਹੋਵੇ, ਮਨੁੱਖ ਮਨੁੱਖ ਦੇ ਵਿਚਾਲੇ ਦੇ ਭੇਦ-ਭਾਵ ਤੋਂ ਉਪਰ ਉਠੇ ਅਤੇ ਜੋ ਰੂਹਾਨੀ ਭਾਈਚਾਰੇ ਦੀ ਸ਼ਾਂਤੀ ਅਤੇ ਸਦਭਾਵਨਾ ਲਈ ਕੰਮ ਕਰੇ, ਦੇ ਸੰਕਲਪ ਵਜੋਂ ਉਸ ਨੂੰ ਜੂੜੇ ਦਾ ਰੂਪ ਦਿੱਤਾ। ਜੋ ਉਸ ਦਾ ਜੂੜਾ ਰੱਖਦਾ ਹੈ ਉਹ ਸਭ ਦਾ ਭਰਾ ਹੈ, ਖ਼ੁਦਗਰਜ਼ੀ ਦੀ ਮੰਦ ਭਾਵਨਾ ਤੋਂ ਆਜ਼ਾਦ ਹੈ। ਉਸ ਲਈ ਇਹ ਲਾਜ਼ਮੀ ਹੈ ਕਿ ਉਹ ਨਾ ਹੀ ਕਿਸੇ ਵੱਖਰੀ ਨਸਲ, ਧਰਮ ਦਾ ਹੋਵੇ, ਅਤੇ ਨਾ ਹੀ ਲੁਟਮਾਰ ਕਰਦੀਆਂ, ਦੂਜੇ ਲੋਕਾਂ ਨੂੰ ਅਧੀਨ ਕਰਨ ਲਈ ਜ਼ੁਲਮ ਕਰਦੀਆਂ ਕੌਮੀ ਗੁਟ-ਬੰਦੀਆਂ ਵਿਚੋਂ ਹੋਵੇ।

ਉਹ ਲੋਕ ਜਿਨ੍ਹਾਂ ਨੂੰ ਪਿਆਰ ਦੇ ਨੇਮਾਂ ਦਾ ਪਤਾ ਨਹੀਂ, ਉਨ੍ਹਾਂ ਨੂੰ ਮਾਲਕ ਦੇ ਬਖ਼ਸ਼ੇ ਪਵਿੱਤਰ ਜੂੜੇ ਨੂੰ ਧਾਰਣ ਨਹੀਂ ਕਰਨਾ ਚਾਹੀਦਾ ਅਤੇ ਜੋ ਕੇਸ ਰੱਖਦੇ ਹਨ, ਤਾਂ ਉਨ੍ਹਾਂ ਨੂੰ ਤੇ ਉਸ ਨੂੰ ਇਜੜ ਵਿਚ ਰੂਹਾਨੀ ਤੌਰ ਤੇ ਵੱਖਰਾ ਕਰਨ ਲੈਣ ਦੇ ਚਿੰਨ੍ਹ ਵਜੋਂ ਰੱਖਣਾ ਚਾਹੀਦਾ ਹੈ। ਅਜਿਹਾ ਹੀ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ। ਉਸ ਦੀ ਫ਼ਰਮਾ-ਬਰਦਾਰੀ ਹੀ ਜੀਵਨ ਹੈ। ਉਸ ਮਹਾਨ ਪਿਆਰ ਤੋਂ ਬਾਹਰ ਕੋਈ ਜੀਵਨ ਨਹੀਂ। ਗੁਰੂ ਗੋਬਿੰਦ ਸਿੰਘ ਦੇ ਕੇਸਾਧਾਰੀ ਵੀਰਾਂ ਦਾ ਨਿਸ਼ਾਨਾ ਹੀ ਵੱਖਰਾ ਹੈ, ਸੇਧ ਹੀ ਵੱਖਰੀ ਹੈ। ਉਨ੍ਹਾਂ ਦੀ ਪ੍ਰੇਰਣਾ ਹੀ ਵੱਖਰੀ ਹੈ।

ਸਾਡੇ ਜੀਵਨ ਦੀਆਂ ਸ਼ਰਤਾਂ ਨਾਲ ਇਸ ਦਾ ਕੋਈ ਸੰਬੰਧ ਨਹੀਂ। ਅਸੀਂ ਕੰਡਿਆਂ ਦੀ ਸੇਜ ਜਾਂ ਚਿਕੜ ਦੀ ਸੇਜ ਤੇ ਇਕੋ ਜਿਹੀ ਖੁਸ਼ੀ ਨਾਲ ਫੁੱਲਾਂ ਵਾਂਗ ਖਿੜਦੇ ਹਾਂ, ਕਿਉਂਕਿ ਉਸ ਦੇ ਸਨਮੁਖ ਹੋਣਾ, ਉਸ ਵਿਚ ਰਹਿਣਾ, ਉਸ ਲਈ ਸਵਾਸ ਲੈਣਾ ਹੀ ਸਾਡਾ ਜੀਵਨ ਹੈ ਅਤੇ ਜੋ ਕੋਈ ਗੁਰੂ ਗੋਬਿੰਦ ਸਿੰਘ ਦਾ ਖ਼ਾਲਸਾ ਬਣਨਾ ਚਾਹੁੰਦਾ ਹੋਵੇ, ਆਓ ਅਤੇ ਬਣੋ। ਇਹ ਪਿਆਰ ਦਾ ਜੀਵਨ ਹੈ, ਕਿਸੇ ਹੋਰ ਸੱਚਾਈ ਦਾ ਨਹੀਂ। ਹੋਰਨਾਂ ਸੱਚਾਈਆਂ ਨਾਲ ਸਾਨੂੰ ਕੀ। ਅਸੀਂ ਗੁਰੂ ਗੋਬਿੰਦ ਸਿੰਘ ਦੇ ਕੇਸਾਂ ਧਾਰੀਆਂ ਦਾ ਸੰਘ ਹਾਂ, ਸਾਡੇ ਮਨੋਰਥ ਪ੍ਰਾਲਭਦ ਵਾਂਗ ਅਭੇਦ ਹਨ।

## 3. ਉਤੇਜਿਤ ਘੁੱਗੀਆਂ

ਸਾਡੇ ਗੁਰੂ ਨਾਨਕ ਸਾਹਿਬ ਨੇ ਲੋਕਾਂ ਦਾ ਰੁਖ਼ ਮਨੁੱਖ ਦੀ ਅਸਲੀ ਮੂਲ ਚੰਗਿਆਈ ਵੱਲ ਮੋੜਿਆ। ਉਨ੍ਹਾਂ ਕਿਸੇ ਨੂੰ ਉਸ ਦੇ ਜੀਵਨ ਕੇਂਦਰ ਤੋਂ ਬਾਹਰ ਵੱਲ ਨਹੀਂ ਪ੍ਰੇਰਿਆ। ਮਨੁੱਖ ਨੂੰ ਜੋ ਕੁਝ ਉਹ ਹੈ ਅਤੇ ਜਿਸ ਹੈਸੀਅਤ ਵਿਚ ਹੈ, ਚਾਉ ਵਿਚ ਨਾ ਵੇਖ ਕੇ ਤਰਸ ਖਾਧਾ। ਜੀਵਨ ਪ੍ਰਸਥਿਤੀਆਂ, ਦੋਵੇਂ ਸਰੀਰ ਅਤੇ ਮਨ ਦੀਆਂ, ਦੀ ਕੋਈ ਮਹੱਤਤਾ ਨਹੀਂ। ਭੁਖ ਦਾ ਪਿੰਜਿਆ ਅਤੇ ਰੱਜਿਆ ਪੁਜਿਆ ਸਰੀਰ ਇਕੋ ਰੂਹਾਨੀ ਨਜ਼ਰੀਏ ਦੇ ਸੂਚਕ ਹਨ। ਉਸ ਦੇ ਹੋਣ ਦੀ ਖ਼ੁਸ਼ੀ, ਆਲਮ-ਫ਼ਾਜ਼ਲ ਹੋਣ ਜਾਂ ਅਨਪੜ ਹੋਣ ਤੋਂ ਪਰ੍ਹੇ ਦੀ ਗੱਲ ਹੈ, ਰੂਹ ਦੀ ਖ਼ੁਸ਼ੀ ਦਾ ਗਿਆਨ ਸਦਾ ਸੁਤੰਤਰ ਹੁੰਦਾ ਹੈ। ਉਹ ਜੀਵਨ ਪੂਰੀ ਤਰ੍ਹਾਂ ਲਟ ਲਟ ਬਲ ਰਿਹਾ ਹੁੰਦਾ ਹੈ, ਜੋ ਗੁਰੂ ਨੇ ਆਪਣੇ ਸਾਹ ਨਾਲ ਜਗਾਇਆ ਹੈ। ਭਾਰਤ ਵਿਚ ਪੈਦਾ ਹੋਣ ਕਰਕੇ, ਉਸ ਦੀ ਭਾਸ਼ਾ, ਇਥੇ ਵਰਤੋਂ ਵਿਚ ਆ ਰਹੇ ਸ਼ਬਦਾਂ ਤਕ ਸੀਮਿਤ ਰਹਿੰਦੀ ਹੈ। ਉਹ ਦੋਹਾਂ, ਮੁਸਲਮਾਨਾਂ ਅਤੇ ਹਿੰਦੂਆਂ ਨੂੰ ਮਿਲੇ ਅਤੇ ਇਨਸਾਨ ਬਣਨ ਲਈ ਕਿਹਾ, ਪਿਆਰ ਦੇ ਕਾਨੂੰਨ ਅਨੁਸਾਰ ਸੰਸਾਰ

ਦੀ ਨਵੀਂ ਸਮਾਜਿਕ ਪੁਨਰ ਉਸਾਰੀ ਸੰਬੰਧੀ ਦਿੱਤੇ ਸੁਝਾਅ, ਮਨੁੱਖਾਂ ਦੇ ਵਿਕਾਸ ਵਿਚ ਪਾਇਆ ਇਕ ਅਦੁੱਤੀ ਹਿੱਸਾ ਹਨ। ਉਨ੍ਹਾਂ ਨੇ ਗੁਰੂ ਪਿਆਰ ਵਿਚ ਖੀਵੇ ਇਕ ਆਦਰਸ਼ ਸਮਾਜ ਦੀ ਸਿਰਜਨਾ ਕੀਤੀ-ਇਹ ਇਕ ਮਹਾਨ ਅਤੇ ਸਫ਼ਲ ਤਜਰਬਾ ਸੀ। ਸੱਦ ਸੀ ਕੇਵਲ ਮਨੁੱਖ, ਮਨੁੱਖ, ਮਨੁੱਖ। ਇਹ ਨਵੇਂ ਧਰਮ ਦੇ ਤੇਜ਼ ਪ੍ਰਤਾਪ ਅਤੇ ਤਾਜ਼ਗੀ ਨਾਲ ਆਉਂਦੀ ਹੈ, ਇਹ ਕੋਈ ਨਵੇਂ ਫ਼ਿਰਕੇ ਨਾਲ ਨਹੀਂ ਸਗੋਂ, ਮਨੁੱਖ ਦੀ ਆਪਣੀ ਅਸਲੀ ਅਤੇ ਸੱਚੀ ਮਰਦਾਨਗੀ ਲਈ ਇਕ ਸ਼ਕਤੀਸ਼ਾਲੀ ਮਿਠੀ ਅਤੇ ਅਰੁੱਕ ਸੱਦ ਹੈ।

ਕੁਹਾੜੀ ਲੈ ਕੇ, ਇਥੋਂ ਤਕ ਕਿ ਨਾਸ਼ ਕਰਨ ਵਾਲੇ ਮਨੁੱਖ ਨੂੰ ਵੀ ਛਾਂ ਦੇਣ ਵਾਲੇ ਰੁੱਖ ਮਹਿਕ ਦੇਣ ਵਾਲੇ ਫੁੱਲ ਨੇ ਉਨ੍ਹਾਂ ਲੋਕਾਂ ਨਾਲੋਂ, ਗੁਰੂ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਿਆ ਹੈ, ਜੋ ਛੋਟੀ ਹੀ ਪਸ਼ੂਆਂ ਵਾਲੀ ਖ਼ੁਦਗ਼ਰਜ਼ੀ ਦੇ ਆਉਂਦਿਆਂ ਹੀ ਪੱਥ ਭ੍ਰਸ਼ਟ ਹੋ ਜਾਂਦੇ ਹਨ।

ਪੂਰੇ ਖਿੜੇ ਕਮਲ ਪੂਰੇ ਖਿੜੇ ਗੁਲਾਬ ਦੇ ਫੁੱਲ ਆਤਮ ਜੀਵਨ ਚੰਗਿਆੜੀ ਨਾਲ ਭਖ ਰਹੇ ਹਨ, ਜਿਸ ਨੂੰ ਗੁਰੂ ਸਾਹਿਬਾਂ ਨੇ ਕਿਹਾ ਹੈ ਕਿ ਇਹ ਰੂਹਾਨੀ ਹੈ। ਇਹ ਮਨੁੱਖਾਂ ਵਿਚ ਨਹੀਂ, ਜਿਨ੍ਹਾਂ ਦੀਆਂ ਵੱਖ ਵੱਖ ਜਾਤੀਆਂ ਤੇ ਧਰਮ ਹਨ ਅਤੇ ਦਿਮਾਗ਼ ਇਲਮੀਅਤ ਨਾਲ ਤੂਣੇ ਪਏ ਹਨ। ਮਨੁੱਖ ਦੀ ਉਸ ਉੱਨਤੀ ਦਾ ਕੀ ਲਾਭ ਹੈ ਜੋ ਉਸ ਨੂੰ ਮਨੁੱਖ ਅਤੇ ਕੁਦਰਤ ਦਾ ਭਰਾ ਨਹੀਂ ਬਣਾਉਂਦੀ ? ਮਨੁੱਖੀ ਜਾਂ ਦੈਵੀ ਹਮਦਰਦੀ ਦੀ ਅਸੀਮ ਚੇਤਨਾ ਹੀ ਜੀਵਨ ਹੈ। ਪਰ ਅੱਜ ਦੇ ਸਾਰੇ ਨੀਤੀ ਸ਼ਾਸਤਰ ਅਤੇ ਧਰਮ ਅਤੇ ਸਮਾਜ ਸਾਨੂੰ ਪੱਥਰ ਬਣਾਉਣ ਤੇ ਲੱਗੇ ਹੋਏ ਹਨ।

ਘੁੱਗੀਆਂ ਦੀ, ਉਤੇਜਿਤ ਹੋਈਆਂ ਘੁੱਗੀਆਂ ਦੀ ਇਕ ਡਾਰ, ਤੜਕ ਸਾਰੇ ਰੁਸ਼ਨਾਏ ਬਦਲਾਂ ਵਾਂਗ ਆਪਣੇ ਚਿੱਟੇ ਖੰਭਾਂ ਨੂੰ ਫੜਫੜਾਉਂਦੀ, ਆਪਣੀ ਖ਼ੁਸ਼ੀ ਵਿਚ ਜਾ ਰਹੀ ਗੁਰੂ ਦੀ ਰੂਹਾਨੀਅਤ ਦਾ ਚਿੰਨ੍ਹ ਹੈ, ਨਾ ਕਿ ਪੱਥਰ ਦਾ ਬੁਤ। ਨਾ ਹੀ ਸਮੇਂ ਨੇ ਪਧਰਾਇਆ ਪੱਥਰ-ਵੱਟੇ ਦਾ ਦੇਵਤਾ।

## 4. ਸਿਤਾਰਿਆਂ ਜਿੰਨੀ ਸ਼ੋਭਾ ਨਾਲ

ਰੂਹਾਨੀ ਪ੍ਰਵਿਰਤੀ, ਜੀਵਨ ਦੀਆਂ ਘੱਟ ਜਾਂ ਵੱਧ ਵਿਕਸਤ ਸਟੇਜਾਂ ਤੋਂ ਸੁਤੰਤਰ ਰਹਿੰਦੀ ਹੈ, ਮੂਕ ਹਿਰਣੀ ਅਤੇ ਖਿੰਡਿਆ ਘਾਅ, ਖ਼ੂਬਸੂਰਤ ਤਿੱਤਰ ਜੋ ਖ਼ੁਸ਼ੀ ਨਾਲ ਪ੍ਰਭਾਤ ਨੂੰ ਵਾਜਾਂ ਮਾਰਦੇ ਹਨ ਅਤੇ ਆਪਣੇ ਖ਼ੁਦਾ ਦੇ ਸਜਦੇ ਵਿਚ ਡਿਗੇ ਪੈਗ਼ੰਬਰ ਵਾਂਗ ਬਰਾਬਰ ਅਰਦਾਸ ਕਰਦੇ ਰਹਿੰਦੇ ਹਨ। ਇਹ ਤਾਂ ਸਿਤਾਰਿਆਂ ਵਰਗੀ ਸ਼ੋਭਾ ਰਖਦੇ ਹੋਏ ਧਰਤੀ ਤੇ ਐਨ ਸਿੱਧੇ ਖੜੇ ਰੇਸ਼ੇ ਵਾਂਗ ਹੈ।

ਇਕ ਸਿਰੇ ਤੇ, ਵਹਿਮ ਭਰਮ ਅਚਨਚੇਤ ਹੀ ਰੂਹਾਨੀ ਸੱਚਾਈ ਤੇ ਸੱਟ ਮਾਰਦੇ ਹਨ ਅਤੇ ਦੂਜੇ ਤੇ ਬੁਧ ਦਾ ਭਰਪੂਰ ਪ੍ਰਕਾਸ਼ ਹੈ। ਇਸ ਬਾਰੇ ਅਤੇ ਦੋਹਾਂ ਧਰੂਆਂ ਬਾਰੇ ਵਾਦ ਵਿਵਾਦ ਪਾਣੀ ਨੂੰ ਦੁੱਧ ਸਮਝ ਕੇ ਰਿੜਕਣ ਵਾਲੀ ਗੱਲ ਹੈ।

ਸਾਰੀ ਉਮਰ ਅਗਿਆਨਤਾ ਵਸ਼ ਵੱਖ ਵੱਖ ਰਾਜਾਂ ਨੂੰ ਫਤਹ ਕਰਨ ਉਪਰੰਤ ਅਸ਼ੋਕ ਦਾ ਮਨ ਰੂਹਾਨੀ ਚਾਨਣ ਨਾਲ ਭੁੱਖਾ ਸੀ, ਉਹ ਗ਼ਰੀਬ ਹੋ ਗਿਆ। ਅਜਿਹੀ ਸਲਤਨਤ ਦੇ ਨਿਰਮਾਣ ਦੀ ਕੀ ਲੋੜ ਹੈ, ਜਿਸ ਦੀ ਆਪਣੀ ਆਤਮਾ ਦੀ ਪਛਾਣ ਦੇ ਰਾਹ ਵਿਚ ਕੋਈ ਸਦਾਚਾਰਕ ਕੀਮਤ ਨਹੀਂ?

## 5. ਗੁਰੂ ਨਿਰੰਕਾਰ ਦੀ ਸੰਗਤ ਸਿਰਜਨਾ

ਕੁਦਰਤ ਵੱਖ ਵੱਖ ਮਨੁੱਖਾਂ ਨੂੰ ਜਨਮ ਦਿੰਦੀ ਹੈ। ਉਹ ਜਿਵੇਂ ਕਿ ਖ਼ੁਦਾ ਨੇ ਉਨ੍ਹਾਂ ਨੂੰ ਬਣਾਇਆ ਹੈ, ਚੰਗੇ ਮੰਦੇ ਜਾਂ ਹੋਰਵੇਂ ਹਨ। ਭਾਂਡੇ ਵਧੀਆ ਜਾਂ ਘਟੀਆ ਰੂਪ ਦਿੱਤੇ। ਜਿਵੇਂ ਕਿ ਗੁਰੂ ਸਾਹਿਬਾ ਫ਼ਰਮਾਇਆ ਹੈ, ਇਕ ਨਿਹਾਲੀ ਪਏ ਸਵਨ, ਇਕ ਚੁਲੇ ਰਹਿਣ ਚੜ੍ਹੇ ਅਤੇ ਇਕ ਸੀਤਲ ਜਲ ਦੇ ਭਰੇ ਹਨ। ਸਾਰੇ, ਜਿਵੇਂ ਉਹ ਕੁਦਰਤ ਨੇ ਸਾਜੇ ਹਨ। ਬੜੀਆਂ ਹੀ ਕਿਸਮਾਂ ਦੇ ਫੁੱਲ ਅਤੇ ਪੱਤੇ ਹਨ, ਕਈਆਂ ਵਿਚ ਜ਼ਹਿਰ ਅਤੇ ਕਈਆਂ ਵਿਚ ਅੰਮ੍ਰਿਤ ਅਤੇ ਗੁਰੂ ਹਸਤੀ ਉਹ ਲੋਕ ਸਿਰਜਦੀ ਹੈ, ਪ੍ਰਮਾਤਮਾ ਦੀ ਯਾਦ ਵਿਚ ਖੀਵੀ ਰਤਨ-ਮੰਡਲੀ, ਸੰਗ ਅਰਥਾਤ ਸੰਗਤ। ਜਿਵੇਂ ਪੌਦੇ ਕੇਂਦਰੀ ਸੂਰਜ ਦੁਆਲੇ ਚੱਕਰ ਲਾਉਂਦੇ ਹਨ, ਉਸ ਤਰ੍ਹਾਂ ਨਵ-ਜਨਮੇ, ਵਿਸ਼ਵਾਸ ਵਿਗੁਤੇ, ਰੰਗ-ਰੱਤੜੇ ਗੁਰੂ ਦੇ ਘਰ ਜਨਮੇ, ਗੁਰੂ ਦੁਆਲੇ ਘੁੰਮਦੇ ਹਨ। ਜਿਉਂਦੇ ਜਾਗਦੇ, ਸੰਗੀਤ ਰੂਪੀ, ਸੰਗੀਤ ਵਿਚ ਜੀਉਂਦੇ ਜੀਵਨ ਸੰਗੀਤ ਦੀ ਵਰਸ਼ਾ ਕਰਦੇ ਮਨੁੱਖਾਂ ਦੀ ਧਰੁਵੀ ਤਾਰਿਆਂ ਦੀ ਇਹ ਖਿੱਤੀ ਉਸ ਦੀ ਯਾਦ, ਉਸ ਹੁਸੀਨ ਦੇ ਸਿਮਰਨ ਦੀ ਸੰਗਤ ਹੈ। ਅਜਿਹੇ ਹਨ ਸਿਮਰਨ ਦੇ ਸਿੱਖ ਸਾਧ। ਧਰਤੀ ਸੂਰਜ ਤੋਂ ਦੂਰ ਨੱਠਣ ਦੀ ਕੋਸ਼ਿਸ਼ ਕਰਦੀ ਹੈ, ਪਰ ਇਹ ਸੂਰਜ ਹੀ ਹੈ, ਜੋ ਉਸ ਨੂੰ ਖਿੱਚੀ ਰੱਖਦਾ ਹੈ। ਸਿੱਖ ਵਿਕੇਂਦਰਤ ਕਰਨ ਵਾਲੀਆਂ ਵਿਅਕਤੀ ਵਾਦੀ ਸ਼ਕਤੀਆਂ ਦੇ ਅਸਰ ਅਧੀਨ ਹਨ। ਗੁਰੂ ਉਸ ਨੂੰ ਆਪਣੇ ਵੱਲ ਕੇਂਦਰਤ ਕਰੀ ਰੱਖਦਾ ਹੈ। ਸਿਮਰਨ ਦੀ ਪ੍ਰੇਰਣਾ ਵਿਅਕਤੀਗਤ ਨਹੀਂ, ਵਿਸ਼ਵ-ਵਿਆਪੀ ਹੈ। ਸਿਮਰਨ ਸਦਾ ਬ੍ਰਹਿਮੰਡੀ ਹੁੰਦਾ ਹੈ। ਗੁਰੂ ਦਾ ਵਿਸ਼ਵ-ਵਿਆਪੀ ਭਾਈਚਾਰਾ, ਅੰਦਰੂਨੀ ਸ਼ਕਤੀਆਂ, ਜੋ ਉਸ ਨੂੰ ਵਿਅਕਤੀਵਾਦ ਵੱਲ ਖਿੱਚਦੀਆਂ ਹਨ, ਦੀ ਖ਼ੁਦਗ਼ਰਜ਼ੀ ਤੋਂ ਮੁਕਤ ਕਰਾਉਣਾ ਹੈ।

ਭਾਈ ਗੁਰਦਾਸ, ਗੁਰੂ ਤੇ ਵਿਸ਼ਵਾਸ ਦਾ ਪੈਗ਼ੰਬਰ, ਲਿਖਦਾ ਹੈ ਕਿ ਉਹ ਗੁਰੂ ਨਾਨਕ ਹੀ ਸੀ ਜਿਸ ਨੇ ਸੱਚੇ ਰੂਹਾਨੀ ਸੰਗ ਦੇ ਸਿੰਘ-ਦੁਆਰ ਦੇ ਯੁੱਗਾਂ ਤੋਂ ਭੀੜੇ ਦਰਾਂ ਨੂੰ ਖੋਲਿਆਂ ਅਤੇ ਲੋਕਾਂ ਨੂੰ ਨਿਵਣਾ ਸਿਖਾਇਆ-ਪੈਰੀ ਪੌਣਾ ਜਗ ਵਰਤਾਇਆ। ਸਿੱਖਾਂ ਦਾ ਝੁਕਣਾ ਕਿਸੇ ਕਿਸਮ ਦੀ ਦਾਸਤਾ ਦਾ ਚਿੰਨ੍ਹ ਨਹੀਂ, ਸਗੋਂ ਇਹ ਤਾਂ ਮਨੁੱਖ ਆਪੇ ਦਾ ਸਰਬੰਸੀ ਤਿਆਗ ਹੈ। ਭਾਵੇਂ ਇਹ ਆਪਣੇ ਆਪ ਵਿਚ ਕਿੰਨਾ ਉੱਚਾ ਅਤੇ ਸੁੰਦਰ ਹੋਵੇ, ਗੁਰੂ ਦੇ ਸਾਜੇ ਸਮਾਜ ਤੋਂ। ਇਕ ਸਿਤਾਰਾ ਬ੍ਰਹਿਮੰਡੀ ਏਕੇ ਵਿਚ ਪਰੁੱਚ ਜਾਂਦਾ ਹੈ। ਇਸ ਭਾਈਚਾਰੇ ਦੀ ਹਜ਼ੂਰੀ ਵਿਚ ਨਿੱਜੀ ਵਿਚਾਰਾਂ, ਮੰਨਤਾਂ, ਸਿਧਾਂਤਾਂ ਬਾਦਸ਼ਾਹਾਂ ਅਤੇ ਦਰਵੇਸ਼ਾਂ ਪ੍ਰਤਿ ਵਿਸ਼ੇਸ਼ ਆਸਥਾਵਾਂ, ਮਨੁੱਖਾਂ ਅਤੇ ਪਸ਼ੂਆਂ ਦੀਆਂ ਅੜੀਆਂ ਅਤੇ ਵਿਲੱਖਣ ਸੁਭਾਵਾਂ ਨੂੰ ਤਿਆਗਣਾ ਪਵੇਗਾ, ਜਿਵੇਂ ਕਿ ਨੀਂਦਰ ਦੇ ਗ਼ਾਲਬ ਆਉਣ ਤੇ ਮਨੁੱਖ ਦੇ ਹੱਥ ਅਤੇ ਪੈਰ ਆਪਣੇ ਆਪ ਤਿਆਗੇ ਜਾਂਦੇ ਹਨ। ਜਿੰਨਾਂ ਚਿਰ ਇਹ ਸਹਿਜ ਸੁਭਾ ਅਤੇ ਸੁਖਾਲਾ ਨਹੀਂ, ਇਸ ਦੀ ਉਹ ਬ੍ਰਹਿਮੰਡੀ ਮਹੱਤਤਾ ਨਹੀਂ,ਜਿਵੇਂ ਇਸ ਨੂੰ ਗੁਰੂ ਚਿਤਵਦਾ ਹੈ। ਜਬਰੀ ਜਾਂ ਉਪਦੇਸ਼ ਦੇ ਕੇ ਕਰਵਾਏ ਸਮਰਪਣ ਦਾ ਕੋਈ ਅਰਥ ਨਹੀਂ। ਆਤਮ ਸਮਰਪਣ, ਮੁਕੰਮਲ, ਬਿਨਾਂ ਸ਼ਰਤ, ਸੁਖਦਾਇਕ, ਸਹਿਜ, ਸੁਖਾਲਾ ਅਤੇ ਸਰਲ ਹੋਣਾ ਚਾਹੀਦਾ ਹੈ। ਆਸਥਾ ਧੁਰ ਅੰਦਰਲੇ ਦੀ ਹੈ, ਬੌਧਿਕ ਸਹਿਮਤੀ ਜਾਂ ਆਲੋਚਨਾ ਦੀ ਕੋਈ ਕੀਮਤ ਨਹੀਂ।

ਜਿੰਨਾਂ ਚਿਰ 'ਉਸ' ਵੱਲੋਂ ਪਰਵਾਨਗੀ ਨਹੀਂ ਹੋਈ, ਤੁਹਾਡੇ ਲਈ ਇਸ ਭਾਈਚਾਰੇ

ਵਿਚ ਕੋਈ ਥਾਂ ਨਹੀਂ। ਭਰਾ ਮਦਦ ਤਾਂ ਕਰਦੇ ਹਨ, ਪਰ ਤੁਹਾਨੂੰ ਇਸ ਵਿਚ ਸ਼ਾਮਲ ਹੋਣ ਲਈ ਜ਼ੋਰ ਨਾਲ ਨਹੀਂ ਕਹਿੰਦੇ। ਉਪਦੇਸ਼ ਵਿਅਰਥ ਹੈ। ਜਿੰਨਾਂ ਚਿਰ ਤੁਸਾਂ, ਜੀਵਨ ਦੀ ਵਿਸ਼ਾਲਤਾ ਵਿੱਚੋਂ ਆਪਣੀ ਰੂਹ ਦੀ ਦੈਵੀ ਲੋੜ ਬਾਰੇ ਨਹੀਂ ਜਾਣ ਲਿਆ। ਜੇ ਤੁਹਾਡੇ ਅੰਦਰ ਅਸ਼ੋਕ ਵਾਲੀ ਪਿਆਸ ਪੈਦਾ ਹੋ ਜਾਵੇ, ਤਾਂ ਤੁਹਾਡੇ ਭਰਾਵਾਂ ਪਾਸ ਤੁਹਾਡੇ ਅੰਮ੍ਰਿਤ ਦਾ ਜਾਮ ਹੈ। ਉਹ ਉਸ ਨੂੰ ਤੁਹਾਡੀਆਂ ਬੁਲ੍ਹੀਆਂ ਨਾਲ ਛੁਹਾ ਦੇਣਗੇ। ਸੱਚ ਬੜਾ ਸਪੱਸ਼ਟ ਹੈ। ਪੀਣ ਤੇ ਤੁਰੰਤ ਗਿਆਨ ਹੋ ਜਾਵੇਗਾ। ਇਸ ਵਿਚ ਕੋਈ ਧਰਮ ਬਦਲੀ ਨਹੀਂ, ਸਿਵਾਏ ਭਰਾਵਾਂ ਤੋਂ ਅੰਮ੍ਰਿਤ ਦਾ ਜਾਮ ਪੀ ਲੈਣ ਤੇ ਜੀਵਨ ਦੇ ਬੋਲਦੇ ਅਤੇ ਖਾਮੋਸ਼ ਰੰਗ ਦੇ, ਜੋ ਤੁਹਾਡੇ ਅੰਦਰ ਸਿੰਜਰਕੇ ਜਲ ਥਲ ਕਰ ਦਿੰਦਾ ਹੈ।

ਭਰਾ ਕਿੰਨਾ ਚੰਗਾ ਹੈ। ਜਦੋਂ ਉਹ ਬੋਲਦਾ ਹੈ, ਉਸ ਦੀ ਆਤਮਾ ਵਿਚੋਂ ਜੀਵਨ-ਦਾਇਕ ਸ਼ਹਿਦ ਵਹਿ ਤੁਰਦੀ ਹੈ। ਉਹ ਸਾਦੇ, ਮਿੱਠੇ ਸ਼ਬਦਾਂ ਨਾਲ ਕਈ ਸਦੀਆਂ ਨੂੰ ਰੰਗ ਦਿੰਦਾ ਹੈ। ਆਪਣੇ ਪਿਆਰ ਸਮਰਪਣ ਲਈ ਨਿਸ਼ਚਿਤ ਸ਼ਰਤਾਂ ਨੂੰ ਨਜ਼ਰ ਅੰਦਾਜ਼ ਕਰਕੇ, ਮੇਰਾ ਨਾਂ ਤਕ ਲੈਣ ਤੋਂ ਬਿਨਾਂ ਹੀ ਉਹ ਭਰਾ ਇੰਜ ਸਮਰਪਣ ਕਰ ਦਿੰਦਾ ਹੈ, ਜਿਵੇਂ ਕਿ ਦਰਿਆ ਆਪਣਾ ਆਪਾ ਪਸ਼ੂ-ਪੰਛੀ ਅਤੇ ਮਨੁੱਖਾਂ ਨੂੰ ਵੰਡ ਦਿੰਦਾ ਹੈ।

ਉਸ ਭਰਾ ਨੇ ਲੰਘਦੇ ਹੋਏ ਮੇਰੇ ਵੱਲ ਇਕ ਨਿਗਾਹ ਕੀਤੀ ਅਤੇ ਮੇਰੀਆਂ ਸ਼ਰਮੀਲੀਆਂ ਅੱਖਾਂ ਨੇ ਮੁੰਦ ਰਹੇ ਨੈਣਾਂ ਹੇਠੋਂ ਵੇਖਿਆ, ਉਸ ਨੇ ਨੇਤਰ ਬੰਦ ਕਰ ਲਏ ਸਨ ਅਤੇ ਮੇਰੇ ਲਈ ਅਰਦਾਸ ਕਰ ਰਿਹਾ ਸੀ। ਮੈਨੂੰ ਉਹ ਨਜ਼ਾਰਾ ਕਦੇ ਨਹੀਂ ਭੁਲਦਾ, ਹੁਣ ਮੈਂ ਜਦੋਂ ਵੀ ਕਿਸੇ ਕਸ਼ਟ ਵਿਚ ਹੋਵਾਂ, ਮੈਂ ਅੱਖਾਂ ਬੰਦ ਕਰਦਾ ਹਾਂ ਅਤੇ ਆਪਣੇ ਭਰਾ ਨੂੰ ਉਸੇ ਰੂਪ ਵਿਚ ਆਪਣੇ ਨਾਲ ਖਲੋਤਾ ਵੇਖਦਾ ਹਾਂ ਅਤੇ ਉਸ ਦੇ ਚਾਰੇ ਪਾਸੇ ਚਾਨਣਾ ਹੀ ਚਾਨਣਾ ਪਸਰ ਰਿਹਾ ਹੈ। ਉਹ ਚਾਨਣਾ ਮੈਨੂੰ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ ਅਤੇ ਮੈਂ ਸੰਸਾਰ ਨੂੰ ਭੁੱਲ ਜਾਂਦਾ ਹਾਂ। ਕੀ ਇਹ 'ਨਾਮ' ਹੈ? ਕੀ ਇਹ ਗੁਰੂ ਨਾਨਕ ਦਾ ਸਿਮਰਨ ਹੈ ? ਮੈਂ ਹਰ ਵਾਰ ਆਪਣੇ ਲਈ ਨਵਾਂ ਨਵੇਲਾ ਹੁੰਦਾ ਹਾਂ। ਮੈਂ ਆਪਣੇ ਭਰਾ ਨੂੰ ਚਿਤਵਦਾ ਰਹਿੰਦਾ ਹਾਂ। ਮੇਰੀਆਂ ਅਰਦਾਸਾਂ, ਉਸ ਦੀ ਨਿਸ਼ਕਾਮ ਸੇਵਾ ਦੀ ਯਾਦ ਵਿਚ ਜੀਵਨ ਪ੍ਰਾਪਤ ਕਰਦੀਆਂ ਹਨ।

ਨਹੀਂ, ਨਹੀਂ। ਉਹ ਤਾਂ ਬੁਤ ਘਾੜਾ ਹੈ। ਮੈਂ ਵੇਖਦਾ ਹਾਂ ਕਿ ਉਸ ਦਾ ਗੀਤ ਮੈਨੂੰ ਗੁਰੂ ਨਾਨਕ ਦੀ ਮੂਰਤੀ ਵਿਚ ਘੜ ਅਤੇ ਮੁੜ ਘੜ ਰਿਹਾ ਹੈ। ਪੱਥਰ ਕੀ ਕਹਿ ਸਕਦਾ ਹੈ, ਮਿੱਟੀ ਵਿਚਾਰੀ ਕੀ ਕਹਿ ਸਕਦੀ ਹੈ, ਜਦੋਂ ਕਿ ਭਰਾ ਉਸ ਨੂੰ ਹੁਸਨ ਦਾ ਰੂਪ ਦੇ ਰਿਹਾ ਹੈ? ਇਹ ਸੰਗਤ ਵਿਚ ਸ਼ਾਮਲ ਹੋਣ ਦੀ ਬਾਤ ਹੈ। ਗੁਰੂ ਪੈਦਾ ਕਰਦਾ ਹੈ। ਇਸ ਸੰਗਤ ਨੂੰ ਜਨਮ ਦੇਣ ਅਤੇ ਇਸ ਸੰਗਤ ਵਿਚ ਸ਼ਾਮਲ ਹੋਣ ਵਿਚੋਂ ਹੀ ਜੀਵਨ ਖੇੜੇ ਵਿਚ ਆਕੇ ਸਹਿਜ, ਅਸੀਮ ਸੇਵਾ ਦੇ ਵਿਸ਼ਵ-ਵਿਆਪੀ ਜੀਵਨ ਦਾ ਰੂਪ ਧਾਰ ਲੈਂਦਾ ਹੈ। ਇਸ ਦੀ ਡੋਡੀ ਤੇ ਖਿੜਣ ਵਾਲਾ ਫੁੱਲ ਸਾਰੇ ਬ੍ਰਹਿਮੰਡ ਨੂੰ ਸੁਗੰਧਿਤ ਕਰ ਦਿੰਦਾ ਹੈ। ਜਲ ਰਿਹਾ ਸੂਰਜ ਸਾਰੇ ਸੰਸਾਰ ਨੂੰ ਰੋਸ਼ਨ ਕਰ ਦਿੰਦਾ ਹੈ। ਆਪੇ ਵਿਚ ਦਾਖ਼ਲ ਹੋਇਆ ਮਨੁੱਖ ਆਪਣੇ ਆਪ ਨੂੰ ਗੁਰੂ ਦੀ ਸੇਵਾ ਵਿਚ ਮਜ਼ਬੂਰ ਕਰ ਦਿੰਦਾ ਹੈ। ਮੈਂ ਜ਼ਖ਼ਮੀਆਂ ਵਿੱਚੋਂ ਤੈਨੂੰ ਹੀ ਵੇਖਦਾ ਹਾਂ। ਤੇਰੇ ਹੀ ਪਿਆਰ ਦਾ ਬੱਧਾ, ਮੈਂ ਖਿੱਚਿਆ ਚਲਾ ਜਾਂਦਾ ਹਾਂ ਅਤੇ ਜ਼ਖ਼ਮੀਆਂ ਨੂੰ ਪਾਣੀ ਪਿਲਾਉਂਦਾ ਹਾਂ। ਮੈਨੂੰ ਬੀਮਾਰਾਂ ਦੀ ਦੇਖਭਾਲ ਕਰਨ ਦੇ, ਕਿਉਂਕਿ ਉਹ ਆਪ ਹੀ ਤਾਂਹੈ ਜੋ ਮੰਜੇ ਤੇ ਪਿਆ ਬੁੜਬੁੜਾਉਂਦਾ ਹੈ,

ਬਿਲਕੁਲ ਤੇਰੇ ਵਾਂਗ ਹੀ, ਉਹ ਪਿਆਰ। ਆਪਣੇ ਭਾਣੇ ਅਤੇ ਪਿਅਰ ਵਿਚ ਮੈਨੂੰ ਮਰ ਜਾਣ ਦੇ, ਕਿਉਂਕਿ ਮੇਰੀ ਮੌਤ ਇਕ ਸ਼ਬਦ ਨਾਲ ਹੀ ਸਾਰੀ ਮਨੁੱਖਤਾ ਦੀ ਪੀੜਾ ਹਰ ਲਵੇਗੀ। ਮੈਂ ਹੋਰ ਕੁਝ ਨਹੀਂ ਕਰ ਸਕਦਾ। ਮੈਂ ਕਿਸੇ ਵੀ ਹੋਰ ਦੀ ਕੀ ਸੇਵਾ ਕਰ ਸਕਦਾ ਹਾਂ ? ਇਸ ਤਰ੍ਹਾਂ ਨਿਰਬਲਤਾ ਦੇ ਦੁੱਖ ਨਾਲ, ਮੇਰੇ ਨੇਤਰਾਂ ਵਿਚ ਅਥਰੂ ਹਨ, ਸਾਂਰਿਆਂ ਲਈ ਇਕ ਮਿੱਠਾ ਬੋਲ, ਇਕ ਮਿਹਰ ਭਰੀ ਨਜ਼ਰ ਅਤੇ ਸਭ ਵਿਚੋਂ ਨਿਕਲਦੇ ਪਿਆਰ ਦੀ ਮਿਠਾਸ। ਮੇਰਾ ਪਿਆਰ ਤੇਰੀ ਸੇਵਾ ਹੈ। ਜਦੋਂ ਤੂੰ ਮੇਰੇ ਅੰਦਰ ਰੂਹ ਫੂਕੀ ਹੈ, ਮੈਂ ਸੇਵਾ ਕਰਦਾ ਹਾਂ ਜਦੋਂ ਵਾਪਸ ਲੈ ਲਵੇਂਗਾ, ਮੈਂ ਮਰ ਜਾਵਾਂਗਾ। ਪਰ ਕੋਈ ਇਹ ਨਾ ਕਹੇ ਕਿ ਮੇਰੇ ਪਾਸ ਉਸ ਲਈ ਕੋਈ ਮਾਫ਼ੀ ਨਹੀਂ, ਜਾਂ ਮੈਂ ਕੌੜਾਂ ਸਾਂ। ਜੇ ਮੇਰਾ ਇੱਕ ਹੰਝੂ, ਗੁਲਾਬ ਦੇ ਫੁੱਲ ਦੀ ਅੱਗ ਠੰਡੀ ਕਰ ਸਕਦਾ ਹੈ ਤਾਂ ਮੈਂ ਰੋ ਪਵਾਂਗਾ। ਜੇ ਇਕ ਫੁਹਾਰ ਗਰਮੀ ਘਟਾ ਸਕਦੀ ਹੈ ਤਾਂ ਗੁਰੂ ਦੇ ਹੁਕਮ ਵਿਚ ਮੀਂਹ ਵਾਂਗ ਵੱਸ ਪਵਾਂਗਾ। ਮੈਂ ਇਕ ਠੰਡੀ ਹਵਾ ਦੇ ਝੋਂਕੇ ਵਾਂਗ ਲੰਘ ਜਾਵਾਂਗਾ। ਜਿਵੇਂ ਪੌਣ, ਪਾਣੀ, ਅਗਨੀ ਅਤੇ ਪ੍ਰਕਾਸ਼ ਉਸ ਦੇ ਜੀਆਂ ਦੀ ਸੇਵਾ ਕਰਦੇ ਹਨ, ਮੈਂ ਉਸ ਦਾ ਖਿੱਚਿਆ ਸੇਵਾ ਕਰਦਾ ਹਾਂ। ਉਸ ਦੀ ਸੇਵਾ ਮੇਰੀ ਸਵੈ-ਇੱਛਾ ਤੇ ਨਹੀਂ ਸਗੋਂ ਉਸ ਦੀ ਰਜ਼ਾ ਵਿਚ ਹੈ। ਮਾਂ ਬੱਚੇ ਦੀ ਸੇਵਾ ਕਰਦੀ ਹੈ, ਪਰ ਬੱਚਾ ਵੀ ਜਦੋਂ ਉਸ ਦਾ ਦਾਮਨ ਪਕੜਦਾ ਹੈ, ਮਾਂ ਦੀ ਸੇਵਾ ਕਰ ਰਿਹਾ ਹੁੰਦਾ ਹੈ। ਇਸ ਦੁੱਖਾਂ ਭਰੇ ਸੰਸਾਰ ਵਿਚ ਗੁਰੂ ਵਿਚ ਖ਼ੁਸ਼ ਰਹਿਣਾ ਉਸ ਜੀਵਨ-ਦਾਤੀ ਖ਼ੁਸ਼ੀ ਅਤੇ ਗ਼ਮ ਦੇ ਇਕਾ-ਦੁਕਾ ਜਾਮ ਨੂੰ ਵੰਡਣ ਦੇ ਯੋਗ ਹੋਣਾ; ਸਭ ਤੋਂ ਵੱਡੀ ਕੁਰਬਾਨੀ ਅਤੇ ਸਭ ਤੋਂ ਉੱਤਮ ਸੇਵਾ ਹੈ। "ਉਸ ਦਾ ਨਾਮ ਜਪਣਾ" "ਉਸ ਨੂੰ ਪਿਆਰ ਕਰਨਾ" ਸੇਵਾ ਹੈ। ਹਰੇਕ ਹਮਦਰਦੀ ਭਰੇ ਦਿਲ ਵਾਲਾ ਉਸ ਦਾ ਸੇਵਕ ਹੈ। ਭਰਾ ਮੌਸਮੀ ਮਾਰ ਹੇਠ ਆਏ ਨੂੰ ਛੋਹ ਕੇ ਠੰਡ ਪਾ ਦਿੰਦਾ ਹੈ। ਉਹ ਰੋਟੀ ਦਾ ਇਕ ਟੁਕੜਾ, ਇਕ ਮੁਸਕਾਨ, ਇਕ ਅਥਰੂ ਦਿੰਦੇ ਹੋਏ ਹਰ ਅਮੀਰ ਗ਼ਰੀਬ ਨੂੰ ਹਾਰਦਿਕ ਹਕੂਮਤ ਬਖ਼ਸ਼ ਦਿੰਦਾ ਹੈ। ਉਹ ਹਿੰਦੂ ਵਿਧਵਾ ਦੇ ਅਕਹਿ ਗ਼ਮ ਨੂੰ ਹਰ ਲੈਂਦਾ ਹੈ।

ਜੀਵਨ ਚੋਂ ਜੀਵਨ ਜਨਮਦਾ ਹੈ। ਭਰਾ ਵੱਲੋਂ ਮਿਲੀ ਪਿਆਰ ਦੀ ਅਦੁੱਤੀ ਝਾਤ ਤੇ ਉਹ ਭੁਲ ਜਾਂਦਾ ਹੈ, ਕਿ ਉਹ ਤਾਂ ਕੋੜ੍ਹੀ ਹੈ। ਉਹ ਨੱਚ ਉਠਦਾ ਹੈ ਅਤੇ ਅਰਦਾਸ ਕਰਦਾ ਹੈ। ਸਰੀਰ ਢਹਿ ਪੈਂਦਾ ਹੈ, ਪਰ ਰੂਹ ਆਪਣੇ ਸੁੰਦਰ ਖੰਭਾਂ ਤੇ ਉਡਦੀ ਅਸੀਮ ਵਿਚ ਜਾ ਰਲਦੀ ਹੈ। ਇਕ ਆਦਮੀ ਆਇਆ ਜੋ ਬਹੁਤ ਵਿਦਵਾਨ ਸੀ। ਉਸ ਨੇ ਪੁਸਤਕਾਂ ਪੜ੍ਹੀਆਂ ਸਨ, ਜਗਰਾਤੇ ਕੱਟੇ ਸਨ, ਉਹ ਯੋਗੀਆਂ ਵਾਂਗ ਆਪਣੇ ਅੰਦਰਲੇ ਦੀਆਂ ਗੁਫ਼ਾਵਾਂ ਵਿਚੋਂ ਲੰਘਿਆ ਹੋਇਆ ਸੀ। ਉਹਨੇ ਉਨ੍ਹਾਂ ਗੁਫ਼ਾਵਾਂ ਵਿਚਲੀ ਧੁਨੀ ਸੁਣੀ ਸੀ ਅਤੇ ਉਹ ਸਮਝਦਾ ਸੀ ਕਿ ਉਹ ਬਹੁਤ ਵੱਡਾ ਹੈ ਪਰ ਜਦੋਂ ਉਹ ਆਇਆ ਅਤੇ ਉਸ ਨੇ ਭਰਾ ਨੂੰ ਵੇਖਿਆ ਜੋ ਬੱਚਿਆਂ ਨਾਲ ਖੇਡ ਰਿਹਾ ਸੀ, ਜਵਾਨ ਕੁੜੀਆਂ ਨਾਲ ਗੱਲਾਂ ਕਰ ਰਿਹਾ ਸੀ, ਜੋ ਕੰਵਲ ਵਾਂਗ ਖਿੜਿਆ ਹੋਇਆ ਸੀ ਅਤੇ ਉਤਾਂਹ ਤਕ ਕੇ ਸਾਰੇ ਸਵਰਗ ਨੂੰ ਆਪਣੇ ਹਿਰਦੇ ਤੇ ਉਤਾਰ ਰਿਹਾ ਸੀ। ਜਦੋਂ ਉਸ ਭਰਾ ਦੀ ਸਹਿਜ ਅਤੇ ਸੁਗਮ ਭਗਤੀ ਅਰਥਾਤ ਸਿਮਰਨ ਰੱਤੇ ਦੀ ਭਰਪੂਰ ਖ਼ੁਸ਼ੀ ਨੂੰ ਵੇਖਿਆ, ਉਸ ਨੂੰ ਇਕ ਨਜ਼ਰ ਵਿਚ ਇਹ ਅਨੁਭਵ ਹੋਇਆ ਕਿ ਉਹ ਸਾਰੀ ਜ਼ਿੰਦਗੀ ਭਰ ਕਿੰਨਾ ਨੀਚ ਅਤੇ ਛੋਟਾ ਸੀ। ਉਸ ਦੀ ਇੰਨੀ ਵਡਿਆਈ ਅਤੇ ਵਿਦਵਤਾ ਦੇ ਬਾਵਜੂਦ ਉਸ ਨੂੰ ਨਿਰੋਲ ਸੱਚ ਦਾ ਇਹਸਾਸ ਹੋਇਆ। ਉਹ ਭਰਾ ਦੇ ਚਰਨਾਂ ਤੇ ਡਿਗ ਪਿਆ। ਭਰਾ ਨੇ ਉਸ

ਨੂੰ ਕੁਝ ਨਹੀਂ ਕਿਹਾ, ਜਿਵੇਂ ਕਿ ਉੱਚੀਆਂ ਬਰਫ਼ਾਨੀ ਟੀਸੀਆਂ ਦੇ ਯਾਤਰੀ ਨੂੰ ਪਹਾੜੀ ਵਾਦੀ ਦੇ ਚਰਨ ਚੁੰਮਦਿਆਂ ਵੇਖ ਪਰਬਤ ਉਸ ਨੂੰ ਕੁਝ ਨਹੀਂ ਕਹਿੰਦਾ। ਸਾਰੇ ਜੀਵਨ ਦੀ ਵਡਿਆਈ 'ਨਾਮ' ਵਿਚ ਹੈ। ਸਾਰਾ ਸੰਸਾਰ 'ਨਾਮ' ਦੇ ਆਸਰੇ ਹੈ। ਸਾਰੀਆਂ ਇੰਦਰੀਆਂ ਨਾਲ ਉਸ ਦਾ ਨਾਮ ਜਪਣਾ ਹਰ ਜ਼ੰਗਾਲੋਂ ਮੁਕਤ ਪਿਆਰ ਹੈ। ਇਹ ਪਿਆਰ ਆਕਸਮਕ, ਸਰਲ ਅਤੇ ਅਜਿਹਾ ਵਿਸ਼ਵ-ਵਿਆਪੀ ਕਾਰਜ ਹੈ, ਜਿਵੇਂ ਤਾਰਾਕ ਮੰਡਲ ਵਿਚੋਂ ਸੂਰਜ ਜਨਮਦਾ ਹੈ। ਅਤੇ ਇਸ ਵਿਚ ਨਵ-ਜਨਮੇ ਬੱਚਿਆਂ ਵਾਲੀ ਬੇਖ਼ੁਦੀ ਹੈ। ਉਸ ਦੇ ਭਰੋਸੇ ਵਿਚ ਬੱਚਿਆਂ ਵਾਂਗ ਵਿਚਰਨਾ ਸਾਰੀ ਨੇਕੀ ਦਾ ਨਚੋੜ ਹੈ।

ਇਕ ਵਿਧਵਾ, ਜਿਸਦਾ ਪਤੀ ਉਸ ਨੂੰ ਪਿਛੇ ਜਿਹੇ ਸਦੀਵੀ ਵਿਛੋੜਾ ਦੇ ਗਿਆ ਹੈ, ਆਈ ਅਤੇ ਉਸ ਨੇ ਮੈਨੂੰ, ਤੈਨੂੰ ਅਤੇ ਉਸ ਨੂੰ ਪੁਛਿਆ। ਉਹ ਕਿਥੇ ਹੈ? ਕੀ ਇਹ ਜ਼ਾਲਮ ਵਿਛੋੜਾ ਹੀ ਜੀਵਨ ਹੈ ? ਅਸਾਂ ਉਸ ਨੂੰ ਖਾਣਾ ਦਿੱਤਾ, ਇਸ ਨੇ ਉਸ ਨੂੰ ਹੋਰ ਮਾਨਸਿਕ ਪੀੜਾ ਦਿੱਤੀ। ਅਸਾਂ ਉਸ ਨੂੰ ਅਗਲੀ ਦੁਨੀਆਂ ਸੰਬੰਧੀ, ਰੱਬ ਅਤੇ ਮਨੁੱਖ ਸੰਬੰਧੀ ਉਪਦੇਸ਼ ਦਿੱਤਾ, ਪਰ ਉਸ ਦਾ ਦੁਖੀ ਮਨ ਉਸੇ ਤਰ੍ਹਾਂ ਹੀ ਰਿਹਾ। ਅਸਾਂ ਉਸ ਨਾਲ ਮਹਾਨ ਉਪਦੇਸ਼ਕਾਂ,ਭੱਦਰ ਪੁਰਸ਼ਾਂ ਵਾਂਗ ਅਤੇ ਇਧਰ ਉਧਰ ਦੀਆਂ ਗੱਲਾਂ ਕੀਤੀਆਂ ਪਰ ਉਸ ਦੀਆਂ ਸੇਜਲ ਅੱਖਾਂ ਵਿਚੋਂ ਹੰਝੂ ਨਿਰੰਤਰ ਚਲਦੇ ਉਸ ਦੇ ਚੋਲੀ ਦਾਮਨ ਨੂੰ ਭਿਉਂਦੇ ਰਹੇ। ਉਸਨੇ ਇਕ ਧਰਮ ਤੋਂ ਬਾਅਦ ਦੂਜੇ ਦੀ ਓਟ ਲਈ ਅਤੇ ਵਾਰੀ ਵਾਰੀ ਹਿੰਦੂ, ਮੁਸਲਿਮ,ਸਿੱਖ ਅਤੇ ਈਸਾਈ ਬਣੀ, ਪਰ ਉਸ ਦੇ ਮਨ ਨੂੰ ਸ਼ਾਂਤੀ ਕਿੱਥੇ। ਮਨੁੱਖ ਨੇ ਮੁੜ ਉਸ ਨੂੰ ਸਰੀਰਕ ਪਿਆਰ ਦੀ ਪੇਸ਼ਕਸ਼ ਕੀਤੀ ਪਰ ਇਸ ਨਾਲ ਉਹ ਹੋਰ ਵੀ ਪੀੜਤ ਹੋ ਉਠੀ। ਕੀ ਉਸਦਾ ਪਤੀ ਹੀ ਉਸ ਲਈ ਪਿਆਰ ਦਾ ਦੇਵਤਾ ਨਹੀਂ ਸੀ? ਕੀ ਉਸ ਦੀ ਮ੍ਰਿਤੂ ਉਸ ਵਾਂਗ ਸਾਰੀ ਮਨੁੱਖਤਾ ਲਈ ਦੁਖਦਾਇਕ ਨਹੀਂ ਸੀ? ਉਹ ਕਿਉਂ ਉਸ ਨੂੰ ਪਿਆਰ ਦੇ ਭੌਤਿਕ ਦੁੱਖਾਂ ਦੀ ਭੇਟ ਕਰਦੇ ਹਨ, ਜੋ ਉਸਦੇ ਦਿਲ ਜਾਨੀ ਨੇ ਦਿੱਤੇ ਸਨ? ਕੀ ਉਨ੍ਹਾਂ ਨੂੰ ਇਹ ਇਹਸਾਸ ਨਹੀਂ ਸੀ ਕਿ ਉਸ ਦੇ ਵਿਛੋੜੇ ਦਾ ਦੁੱਖ ਪਹਿਲਾਂ ਹੀ ਅਸੀਮ ਸੀ? ਉਸ ਨੂੰ ਧਰਵਾਸ ਦੇ ਸਕਦਾ ਸੀ? ਉਹ ਇਸ ਕਥਿਤ ਧਰਮ ਦੇ ਬੇਰਹਿਮ ਦਰਸ਼ਨ ਤੋਂ ਦਾਰਸ਼ਨਿਕ ਤੌਰ ਤੇ ਉਦਾਸ ਸੀ।

ਭਰਾ ਉਸ ਨੂੰ ਵਲੂੰਦਰਿਆ, ਝਰੀਟਿਆ, ਜ਼ਖ਼ਮੀ, ਸੁੰਨਾ ਅਤੇ ਮੁਰਦਾ ਵੇਖਦਾ ਹੈ। ਉਹ ਦੁਨਿਆਵੀ ਸਿਆਣਪ ਤੋਂ ਪੂਰੀ ਤਰ੍ਹਾਂ ਉਪਰਾਮ ਸੀ ਕਿ ਉਸ ਦਾ ਹੰਕਾਰ, ਧਰਮ ਤੇ ਬੜੇ ਭੈੜੇ ਤਰੀਕੇ ਨਾਲ ਹਾਵੀ ਸੀ। ਰੱਬ ਦੀ ਸਤਾਈ ਰੱਬ ਅਗੇ ਪੁਕਾਰ ਰਹੀ ਸੀ। ਇਹ ਸੰਸਾਰ ਉਡਦੀਆਂ ਘੁੱਗੀਆਂ ਲਈ ਬੰਦੂਕਾਂ ਸਿੱਧੀਆਂ ਕੀਤੇ ਸ਼ਿਕਾਰੀਆਂ ਨਾਲ ਭਰਿਆ ਪਿਆ ਸੀ। ਗੁਲਾਬ ਤੋਂ ਵਿਛੋੜੀ ਬੁਲਬੁਲ ਦੀ ਦਰਦੀਲੀ ਪੁਕਾਰ ਸੁਣਨੀ ਔਖੀ ਸੀ। ਭਰਾ ਨੇ ਉਸ ਨੂੰ ਪਿਆਰ ਦਿੱਤਾ। ਇਹ ਸਵਰਗਵਾਸ ਹੋ ਚੁੱਕੇ ਜਵਾਨ ਵਾਲਾ ਪਿਆਰ ਨਹੀਂ ਸੀ, ਇਹ ਉਸ ਨੂੰ ਜਨਮ ਦੇਣ ਵਾਲੇ ਮਾਪਿਆਂ ਦਾ ਪਿਆਰ ਨਹੀਂ ਸੀ, ਇਹ ਉਸ ਉਪਦੇਸ਼ਕ ਦਾ ਪਿਆਰ ਵੀ ਨਹੀਂ ਸੀ ਜੋ ਉਸ ਨੂੰ ਕਿਸੇ ਵਿਸ਼ੇਸ਼ ਦੇਵਤੇ ਅੱਗੇ ਸੀਸ ਨਿਵਾਉਣ ਲਈ ਪ੍ਰੇਰਦਾ ਸੀ। ਇਹ ਮਨੁੱਖ ਦਾ ਪਿਆਰ ਨਹੀਂ ਸੀ, ਇਹ ਤਾਂ ਵਿਸ਼ਵ-ਆਤਮਾ ਦਾ ਹੀ ਪਿਆਰ ਸੀ। ਉਸ ਨੇ ਅਨੁਭਵ ਕੀਤਾ ਕਿ ਗੁਲਾਬਾਂ ਦਾ ਕਾਫ਼ਲਾ ਉਸ ਨੂੰ ਛੋਹਣ ਲਈ ਆਇਆ ਹੈ। ਤਾਰਿਆਂ ਨੇ ਅਸੀਸ ਦੇਣ ਅਤੇ ਉਸ ਨੂੰ ਪਾਲਕੀ ਵਿਚ ਦੇਵ ਲੋਕ ਨੂੰ ਲਿਜਾਣ ਲਈ ਆਪਣੇ ਹੱਥ ਵਧਾ

ਲਏ। ਉਸ ਨੇ ਵਗਦੇ ਦਰਿਆ ਨੂੰ ਰਹਿਮ ਭਰਿਆ ਬਣਿਆ ਵੇਖਿਆ। ਪੰਛੀ ਉਸ ਦੀਆਂ ਅੱਖਾਂ ਵਿਚ ਝਾਕਣ ਲੱਗੇ ਅਤੇ ਸੁਪਨੇ ਆਉਂਦੇ ਰਹੇ ਅਤੇ ਹੌਲੀ ਹੌਲੀ ਉਸ ਦੀ ਆਤਮਾ ਨੂੰ ਸੁੱਖ ਮਿਲਦਾ ਰਿਹਾ ਅਤੇ ਭਰਮ ਭੁਲੇਖਾ ਦੂਰ ਹੋ ਗਿਆ। ਉਸ ਦਿਨ ਤੋਂ ਉਹ ਸਿਮਰਣ ਦੀ ਸੰਤ ਸੀ। ਉਹ ਉਸ ਰਥ ਤੇ ਸਵਾਰ ਸੀ, ਜੋ ਉਸ ਨੂੰ ਨਵੇਂ ਅਣਡਿਠੇ ਜੀਵਨ ਦੇ ਪਹੁ-ਫੁਟਾਲੇ ਵਿਚੋਂ ਪਾਰ ਲਿਜਾ ਰਿਹਾ ਸੀ। ਉਹ ਬੰਬੀਹੇ ਵਾਂਗ ਪ੍ਰਿਉ ਪ੍ਰਿਉ ਕਰ ਰਹੀ ਸੀ। ਉਹ ਵਿਧਵਾ, ਨਾਮ ਜਪਣ ਵਾਲਿਆਂ ਦੇ ਭਾਈਚਾਰੇ ਵਿਚ ਆ ਰਲੀ ਸੀ। ਉਹ ਕੀ ਸੀ, ਜੋ ਉਸ ਦੇ ਭਰਾ ਕੋਲ ਹੀ ਸੀ ਅਤੇ ਹੋਰ ਕਿਸੇ ਪਾਸ ਨਹੀਂ ਸੀ? ਉਹ ਕੀ ਸੀ, ਜਿਸ ਦੀ ਹੋਂਦ ਦੂਜਿਆਂ ਦੇ ਸ਼ਬਦਾਂ ਅਤੇ ਹਰ ਸ਼ੈਲਫ਼ ਵਿਚ ਪਈਆਂ ਪੁਸਤਕਾਂ ਦੇ ਸ਼ਬਦਾਂ ਨਾਲੋਂ ਭਰਾ ਦੇ ਇਸ ਸ਼ਬਦ ਵਿਚ ਜੀਅਦਾਨ ਦਿੰਦੀ ਸ਼ਕਤੀ ਭਰਦੀ ਸੀ।

••• ••• ••• ••• •••

"ਮੈਨੂੰ ਲਭ ਅਤੇ ਸਵਰਗ ਵੱਲ ਆਪਣੀ ਪਿੱਠ ਕਰ ਲੈ"

••• ••• ••• ••• •••

ਗ਼ਮ ਦਾ ਹਨੇਰਾ ਤੂਫ਼ਾਨ ਵਾਂਗ ਆਉਂਦਾ ਹੈ ਅਤੇ ਮੈਨੂੰ ਆਪਣੀ ਲਪੇਟ ਵਿਚ ਲੈ ਲੈਂਦਾ ਹੈ। ਕੁਝ ਨਹੀਂ ਸਰ ਸਕਦਾ, ਮੈਂ ਆਪਣਾ ਦਰ ਭੀੜਦਾ ਹਾਂ ਅਤੇ ਦਰਗਾਹੇ ਦੀਵਾ ਬਾਲ ਬਹਿੰਦਾ ਹਾਂ ਅਤੇ ਗ਼ਮ ਦੇ ਹਨੇਰੇ ਵਿਚੋਂ ਮਹਿਬੂਬ ਦੇ ਅਚਾਨਕ ਆ ਜਾਣ ਦਾ ਪਥ ਨਿਹਾਰਦਾ ਹਾਂ। ਜਿਸ ਨੂੰ ਉਹ ਹਕੀਕਤ ਅਤੇ ਸੱਚ ਸਮਝਦੇ ਹਨ, ਉਹ ਅਸਲੀ ਨਹੀਂ। ਅਤੇ ਜੋ ਅਸਲੀਅਤ ਨਹੀਂ, ਉਸ ਤੇ ਹਕੀਕਤ ਦਾ ਚਿੰਨ੍ਹਾਤਮਕ ਰੰਗ ਚੜ੍ਹਿਆ ਹੋਇਆ ਹੈ। ਵਸ਼ਿਸ਼ਟ ਜੀ ਨੇ ਠੀਕ ਹੀ ਕਿਹਾ ਸੀ "ਐ ਰਾਮ ਚੰਦਰ ! ਇਹ ਨੀਚ ਸੰਸਾਰ ਤੇਰੇ ਇੰਦਰਿਆਂ ਦਾ ਭਰਮ ਹੀ ਹੈ। ਤਿੰਨ ਯੁਗਾਂ ਦਾ ਨਹੀਂ, ਇਹ ਸੀ, ਹੈ, ਅਤੇ ਰਹੇਗਾ"

ਸਾਡੇ ਗਜ਼ ਅਤੇ ਇੰਚ, ਜਿਨ੍ਹਾਂ ਨਾਲ ਅਸੀਂ ਚੀਜ਼, ਮਹਾਨਤਾ, ਨੈਤਿਕਤਾ ਅਤੇ ਜੀਵਨ ਨੂੰ ਮਾਪਦੇ ਹਾਂ, ਗ਼ਲਤ ਹੋ ਗਏ ਹਨ। ਸਾਨੂੰ ਆਪਣੇ ਮਿਆਰ ਬਦਲਣੇ ਪੈਣੇ ਹਨ।

ਹਿਸਾਬ, ਦੋ ਜਮਾਂ ਦੋ ਚਾਰ ਬਣਦੇ ਹਨ। ਅਜਿਹੀ ਸੰਦੇਹ ਜਨਕ ਗੱਲ ਕਿਵੇਂ ਸੱਚ ਹੋ ਸਕਦੀ ਹੈ? ਮੇਰੇ ਹਿਸਾਬ ਵਿਚ ਦੋ ਜਮਾਂ ਪੰਜ ਜਾਂ ਦੱਸ ਜਾਂ ਲੱਖ ਹੁੰਦੇ ਹਨ !! ਅਜਿਹੀ ਚੀਜ਼ ਸੱਚਾਈ ਦੇ ਨੇੜੇ ਨਹੀਂ ਹੋ ਸਕਦੀ। ਦੂਜੇ ਪਾਸੇ, ਬੀਕਾਨੇਰ ਦੀ, ਮਨਕਿਆਂ ਵਰਗੀਆਂ ਕਾਲੀਆਂ ਅੱਖਾਂ ਨਾਲ ਆਪਣੇ ਵਿਛੜ ਰਹੇ ਦਿਲਜਾਨੀ ਵੱਲੋਂ ਉਦਾਸ ਹੋਈ ਵੇਖ ਰਹੀ ਇਕ ਭਿਖਾਰਨ, ਇਕ ਸੱਚਾਈ ਹੈ। ਇਹ ਮੇਰੇ ਦਿਲ ਦੀਆਂ ਤਾਰਾਂ ਨੂੰ ਛੋਂਹਦੀ ਹੈ ਅਤੇ ਉੱਚਿਆਂਦੀ ਹੈ, ਜੋ ਅਲਜਬਰੇ ਦੀ ਕੋਈ ਪੁਸਤਕ ਵੀ ਨਹੀਂ ਕਰ ਸਕਦੀ। ਰੱਬ ਕੋਈ ਫਾਰਮੂਲਾ ਨਹੀਂ। ਬੱਚਿਆਂ ਨਾਲ ਘੇਰੀ ਪਈ ਗਰੀਬ ਮਾਂ, ਜਿਸ ਦੀਆਂ ਅੱਖਾਂ ਵਿਚੋਂ ਨਿਰੰਤਰ ਹੰਝੂ ਵਗ ਰਹੇ ਹਨ ਅਤੇ ਬੱਚਿਆਂ ਦੀਆਂ ਅੱਖਾਂ ਵਿਚੋਂ ਛਲਕ ਰਹੇ ਮੋਤੀਆਂ ਵਰਗੇ ਛੋਟੇ ਛੋਟੇ ਅਥਰੂ, ਇਹ ਅਥਰੂ ਅਤੇ ਉਹ ਮਣਕੇ ਹਕੀਕਤ ਹਨ। ਉਨ੍ਹਾਂ ਦਾ ਭੁਖ ਅਤੇ ਦੁਖਾਂਤ ਰੰਗ ਬਦਲਦੀ ਜ਼ਿੰਦਗੀ ਦੇ ਬਦਲਦੇ ਪਰਛਾਵਿਆਂ ਦਾ ਖਿਲਵਾੜ ਹੈ। ਉਥੇ ਪ੍ਰਕਾਸ਼ ਕੇਂਦਰ ਮਾਂ, ਇਕ ਰੱਬ ਹੈ ਅਤੇ ਬੱਚੇ ਬਹਿਸ਼ਤ ਦੇ ਬਾਗ ਦੇ ਦੇਵਦੂਤ ਹਨ। ਮਨੁੱਖ ਖੇੜੇ ਤੇ ਹੈ। ਤ੍ਰੇਲ ਤੁਪਕੇ ਨਵੇਂ ਖਿੜੇ ਗੁਲਾਬ ਤੇ ਪਏ ਕੰਬ ਰਹੇ ਹਨ।

ਮੈਨੂੰ ਸਰੀਰ ਲਈ ਖ਼ੁਰਾਕ ਨਹੀਂ ਮਿਲੀ, ਅਤੇ ਨਾ ਹੀ ਕਪੜੇ, ਸਗੋਂ ਇਕ ਪ੍ਰਕਾਰ ਦਾ ਅਦਿਖ ਚੋਗਾ ਅਤੇ ਮੈਂ ਵਿਸਮਾਦ ਵਿਚ ਆ ਗਿਆ। ਬੂਰ ਨਾਲ ਲੱਦਿਆ ਅੰਬੀ ਦਾ ਬੂਟਾ ਇਸ ਤਰ੍ਹਾਂ ਮੇਰੇ ਤੇ ਮੁਸਕਰਾਇਆ ਜਿਵੇਂ ਕਿ ਕਦੀ ਕਿਸੇ ਹੁਸੀਨ ਸ਼ਹਿਜ਼ਾਦੀ ਨੇ ਆਪਣੇ ਦਿਲ-ਜਾਨੀ ਵੱਲ ਤਿਰਛੀ ਨਿਗਾਹ ਸੁਟੀ ਹੋਵੇ ਅਤੇ ਮੈਂ ਹਸਦਾ ਹਾਂ ਅਤੇ ਮੇਰਾ ਹਾਸਾ ਪਹੁਫੁਟਾਲੇ ਦੇ ਮਲ੍ਹਾਰ ਨਾਲ ਧਰਤੀ ਨੂੰ ਰੰਗ ਦਿੰਦਾ ਹੈ।

ਮੈਂ ਉਸ ਦਾ, ਹਰੀ ਦਾ ਮੁਤਬਰਕ ਮੰਦਰ ਹਾਂ। ਅੰਦਰਲੇ ਖੰਡਾਂ ਦਾ ਬੂਹਾ ਪਿਆਰ ਦੀ ਪਵਿੱਤਰ ਧੁਨੀ ਨਾਲ ਖੁਲ ਜਾਂਦਾ ਹੈ। ਮੈਨੂੰ ਬੁਲਾ ਅਤੇ ਅੰਦਰ ਆ ਵੜ। ਪਰ ਜੇ ਤੂੰ ਪਿਆਰ ਦੇ ਮੰਦਰ ਨੂੰ ਅਪਵਿੱਤਰ ਕਰਨ ਵਾਲਿਆਂ ਵਿਚੋਂ ਹੈਂ ਤਾਂ ਮੈਂ ਆਪਣੇ ਦਰ ਭੀੜ ਲੈਂਦਾ ਹਾਂ ਅਤੇ ਉਸ ਦੀ ਯਾਦ ਦੀ ਅੰਦਰੂਨੀ ਚਮਕ ਦੇ ਝਲਕਾਰੇ ਵਿਚ ਦਫ਼ਨ ਹੋ ਜਾਂਦਾ ਹਾਂ।

ਮੁੜ ਮੁੜ ਉਸ ਦਾ ਨਾਂ ਲਈ ਜਾਣ ਦਾ ਕੀ ਲਾਭ ਹੈ ? ਇਹ ਇਕ ਮਸ਼ੀਨੀ ਜਿਹਾ ਥਕਾ ਦੇਣ ਵਾਲਾ ਕਾਰਜ ਹੈ। ਕਿਸੇ ਚਿੰਤਾ ਗ੍ਰਸਤ ਸੂਝਵਾਨ ਲਈ ਤਾਂ ਸ਼ਾਇਦ ਅਜਿਹਾ ਹੀ ਹੋਵੇ। ਪਰ ਕਿਸੇ ਕਵੀ ਲਈ ਤਾਂ ਕਿਸੇ ਅਪਹੁੰਚ ਜੰਗਲ ਵਿਚੋਂ ਪਗਡੰਡੀਆਂ ਬਣਾਉਂਦੇ ਜਾ ਰਹੇ ਲੋਕਾਂ ਦੇ ਪੈਰਾਂ ਦੀ ਨਿਰੰਤਰ ਠਕ ਠਕ ਕਿੰਨੀ ਪਿਆਰੀ ਹੈ। ਜੋ ਨੰਗੇ ਮਲੂਕ ਪੈਰਾਂ ਦੀ ਨਿਰੰਤਰ ਪਦ ਚਾਪ ਦੀ ਲੈਅ ਵਿਚ, ਇਕ ਪਾਸੇ ਵੱਲ ਰਾਹ ਬਣਾ ਰਹੇ ਹਨ। ਜਿਵੇਂ ਲੋਕਾਂ ਦੇ ਚਲਦੇ ਪੈਰ, ਪੈੜਾਂ ਬਣਾਉਂਦੇ ਹਨ, ਇਸ ਤਰ੍ਹਾਂ ਮੇਰੇ ਬੁਲ੍ਹ ਉਸ ਦੇ ਨਾਮ ਨੂੰ ਬਾਰ ਬਾਰ ਲੈ ਕੇ, ਮੇਰੀ ਰੂਹ ਲਈ ਇਕ ਮਾਰਗ ਬਣਾਉਂਦੇ ਹਨ। ਪਦ ਚਾਪ, ਜੋ ਰਾਹ ਬਣਾਉਂਦੀ ਹੈ, ਕਿਸੇ ਸੰਗੀਤ ਨਾਲੋਂ ਵੀ ਰਸੀਲੀ ਹੈ, ਪਰ ਉਸ ਦਾ ਨਾਮ ਜਪਣਾ, ਜਿਸ ਦੀ ਹੂਕ, ਉਸ ਖਿਤੇ ਵਿਚ ਦੀ ਰਾਹ ਕਟਦੀ ਹੈ, ਜਿਥੇ ਮੈਨੂੰ ਕੋਈ ਨਹੀਂ ਜਾਣਦਾ, ਵਧੇਰੇ ਰਸਦਾਇਕ ਹੈ। ਇਕ ਸੰਗੀਤਕ ਰਟ ਜੀਵਨ ਧੁਰੇ ਦਾ ਰੁਖ਼ ਸੂਰਜ ਵੱਲ ਮੋੜ ਦਿੰਦੀ ਹੈ। ਇਸ ਤਰ੍ਹਾਂ ਮਹਿਬੂਬ ਵੱਲ-ਇਹੀ ਸਿਮਰਨ ਹੈ। ਉਸ ਦੇ ਮੰਦਰ ਉਸਾਰਨ ਦਾ ਕੀ ਲਾਭ ਹੈ, ਜੇ ਮੈਂ ਪਹਿਲਾਂ ਆਪਣੇ ਸਰੀਰ ਨੂੰ ਉਸ ਹਰੀ ਦਾ ਮੰਦਰ ਨਹੀਂ, ਬਣਾਇਆ। ਇਸ ਦੀ ਹਰ ਸਲੈਬ ਤੇ ਉਸ ਦਾ ਨਾਂ ਉਕਰਿਆ ਹੋਵੇਗਾ। ਉਸ ਮੰਦਰ ਦਾ ਦਰਵਾਜ਼ਾ ਰੰਗ ਰੱਤੜੀਆਂ ਰੂਹਾਂ ਤੋਂ ਛੁਟ ਸਭ ਲਈ ਬੰਦ ਰਹੇਗਾ। ਉਨ੍ਹਾਂ ਨੇ ਮੈਨੂੰ ਜਾ ਕੇ ਫਲਾਂ ਫਲਾਂ ਮਰਦ ਜਾਂ ਇਸਤਰੀ ਨੂੰ ਮਿਲਣ ਲਈ ਕਿਹਾ। ਮੰਦਰ ਦੇ ਕੋਈ ਚਰਨ ਨਹੀਂ, ਮੰਦਰ ਖੜਾ ਹੈ, ਅਤੇ ਸੂਰਜ ਤੇ ਚੰਨ ਦੀਆਂ ਕਿਸਮਾਂ ਉਸ ਦੇ ਸੁਨਹਿਰੀ ਕਲਸ ਨਾਲ ਕਲੋਲ ਕਰਦੀਆਂ ਹਨ। ਉਸ ਤੇ ਖੇਡ ਰਹੀ ਚਾਨਣੀ ਦੀ ਸੁੰਦਰਤਾ, ਵਿਹੜੇ ਵਿਚ ਲਾਏ ਪਿਪਲ ਤੇ ਕੇਲੇ ਦੇ ਰੁੱਖਾਂ ਦੀ ਕੰਬਦੀ ਛਾਂ, ਪਹਾੜਾਂ ਤੋਂ ਹੇਠ ਰਿੜਦੇ ਰੁਖ, ਤਾਰਿਆਂ ਦੇ ਉਹ ਦਮਕਦੇ ਮੁਖੜੇ ਕਾਫ਼ੀ ਹਨ। ਇਹ ਮੰਦਰ, ਉਸ ਸਰਾਪੇ ਹੁਸਨ ਦੀ ਹੋਂਦ ਦੀ ਛਾਂ ਥੱਲੇ ਹੈ। ਮੈਂ ਉਸ ਮੰਦਰ ਦਾ ਦਰਦ ਭਰਿਆ ਸਨਾਟਾ ਹਾਂ। ਭਰਾ ਮੈਨੂੰ ਦਸਦਾ ਹੈ ........'ਹਾਂ ਖੂਹ ਉਹਨੇ ਪੁਟਿਆ ਹੈ, ਹਰਟੀ ਉਸਨੇ ਪਾਈ ਹੈ। ਉਹ ਮਹਾਨ ਬਾਗ਼ਬਾਨ ਦੇ ਬਲਦ ਹਰਟੀ ਨੂੰ ਚਲਾਉਂਦੇ ਹਨ। ਸਵੱਛ ਜਲ ਉਪਰ ਉਠਦਾ, ਡਿਗਦਾ ਤੇ ਵਗ ਤੁਰਦਾ ਹੈ। ਮੈਂ ਉਸ ਬਾਉਲੀ ਦੇ ਕੰਢੇ ਤੇ ਬੈਠਦਾ ਹਾਂ, ਪਿਆਲੇ ਭਰਦਾ ਹਾਂ ਅਤੇ ਹਰ ਤ੍ਰਿਹਾਏ ਨੂੰ ਦਿੰਦਾ ਜਾਂਦਾ ਹਾਂ। ਜੇ ਕਿਸੇ ਨੂੰ ਸੁਖ ਮਿਲਦਾ ਹੈ, ਮੈਨੂੰ ਪਤਾ ਹੈ, ਉਨ੍ਹਾਂ ਦਾ ਸੁਖਦਾਤਾ ਕੌਣ ਹੈ। ਉਸ ਦੇ ਪਿਆਰਿਆਂ ਦੀ ਸੇਵਾ ਦੇ ਚਾਅ ਵਾਲਾ ਜੀਵਨ, ਉਸੇ ਦਾ ਉਨ੍ਹਾਂ ਦੇ ਤਰਸ ਹੈ, ਜੋ ਫੁਲਾਂ ਦੇ ਬੀਜਾਂ ਵਾਂਗ ਮਿੱਟੀ ਨਾਲ ਮਿੱਟੀ ਹੋ ਜਾਂਦੇ ਹਨ ਤਾਂ ਜੋ ਸਮਾਂ ਆਉਣ

ਤੇ ਉਹ ਪੁੰਗਰ ਕੇ ਲਹਿਲਹਾਂਦੇ ਫੁਲਾਂ ਦੇ ਰੂਪ ਵਿਚ ਟਹਿਕ ਉਠਣ।

ਜਦੋਂ ਮੈਂ ਦਿਲੀ ਪਿਆਰ ਕਰਨ ਵਾਲਿਆਂ, ਜਿਨ੍ਹਾਂ ਦੀ ਯਾਦ ਅੰਦਰ ਘਾਓ ਕਰਦੀ ਜਾਂਦੀ ਹੈ, ਤੋਂ ਵਿਛੜਦਾ ਹਾਂ ਤਾਂ ਮੈਨੂੰ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਗੁਰੂ ਨਾਨਕ ਦਾ ਸਿਮਰਨ ਇਕ ਪਤਲੀ ਤੰਦ ਵਰਗਾ ਹੈ ਅਤੇ ਜਿਥੇ ਮੈਂ ਪਿਆਰ ਕਰਦਾ ਹਾਂ, ਇਹ ਤੰਦ, ਰੂਹਾਨੀ ਚੇਤਨਤਾ ਦੀ ਧਰਤੀ ਵਿਚ ਜੜ੍ਹਾਂ ਲਾਉਂਦੀ ਪ੍ਰਤੀਤ ਹੁੰਦੀ ਹੈ। ਇਕ ਛੋਟੀ ਜਹੀ ਬਰੀਕ ਤੰਦ ਉਸਦੇ ਮਨ ਵਿਚ ਅਤੇ ਇਕ ਮੇਰੇ ਮਨ ਵਿਚ ਵਿਛੋੜੇ ਵਿਚ ਸਦੀਆਂ ਬੀਤ ਜਾਂਦੀਆਂ ਹਨ ਅਤੇ ਸਦੀਆਂ ਪਿਛੋਂ ਜਿਥੇ ਇਕ ਛੋਟੀ ਜਿਹੀ ਤੰਦ ਸੀ, ਉਥੇ ਇਕ ਵੱਡਾ ਜੀਵਨ ਰੁੱਖ ਖੜਾ ਦਿਸ ਆਉਂਦਾ ਹੈ। ਇਸ ਤਰ੍ਹਾਂ ਉਸ ਦੇ ਸਿਮਰਣ ਦੀ ਰਹੱਸਮਈ ਛਾਂ ਹੇਠ ਸਾਡੇ ਇਹਸਾਸ ਪਲਦੇ ਰਹਿੰਦੇ ਹਨ।

## 6. ਸਿਮਰਨ –ਨਿਸ਼ਕਾਮ ਸ਼ਖ਼ਸੀਅਤ ਦਾ ਇਕੋ ਇਕ ਉਸਰੱਈਆ

ਸਿਮਰਨ ਦਾ ਇਕ ਹੋਰ ਪੱਖ ਵੀ ਹੈ। ਪ੍ਰਤਿਭਾ ਪ੍ਰਾਪਤ ਵਿਅਕਤੀ ਨੂੰ ਆਪਣੇ ਦ੍ਰਿੜ ਅਤੇ ਜਾਨ ਮਾਰ ਕੇ ਪੈਦਾ ਕੀਤੇ ਗੁਣਾਂ ਤੇ ਮਾਣ ਹੋ ਜਾਂਦਾ ਹੈ। ਉਹ ਆਪਣੇ ਨਾਲੋਂ ਅਜਿਹੇ ਗੁਣਾਂ ਵਿਚ ਨੀਵੀਂ ਪੱਧਰ ਵਾਲਿਆਂ ਨੂੰ ਘ੍ਰਿਣਾਂ ਦੀਆਂ ਨਜ਼ਰਾਂ ਨਾਲ ਝਾਕਦੇ ਹਨ। ਪਰ ਗੁਰੂ ਨਾਨਕ ਦੇ ਸਿਮਰਨ ਵਾਲਾ ਵਿਅਕਤੀ ਇਹ ਮਹਿਸੂਸ ਕਰਦਾ ਹੈ ਕਿ ਜਿਵੇਂ ਜੀਵਨ ਤੋਂ ਭਜਿਆ ਵਿਅਕਤੀ ਕਾਮਲ ਨਹੀਂ ਹੋ ਸਕਦਾ, ਉਸੇ ਤਰ੍ਹਾਂ ਇਹ ਜਿਵੇਂ 'ਬੁੱਧ' ਬਣ ਸਕਦਾ ਹੈ। ਮੈਂ ਨੀਚ ਵੈਸ਼ੀਆ ਹਾਂ, ਅਤੇ ਗਲ ਕੱਪ ਹਾਂ, ਮੈਂ ਲੁਟੇਰਾ ਹਾਂ। ਮੈਂ ਨੀਚ, ਨੀਚੋਂ ਊਚ ਹੋਣ ਲਈ ਉਪਰ ਵੱਲ, ਖ਼ੁਦਾ ਵੱਲ ਨੂੰ ਹੰਭਲਾ ਮਾਰ ਰਿਹਾ ਹਾਂ। ਜਿੰਨਾ ਚਿਰ ਇਸ ਧਰਤੀ ਤੇ ਇਕ ਵੀ ਭੁੱਖਾ ਤੇ ਨੰਗਾ ਹੈ, ਸੱਚਾ ਪਾਤਸ਼ਾਹ, ਇਸ ਗੱਲ ਤੇ ਕਿਵੇਂ ਸੰਤੁਸ਼ਟ ਹੋ ਸਕਦਾ ਹੈ ਕਿ ਉਹ ਆਪ ਰੱਜਿਆ ਪੁੱਜਿਆ ਹੈ ਤੇ ਸੋਹਣੀ ਪੁਸ਼ਾਕ ਵਾਲਾ ਹੈ। ਜਿੰਨਾ ਚਿਰ ਇਕ ਵੀ ਅਪੂਰਨ ਹੈ, ਓਨਾ ਚਿਰ ਕਿਸੇ ਰੱਬੀ ਗਿਆਨ ਪ੍ਰਾਪਤ ਬੁੱਧ ਦੀ ਕਿਵੇਂ ਤਸੱਲੀ ਹੋ ਸਕਦੀ ਹੈ ਕਿ ਉਹ ਆਪ 'ਬੁੱਧ' ਹੋ ਗਿਆ ਹੈ। ਅਸਲ ਮਹਾਨ ਵਿਅਕਤੀ ਤਾਂ ਸਨੇਹ, ਹਮਦਰਦੀ, ਪਿਆਰ ਨਾਲ ਲਬਰੇਜ਼ ਹੁੰਦੇ ਹਨ, ਉਹ ਨਿਆਂ ਨਹੀਂ ਜਾਣਦੇ। ਜਦੋਂ ਈਸਾ ਮਸੀਹ ਨੇ ਕਿਹਾ, "ਇਨਸਾਫ਼ ਨਾ ਕਰ" ਇਹ ਸਿਮਰਨ ਨਾਲ ਮਨੁੱਖ ਦੀ ਪਰਪੱਕ ਹੋਈ ਬਿਰਤੀ ਹੈ, ਜਿਸ ਦੀ ਸਰਬਗਤਾ, ਇਸ ਸੂਖਮ ਹਮਦਰਦੀ ਦੇ ਡੂੰਘੇ ਨਿਸ਼ਕਾਮਤਾ ਭਰੇ ਇਹਸਾਸ ਦਾ ਹੀ ਰੂਪ ਹੈ। ਇਹ ਸਿਮਰਨ ਕਰਕੇ ਹੈ। ਪਖੰਡ ਦੀ ਨਿਯਮਿਤ ਜਿਹੀ 'ਪਾਕੀਜ਼ਗੀ' ਰੇਖਾ, ਗਣਿਤ ਦੇ ਸਦਾਚਾਰਕ ਸਿਧਾਂਤਾਂ ਦੀ ਬੇਲਚਕ ਕੱਟਰਤਾ ਹੈ, ਜਿਸ ਦੀ ਬ੍ਰਹਿਮੰਡੀ ਸਦਾਚਾਰਕ ਨਿਯਮਾਂ ਨਾਲ ਕੋਈ ਸਾਂਝ ਨਹੀਂ। ਪੇਸ਼ਾਵਰ ਪੁਜਾਰੀ ਤੇ ਭਾਈ, ਗੁਨਾਹ ਕਰਨ ਵਾਲਿਆਂ ਨੂੰ ਪੱਥਰ ਮਾਰਨ ਲਈ ਸਦਾ ਬਾਹਾਂ ਕੁੰਜੀ ਰਖਦੇ ਹਨ, ਉਨ੍ਹਾਂ ਦੀ ਆਤਮਾ ਮਲੀਨ ਹੈ ਤੇ ਉਹ ਮਨ ਕਰਕੇ ਅੰਨ੍ਹੇ ਹਨ। ਬ੍ਰਹਿਮੰਡੀ ਸਦਾਚਾਰਕ ਸਿਧਾਂਤ ਵਿਚ ਇਕ ਹੀ ਗੱਲ ਹੈ, ਖਿਮਾਂ, ਮੁੜ ਖਿਮਾਂ। ਪਿਆਰ ਕਰਨਾ ਹੀ ਸੱਚੀ ਸੇਵਾ ਹੈ। ਉਸਦਾ ਨਾਮ ਜਪਣਾ ਹੀ ਅਦੁਤੀ ਹੈ। ਅਸੀਂ ਛੱਪੜਾਂ ਵਿਚ ਅਤੇ ਦਰਿਆਵਾਂ ਦੇ ਕੰਢਿਆਂ ਤੇ ਰਹਿਣ ਵਾਲੇ ਅਤੇ ਖੂਹਾਂ ਦੇ ਡੱਡੂ, ਸਮੁੰਦਰ ਨੂੰ ਵੇਖ ਕੇ ਬ੍ਰਹਿਮੰਡੀ ਚੇਤਨਤਾ ਵਿਚ ਅੱਖ ਝਪਕਦੇ ਹੀ ਵਿਸਮਾਦਤ ਹੋ ਉਠਦੇ ਹਾਂ। ਛੋਟੀ ਮੋਟੀ ਗਿਣਤੀ ਦੀ ਭਲਾਈ ਕਰਨ ਵਾਲੇ ਜੋ ਪਾਣੀ ਦੇ ਗਲਾਸ ਅਤੇ ਰੋਟੀ ਦੇ ਟੁਕੜੇ ਵੰਡਦੇ ਜਾਂਦੇ ਹਨ, ਉਸ ਬ੍ਰਹਿਮੰਡੀ ਦਾਤੇ ਦੀ

ਖੁੱਲ੍ਹ-ਦਿਲੀ ਨੂੰ ਵੇਖ ਵਿਸਮਾਦਤ ਹੋ ਉੱਠਦੇ ਹਨ, ਜਦੋਂ ਕਿ ਬੱਦਲ ਦੀ ਕੋਈ ਟੁਕੜੀ ਆਕਾਸ਼ ਤੇ ਹੋਰ ਬੱਦਲਾਂ ਨੂੰ ਜੋੜ, ਬਿਜਲੀ ਚਮਕਾਉਂਦੀ ਸਾਰੇ ਸੰਸਾਰ ਵਿਚ ਹਰ ਪਾਸੇ ਜਲ ਥਲ ਕਰ ਦੇਂਦੀ ਹੈ। ਆਪਣੀ ਪ੍ਰਚੰਡ ਮਿਹਰ ਵਿਚ ਕਿਸੇ ਪਾਪੀ ਜਾਂ ਸਾਧੂ ਨਾਲ ਵਿਤਕਰਾ ਨਹੀਂ ਕਰਦੀ। ਹੜ੍ਹ ਆ ਜਾਂਦੇ ਹਨ। ਸਿਮਰਨ ਵਾਲੇ ਮਨੁੱਖ ਨੂੰ ਵੇਖ, ਸਿੱਖ ਨੂੰ ਬ੍ਰਹਿਮੰਡੀ ਰਹੱਸ ਦੀ ਝਲਕ ਦਿਸ ਪੈਂਦੀ ਹੈ। ਉਹ ਉਸ ਦੀ ਬਚਗਾਨਾ ਮਾਸੂਮੀਅਤ ਦੀ ਮਿਹਰ ਭਰੀ ਮੁਸਕਾਨ ਵਿਚ ਖੁਲ੍ਹਦੀ ਹੈ। ਕਾਮਲ, ਬੱਚੇ ਦੇ ਬੋਲਣ ਵਾਂਗ ਹੀ ਸਰਲ ਸੁਭਾ ਤੇ ਨਿਸ਼ਕਪਟ ਹੈ।

ਹਿੰਦੂ ਗਊ ਨੂੰ ਪੂਜਦਾ ਹੈ। ਪਰ ਗੁਰੂ ਨਾਨਕ ਦੀ ਸਿਮਰਨ ਕਲਾ ਤੋਂ ਅਭਿਜ ਹੈ। ਜੇ ਉਹ ਜਾਣਦਾ ਹੁੰਦਾ ਤਾਂ ਉਸ ਨੂੰ ਸਦਾ ਚੇਤੇ ਰਹਿੰਦਾ ਕਿ ਗਊ ਸੰਸਾਰ ਤੋਂ ਥੋੜ੍ਹੇ ਜਿਹੇ ਸੁਕੇ ਤਿਣਕੇ ਤੇ ਘਾਹ ਲੈਂਦੀ ਹੈ ਅਤੇ ਇੰਨੇ ਵੱਡੇ ਸਰੀਰ ਦੀ ਹੁੰਦੀ ਹੋਈ ਵੀ ਉਹ ਸੰਤ ਵਾਂਗ ਨਰਮ ਦਿਲ ਤੇ ਤਰਸਵੰਦ ਹੈ। ਉਹ ਬਛੜੇ ਨੂੰ ਚਟਦੀ ਹੈ ਅਤੇ ਕਿਸੇ ਡੂੰਘੇ ਰੂਹਾਨੀ ਜਜ਼ਬੇ ਅਧੀਨ ਉਸਦੇ ਲੂੰ ਕੰਡੇ ਖੜੇ ਹੋ ਜਾਂਦੇ ਹਨ ਅਤੇ ਉਹ ਦੁੱਧ ਲਾਹ ਦਿੰਦੀ ਹੈ। ਉਹ ਬਛੜੇ ਵਿਚ ਦੁਧ ਦੇ ਰੂਪ ਵਿਚ ਆਪਣੀ ਰੂਹ ਉਤਾਰ ਦਿੰਦੀ ਹੈ। ਅਜਿਹੇ ਇਹਸਾਸ ਦੀ ਸਰਸਰਾਹਟ ਨੂੰ ਆਪਣੇ ਅੰਦਰ ਸਮਾ ਲੈਣਾ ਅਤੇ ਦੈਨਿਕ ਖ਼ੁਰਾਕ ਦੀ ਥੋੜ੍ਹੀ ਬਹੁਤ ਉਦਰ ਪੂਰਨਾ ਕਰਕੇ ਮਾਂ-ਪਿਆਰ ਦੀ ਰੂਹਾਨੀ ਸੁਗੰਧੀ ਨੂੰ ਖਲੇਰਨਾ, ਉਸ ਨੂੰ ਦੇਵੀ ਦਾ ਦਰਜਾ ਦਿਵਾਉਂਦਾ ਹੈ। ਜੇ ਹਿੰਦੂ ਗਊ ਦੇ ਸਿਮਰਨ ਤੋਂ ਜਾਣੂ ਹੁੰਦਾ, ਉਹ ਗਊ ਵਰਗਾ ਹੀ ਸੁੰਦਰ ਤੇ ਪਿਆਰ ਵਾਲਾ ਹੁੰਦਾ। ਪਰ ਉਹ ਉਸ ਨੂੰ ਵੇਚਦਾ ਹੈ। ਨਿਰਜਿੰਦ ਚਾਂਦੀ ਸੋਨੇ ਲਈ ਉਸ ਨੂੰ ਭੁੱਖਿਆਂ ਮਾਰ ਦਿੰਦਾ ਹੈ।

ਮਾਇਆ ਮਿਲੇ ਤੋ ਗਰਵ ਕਰਤ ਹੈ, ਬਿਛੜ ਜਾਏ ਤੋ ਰੋਵਨ ਲਗਤ ਹੈ। ਉਸ ਦਾ ਜੀਵਨ ਨਿਰਜਿੰਦ ਚਾਂਦੀ ਸੋਨੇ ਵਿਚ ਹੈ, ਗਊ ਦੀ ਦੈਵੀ ਹਸਤੀ ਵਿਚ ਨਹੀਂ। ਅਤੇ ਫਿਰ ਵੀ ਉਹ ਸੰਸਾਰ ਦੀਆਂ ਕੌਮਾਂ ਵਿਚ ਰਹਿਣ ਦੀ ਆਸ ਰੱਖਦਾ ਹੈ। ਨਿਰਜਿੰਦ ਜੜ੍ਹਾਂ, ਜੀਵਨ ਦਾ ਸਹਾਰਾ ਨਹੀਂ ਬਣ ਸਕਦੀਆਂ, ਸਭ ਕੁਝ ਬਾਲਣ ਬਣ ਜਾਂਦਾ ਹੈ।

ਸਿੱਖ ਵੀ, ਜੇ ਉਹ ਗੁਰੂ ਦੀ ਜੀਵਨ ਵਿਧੀ ਨੂੰ ਭੁਲ ਗਿਆ, ਹਿੰਦੂ ਵਾਂਗ ਮਰ ਜਾਵੇਗਾ। ਉਹ ਸਮੁੰਦਰ ਵਾਂਗ, ਜੋ ਧਰਤੀ ਦੇ ਵਾਸੀਆਂ ਲਈ ਮੀਂਹ ਤੇ ਪੌਣ ਵਰਗੀ ਮਹਿਰਹਿਮਤ ਕਰਦਾ ਹੈ, ਬਣੇ ਬਿਨਾਂ ਬ੍ਰਹਿਮੰਡੀ ਚੇਤਨਤਾ ਵਿਚ ਦਾਖ਼ਲ ਹੋ ਸਕਦਾ ਹੈ। ਸਮੁੰਦਰ ਦਾ ਵੇਗਵਾਨ ਪਰਉਪਕਾਰ ਵੇਖਿਆਂ ਬਣਦਾ ਹੈ, ਜੋ ਚਟਾਨਾਂ ਨਾਲ ਖਹਿੰਦਾ ਰਹਿੰਦਾ ਹੈ।

ਛੋਟੀ ਨਰਗਸ ਪਾਸ ਫੁੱਲਾਂ ਵਾਲੀ ਅੱਖ ਹੈ। ਉਨ੍ਹਾਂ ਗਮਲੇ ਨੂੰ ਪਾਣੀ ਨਹੀਂ ਪਾਇਆ। ਧਰਤੀ ਹੇਠਲੀ ਡੋਡੀ ਸੁੱਕ ਰਹੀ ਹੈ। ਥੋੜ੍ਹੀ ਜਿਹੀ ਜਾਨ ਬਾਕੀ ਹੈ। ਪੱਤੇ ਸੁਕ ਗਏ ਹਨ। ਛੋਟੀ ਜਿਹੀ ਡੋਡੀ ਦੀ ਆਖ਼ਰੀ ਕਣੀ ਵੀ ਆਖ਼ਰੀ ਸਾਹ ਲੈ ਚੁੱਕੀ ਹੈ ਅਤੇ ਫੁੱਲ ਅਜੇ ਵੀ ਮੁਸਕਰਾ ਰਿਹਾ ਹੈ। ਜੇ ਸਾਨੂੰ ਸਿਮਰਨ ਕਲਾ ਦਾ ਗਿਆਨ ਹੋਵੇ, ਫੁਲ ਦੇ ਮੁਰਝਾਉਣ ਤੋਂ ਇਹਸਾਸ ਪੈਦਾ ਹੁੰਦਾ ਕਿ ਜੀਵਨ ਦੀ ਕੋਈ ਬਾਹਰੀ ਹਾਲਤ ਜਾਂ ਘਟਨਾ ਸਾਡੇ ਦਿਲ ਦੀ ਸ਼ਮ੍ਹਾਂ ਦੀ ਲੌਅ ਨੂੰ ਮੱਧਮ ਨਹੀਂ ਕਰ ਸਕਦੀ, ਜਿਸ ਵਿਚ ਉਸ ਦੇ ਸਾਡੇ ਪ੍ਰਤਿ ਪਿਆਰ ਦਾ ਤੇਲ ਬਲਦਾ ਹੈ। ਸਿਮਰਨ ਅਤੇ ਨਾਮ ਦੇ ਖੇੜੇ ਨਾਲ ਚੰਗੀ, ਅੰਦਰਲੀ ਧਰਤ, ਕੇਵਲ ਸਾਡੀ ਆਪਣੀ ਗ਼ਰੀਬੀ ਅਤੇ ਅਮੀਰੀ, ਦੁੱਖ ਅਤੇ ਸੁੱਖ, ਖ਼ੁਸ਼ੀ ਅਤੇ ਗ਼ਮੀ ਨੂੰ ਉਸ ਅਧੀਨ ਬੇਪਰਵਾਹੀ ਵਿਚ ਵੇਖੇਗੀ, ਜਿਸ ਨਾਲ ਕਿ ਮਨੁੱਖੀ ਮਨ ਬੀਤੇ ਜੁਗਾਂ ਅਤੇ ਅਣਵੇਖੇ ਲੋਕਾਂ ਦੀਆਂ ਦੁਖ ਤਕਲੀਫ਼ਾਂ ਅਤੇ

ਖ਼ੁਸ਼ੀ ਅਤੇ ਗ਼ਮੀ ਦਾ ਸਰਵੇਖਣ ਕਰਦਾ ਹੈ। ਇਥੋਂ ਤਕ ਕਿ ਜੇ ਰੂਹ ਨਰਗਸ ਵਾਂਗ ਖਿੜੀ ਹੋਈ ਵੀ ਹੋਵੇ, ਇਹ ਸਾਡੇ ਦੇਹਧਾਰੀ ਜੀਵਨ ਦੀ ਟਿਮਟਿਮਾਂਦੀ ਜੋਤ ਤੇ ਨਿਰਭਰ ਕਰਦੀ ਹੈ, ਇਹ ਆਖ਼ਰੀ ਸਾਹਾਂ ਤਕ ਲੜੇਗਾ, ਅਤੇ ਸਿਪਾਹੀ ਵਾਂਗ ਸ਼ਹੀਦ ਹੋ ਜਾਵੇਗਾ।

ਕੀ ਤੁਸਾਂ ਗੁਰੂ ਨਾਨਕ ਨੂੰ ਜਪੁਜੀ ਵਿਚ ਨਹੀਂ ਸੁਣਿਆ :

ਜੇ ਜੁਗ ਚਾਰੇ ਆਰਜਾ
ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ
ਨਾਲਿ ਚਲੈ ਸਭ ਕੋਇ ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ ॥

ਅਤੇ

ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

## ਲੇਖੈ ਇਕ ਗੱਲ

ਉਹ ਸਾਰੇ ਦਾ ਇਹੀ ਮੂਲ ਹੈ, ਜੋ ਅਸੀਂ ਮੂਰਖਾਂ ਵਾਂਗ ਗੁਰੂ ਦੇ ਮਨ ਵਿਚੋਂ ਭਾਲਦੇ ਹਾਂ। ਕੀ ਅਸੀਂ ਸਿਵਾਏ ਅਗਿਆਨਤਾ ਅਤੇ ਮ੍ਰਿਗ ਤ੍ਰਿਸ਼ਨਾ ਦੇ ਭਰਮ ਹੇਠ ਨਹੀਂ, ਜਿਵੇਂ ਕਿ ਰੇਗਿਸਤਾਨ ਦੀ ਚਮਕ ਵਿਚੋਂ ਪਾਣੀ ਦੀ ਆਸ ਤੇ ਹਰਨ ਚੁੰਗੀਆਂ ਭਰਦਾ ਦਿਸ ਆਉਂਦਾ ਹੈ। ਇਸ ਤਰ੍ਹਾਂ ਅਸੀਂ ਬੱਧੇ ਹੋਏ ਹਾਂ। ਅਸੀਂ ਕਦੋਂ ਆਜ਼ਾਦ ਹੋਵਾਂਗੇ ? ਆਪਣੇ ਸਵੈ-ਭਰਮਾਂ ਵਹਿਮਾਂ ਵਿਚ ਬੱਝਿਆ ਰਹਿਣਾ ਹੀ ਮਹਾਨ ਦੁੱਖ ਦਾ ਕਾਰਣ ਹੈ। ਜੇ ਕੋਈ ਜ਼ਾਲਮ ਸਾਨੂੰ ਨੂੜਦਾ ਹੈ ਤਾਂ ਉਸ ਵੱਲੋਂ ਦਿੱਤੇ ਗਏ ਤਸੀਹਿਆਂ ਤੇ ਅਸੀਂ ਨੱਕ ਮੂੰਹ ਚੜ੍ਹਾ ਸਕਦੇ ਹਾਂ। ਪਰ ਸਾਡੇ ਆਪਣੇ ਸਵੈ-ਬੰਧਨ ਕਿੰਨੇ ਦੁਖਾਂਤਕ ਹਨ ? ਮੈਂ ਤਾਂ ਸਮਝ ਲਿਆ ਹੈ, ਪਰ ਕੀ ਤੁਸੀਂ ਵੀ ਜਾਣ ਗਏ ਹੋ। ਜਦੋਂ ਮੇਰੇ ਆਪਣੇ ਕਮਰੇ ਵਿਚ ਹਨੇਰਾ ਹੈ, ਤਾਂ ਸਭ ਤੋਂ ਵੱਡਾ ਰੂਹਾਨੀ ਕਾਰਜ, ਆਕਾਸ਼ ਤੋਂ ਤਾਰੇ ਤੋੜ ਲਿਆਉਣ ਦੀ ਬਜਾਏ ਕਮਰੇ ਵਿਚ ਇਕ ਦੀਵਾ ਜਗਾ ਕੇ ਹਨੇਰਾ ਦੂਰ ਕਰਨ ਵਿਚ ਹੈ। ਉਹ ਇਸਤਰੀ, ਜੋ ਸਵੇਰੇ ਘਰ ਨੂੰ ਬੁਹਾਰਦੀ ਹੈ, ਸ਼ਾਮ ਨੂੰ ਦੀਵਾ ਜਗਾਉਂਦੀ ਹੈ ਅਤੇ ਚੁਲ੍ਹੇ ਕੋਲ ਬੈਠੀ ਬੱਚਿਆਂ ਨੂੰ, ਇਥੋਂ ਤਕ ਕਿ ਬੱਚਿਆਂ ਦੇ ਬਾਪ ਨੂੰ ਜੋ ਉਸ ਲਈ ਮਨੁੱਖ ਦਾ ਜੇਠਾ ਪੁੱਤਰ ਹੈ, ਨੂੰ ਰੋਟੀ ਲਈ ਉਡੀਕਦੀ ਹੈ, ਜੀਵਨ ਪੱਖ ਤੇ ਸਿਮਰਨ ਦੀ ਅਜਿਹੀ ਸ਼ਾਂਤੀ ਖਲੇਰਦੀ ਹੈ, ਜੋ ਸਦੀਵੀ ਹੈ, ਜੀਵਨ ਬਖ਼ਸ਼ਦੀ ਹੈ।

ਅਜ ਦੇ ਫਿਲਮ ਸਟਾਰ ਦੀ ਟੁੱਟਦੇ ਤਾਰੇ ਵਰਗੀ, ਵਿਗਿਆਨੀਆਂ ਵਾਲੀ ਝਾਤ ਵਿਚ ਮੇਰੀ ਕੋਈ ਦਿਲਚਸਪੀ ਨਹੀਂ। ਉਸ ਨੂੰ ਇਕ ਕਲਾਕਾਰ ਕਿਹਾ ਜਾਂਦਾ ਹੈ, ਪਰ ਜਿਵੇਂ ਕਿ ਮੈਂ ਪਹਿਲਾਂ ਕਿਹਾ ਹੈ ਗੁਰੂ ਨਾਨਕ ਦੇ ਸਿਮਰਨ ਨੇ ਲੋਕਾਂ ਦੇ ਉਸ ਮਾਪ ਤੇ ਮਿਆਰ ਵਿਚ ਅਜੇ ਕੋਈ ਤਬਦੀਲੀ ਨਹੀਂ ਕੀਤੀ, ਜਿਸ ਨਾਲ ਉਹ ਆਪਣੀ ਅੰਤਰੀਵ ਮੰਜ਼ਿਲ ਦਾ ਜਾਇਜ਼ਾ ਲਾਉਂਦੇ ਹਨ।

ਥੀਏਟਰ, ਨਾਟਕ ਅਤੇ ਸਿਨੇਮਾ ਉਹ ਕਲਾਵਾਂ ਨਹੀਂ, ਜੋ ਜੀਵਨ ਦਿੰਦੀਆਂ ਹਨ, ਉਹ ਇਸ ਨੂੰ ਖ਼ਤਮ ਕਰਦੀਆਂ ਹਨ। ਉਹ ਮਨੁੱਖੀ ਸ਼ਖ਼ਸੀਅਤ ਨੂੰ ਆਤਸ਼ਬਾਜ਼ੀ ਦਾ ਰੂਪ ਦੇ ਦਿੰਦੀਆਂ ਹਨ। ਉਹ ਲੋਕਾਂ ਦੇ ਰੇਖਾ-ਗਣਿਤ ਵਰਗੇ ਮਨਾਂ ਦੇ ਕਾਰਜ ਅਤੇ ਸਾਹਿਤ ਹਨ। ਰੋਮਨ ਅਤੇ ਬਰਤਾਨੀਆ ਵਰਗੀਆਂ ਸਲਤਨਤਾਂ ਬਣਾਉਂਦੀਆਂ ਕੌਮਾਂ ਹੀ ਕੇਵਲ ਅਜਿਹਾ ਘਟੀਆ ਸਾਹਿਤ ਤਿਆਰ ਕਰ ਸਕਦੀਆਂ ਹਨ ਅਜਿਹੇ ਲੋਕਾਂ ਵਿਚ ਨਾ ਹੀ ਕੋਈ ਸੰਗੀਤਾਤਮਿਕ ਪ੍ਰਤਿਭਾਸ਼ਾਲੀ ਵਿਅਕਤੀ ਹਨ ਅਤੇ ਨਾ ਹੋ ਸਕਦੇ ਹਨ, ਜਿਨ੍ਹਾਂ ਦੀ ਜ਼ਮੀਰ ਸਿਰਫ਼ ਭਰਮ ਦਾ ਜਾਲ ਬੁਣਨ ਤੇ ਲਗੀ ਹੈ। ਇਕ ਜਾਤੀ ਦੇ ਤੌਰ ਤੇ ਉਹ ਕੋਈ ਦੈਵੀ ਰਾਗਾਤਮਿਕ ਸਾਹਿਤ, ਜਿਹਾ ਕਿ ਜੀਵਨ ਦਾਨ ਦਿੰਦੀ ਬਾਈਬਲ ਦੇਣ ਦੇ ਯੋਗ ਨਹੀਂ। ਇਹ ਉਚੇਰੇ ਜੀਵਨ ਦੀ ਸੁਭਾਗੀ ਪਕੜ ਹੈ। ਜਦੋਂ ਕਿ ਅਸੀਂ ਅਣਜਾਣ ਹੀ ਬ੍ਰਹਿਮੰਡੀ ਮਨ ਨਾਲ ਜੁੜੇ ਹੁੰਦੇ ਹਾਂ। ਬ੍ਰਹਿਮੰਡੀ ਹਮਦਰਦੀ ਜਾਂ ਗਿਆਨ ਤੋਂ ਵਾਂਝੇ ਮਨਾਂ ਦੁਆਰਾ ਪੈਦਾ ਕੀਤਾ ਸਾਹਿਤ ਤੇ ਹੁਨਰ, ਕੇਵਲ ਆਰਜ਼ੀ ਬੌਧਿਕ ਦਿਲਚਸਪੀ ਵਾਲਾ ਹੁੰਦਾ ਹੈ, ਜੋ ਸਾਡੀ ਅੰਦਰੂਨੀ ਆਤਮਿਕ ਅਮੀਰੀ ਦੇ ਜੀਵਨ ਤੱਤ ਨੂੰ ਖ਼ਰਚ ਕਰਨ ਦੀ ਸਾਡੀ ਸਮਰਥਾ ਅਨੁਸਾਰ ਘਟਦੀ ਅਤੇ ਵਧਦੀ ਰਹਿੰਦੀ ਹੈ।

ਬੌਧਕ ਦਿਲਚਸਪੀ ਅਤੇ ਖ਼ੁਸ਼ੀ ਨੂੰ ਉਤੇਜਿਤ ਕਰਨ ਲਈ ਸਭ ਲੋਕਾਂ ਪਾਸ ਰੇਖਾ-ਗਣਿਤ ਮਈ ਚੇਤਨਤਾ ਹੈ। ਉਨ੍ਹਾਂ ਪਾਸ ਬ੍ਰਹਿਮੰਡੀ ਚੇਤਨਤਾ ਵਾਲਾ ਸਾਹਿਤ ਵੀ ਹੈ, ਜਿਹੜਾ ਭਾਵੇਂ ਘੱਟ ਚਮਕਦਾਰ, ਘੱਟ ਜੁੜਿਆ, ਘੱਟ ਗੁੰਝਲਦਾਰ, ਚੁਸਤ ਪ੍ਰਗਟਾਅ ਵਾਲਾ ਹੈ, ਪਰ ਜੀਵਨ ਦਾਇਕ ਜ਼ਰੂਰ ਹੈ। ਨਵੀਂ ਟੈਸਟੇਮੈਂਟ, ਖ਼ਾਸ ਕਰਕੇ ਈਸਾਮਸੀਹ ਦੇ ਪ੍ਰਸਿੱਧ ਸ਼ਬਦਾਂ ਵਿਚ ਉਹ ਅਦਭੁਤ ਗੁਣ ਹਨ, ਜੋ ਪੱਛਮ ਦੇ ਕਿਸੇ ਵੀ ਕਵੀ ਜਾਂ ਵਾਰਤਿਕ ਲਿਖਾਰੀ ਵਿਚ ਨਹੀਂ। ਮੈਂ ਜੋ ਸ਼ਬਦ 'ਪੂਰਬੀ.ਕਾਵਿ ਦੀ ਆਤਮਾ' ਵਿਚ ਕਹੇ ਹਨ, ਫਿਰ ਦੁਹਰਾਂਦਾ ਹਾਂ ਕਿ ਬਾਈਬਲ ਦੇ ਸ਼ਬਦਾਂ ਤੋਂ ਛੁਟ ਤਾਂ ਪੱਛਮ ਦੇ ਲੋਕ ਰੂਹਾਨੀ ਭੁੱਖ ਨਾਲ ਮਰ ਜਾਂਦੇ ਆਪਣੇ ਬੀਮਾਰ ਬੱਚੇ ਦੇ ਮੰਜੇ ਪਾਸ ਬੈਠੀ ਬਾਈਬਲ ਪੜ੍ਹ ਰਹੀ, ਨੇਕ ਦਿਲ ਮਾਂ, ਮੋਤੀਆਂ ਵਾਂਗ ਡਲ੍ਹਕਦੇ ਅਥਰੂਆਂ ਵਾਲੀਆਂ ਅੱਖਾਂ ਉਤਾਂਹ ਚੁਕਦੀ ਹੈ ਤਾਂ ਉਹ ਜਿਉਂਦੀ ਜਾਗਦੀ 'ਮੇਰੀ' ਪ੍ਰਤੀਤ ਹੁੰਦੀ ਹੈ। ਮੌਤ ਅਤੇ ਮਾਯੂਸੀ, ਜੀਵਨ ਦਾ ਇਹ ਦੁੱਖ ਦਰਦ, ਸ਼ੈਕਸਪੀਅਰ, ਜਾਂ ਸਵਿਨਬਰਨ, ਕੀਟਸ ਜਾਂ ਸ਼ੈਲੇ ਵਿਚ ਕਿਤੇ ਨਹੀਂ ਮਿਲਦਾ। ਉਨ੍ਹਾਂ ਨੂੰ ਗੋਡੇ ਟੇਕ ਕੇ ਈਸਾ ਮਸੀਹ ਦੇ ਚਰਣ ਚੁੰਮਣੇ ਚਾਹੀਦੇ ਹਨ। ਜੇ ਉਹ ਮਨੁੱਖ ਹਨ ਤਾਂ ਉਨ੍ਹਾਂ ਨੂੰ 'ਉਸ' ਦੇ ਚਰਨਾਂ ਤੇ ਮਲ੍ਹਮ ਲਾ ਕੇ ਆਪਣੇ ਕੇਸਾਂ ਨਾਲ ਉਸ ਦੀ ਮਾਲਸ਼ ਕਰਨੀ ਚਾਹੀਦੀ ਹੈ। ਜਿਹੜਾ ਸਾਹਿਤ ਉਨ੍ਹਾਂ ਸਿਰਜਿਆ ਹੈ, ਉਹ ਤਾਂ ਬੱਚਿਆਂ ਦੀ ਬੜ ਬੜ ਵਰਗਾ ਹੈ। ਮੈਂ ਜਾਂਗਲੀ ਜਾਂ ਪਾਗਲ ਸਮਝਿਆ ਜਾਵਾਂ ਪਰ ਇਨ੍ਹਾਂ ਸਾਰਿਆਂ ਦੀ ਪ੍ਰਤਿਭਾ ਵਿਚ ਅਜਿਹਾ ਗੁਣ ਨਹੀਂ, ਜਿਸ ਦਾ ਮੈਂ ਨਾਮ ਨਾਂਹ ਲੈ ਸਕਾਂ, ਸਗੋਂ ਕੇਵਲ ਸੁਝਾ ਦੇ ਸਕਾਂ।

ਅਸਾਂ, ਸਿੱਖਾਂ ਪਾਸ, ਗੁਰੂ ਗ੍ਰੰਥ ਉਹ ਪੁਸਤਕ ਹੈ, ਜਿਸ ਦੇ ਟਾਕਰੇ ਦੀ ਕੋਈ ਪੁਸਤਕ ਪ੍ਰਾਚੀਨ ਵੇਦਾਂ ਤੋਂ ਲੈ ਕੇ ਅਜ ਦੀਆਂ ਕਿਰਤਾਂ ਤਕ ਨਹੀਂ, ਕਿਉਂਕਿ ਭਾਰਤ ਵਿਚ ਗੁਰੂ ਨਾਨਕ ਵਰਗੇ ਬ੍ਰਹਿਮੰਡੀ ਮਨ ਅਤੇ ਗੁਣਾਂ ਵਾਲਾ ਕੋਈ ਵੀ ਨਹੀਂ ਹੋਇਆ। ਉਹ ਸਦਾਚਾਰੀ ਕੁਦਰਤ ਦਾ ਮੁਜੱਸਮਾ ਹੈ। ਉਹ ਕੋਈ ਭਾਸ਼ਣ ਜਾਂ ਗੀਤ ਨਹੀਂ ਸਗੋਂ ਸਦਾਚਾਰਕ ਬ੍ਰਹਿਮੰਡ ਹੈ।

ਉਹ ਪੂਰਨ ਆਤਮਾ ਹੈ। ਉਸ ਦੇ ਲੋਕਾਂ ਅਤੇ ਵਸਤਾਂ, ਜੋ ਇਕ ਦੂਜੇ ਨੂੰ ਆਰਪਾਰ ਕਰਦੀਆਂ ਹਨ ਅਤੇ ਅਣਗਿਣਤ ਛੋਟੇ ਛੋਟੇ ਨੁਕਤਿਆਂ ਤੇ ਇਕ ਦੂਜੇ ਵੱਲ ਆਉਂਦੀਆਂ ਅਤੇ ਇਕ ਦੂਜੇ ਨੂੰ ਕਟਦੀਆਂ ਵਿਚਾਰਧਾਰਾਵਾਂ, ਸੰਬੰਧੀ ਵਿਚਾਰਾਂ ਵਿਚ ਮਹਾਨ ਵਿਰੋਧ ਹੈ, ਜੋ ਹੁਣੇ ਕਰਮ ਦੀ ਫ਼ਿਲਾਸਫ਼ੀ ਨੂੰ ਮੰਨਦੀਆਂ ਹਨ ਅਤੇ ਦੂਜੇ ਪਲ ਬਰਫ਼ ਦੇ ਭੁਰ-ਭੁਰੇ ਗੋਲੇ ਵਾਂਗ ਤੋੜ ਸੁਟਦੀਆਂ ਹਨ। ਹੁਣ ਇਸ ਨੂੰ ਸੱਚ ਮੰਨਣਾ ਤੇ ਫ਼ਿਰ ਕਹਿਣਾ ਇਹ ਸੱਚ ਨਹੀਂ, ਇਸ ਤਰ੍ਹਾਂ ਕਰਦਿਆਂ ਲਮਿਹਾਂ ਤੋਂ ਦਿਨ, ਦਿਨਾਂ ਤੋਂ ਸਾਲ , ਸਾਲਾਂ ਤੋਂ ਜੁਗ ਬੀਤ ਜਾਂਦੇ ਹਨ, ਪਰ ਇਕ ਰੰਗੀਨ ਕਰਤਾਰੀ ਅਵਸਥਾ, ਭਾਵੇਂ ਦੂਜੇ ਪਲ ਬਦਲ ਜਾਂਦੀ ਹੈ, ਉਹ ਹੋਰ ਵੀ ਤਾਜ਼ਾ ਤੇ ਨਵੇਂ, ਗੁਰੂ ਗ੍ਰੰਥ ਦੇ ਵਿਚਾਰਾਂ ਅਤੇ ਸ਼ਬਦਾਂ ਨੂੰ ਇਕ ਵਿਸ਼ਵ-ਵਿਆਪੀ ਰੰਗਣ ਦੇ ਦਿੰਦੀ ਹੈ, ਜੋ ਵਿਸ਼ਲੇਸ਼ਣ ਸੰਬੰਧੀ ਜਾਂ ਵਿਸ਼ਲੇਸ਼ਣ ਕਰਕੇ ਉਸ ਨੂੰ ਸਮਝਣ ਦੇ ਜਤਨਾਂ ਨੂੰ ਨਿਸਫਲ ਬਣਾ ਦਿੰਦੀ ਹੈ। ਸ਼ਬਦਾਂ ਤੋਂ ਉਨ੍ਹਾਂ ਦੇ ਅਰਥਾਂ ਤੋਂ ਪਰ੍ਹੇ, ਇਸ ਦੀ ਸਾਰੀ ਰੂਪ-ਰੇਖਾ ਚਲਦੀ ਹੈ ਅਤੇ ਅਨਹਦ ਸ਼ਬਦ ਰਾਹੀਂ ਰੂਹ ਨੂੰ ਕੀਲ ਲੈਂਦੀ ਹੈ ਅਤੇ ਅੰਦਰਲੇ ਨੂੰ ਵੱਸ ਵਿਚ ਕਰਕੇ, ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ।

ਹੁਣ ਤਕ ਤਾਂ ਮੈਂ ਅੱਜ ਕਲ੍ਹ ਦੇ ਨਿਕੰਮਿਆਂ ਦੇ ਬੌਧਿਕ ਅਤੇ ਕੇਵਲ ਵਿਸ਼ਲੇਸ਼ਣਾਤਮਿਕ ਸੰਸਿਆਂ ਦਾ ਸ਼ਿਕਾਰ ਰਿਹਾ ਹਾਂ, ਜੋ ਵਿਹਲੇ ਬਹਿਕੇ ਫ਼ਜ਼ੂਲ ਦੀ ਬਹਿਸ ਕਰੀ ਜਾਂਦੇ ਹਨ ਕਿ ਗੁਰੂ ਦੇ ਸ਼ਬਦ ਜਪੀ ਜਾਣਾ ਇਕ ਮਿਕਾਨਕੀ ਗੱਲ ਹੈ ਪਰ ਮੇਰਾ ਹੁਣ ਵੀ ਵਿਸ਼ਵਾਸ ਹੈ ਕਿ ਮੁਰਦਾ ਹੋ ਚੁੱਕੇ, ਅਣਰੰਗੇ ਭਾਈ, ਮੁਲਾਣੇ ਅਤੇ ਧਰਮ ਸ਼ਾਸਤਰੀ ਅਜਿਹਾ ਹੀ ਕਹਿੰਦੇ ਹਨ। ਪਰ ਜਦੋਂ ਗੁਰੂ ਦਾ ਨਿੱਜੀ ਪਿਆਰ ਅੰਦਰਲੇ ਨੂੰ ਰੰਗ ਦਿੰਦਾ ਹੈ ਤਾਂ ਜੀਵਨ ਪੱਖ ਦੇ ਇਕੱਲੇ ਮੁਸਾਫ਼ਰ ਲਈ ਕੇਵਲ ਨਾਮ ਜਪਣਾ ਹੀ ਕਿਹਾ ਹੈ ਅਤੇ ਸਾਰੇ ਹੀ ਇਕੱਲੇ ਹਨ। ਗੁਰੂ ਨਾਨਕ ਦਾ ਸ਼ਬਦ ਹੀ ਧੁਰ ਦਾ ਸਾਥੀ ਹੈ। ਜਿੰਨਾਂ ਅਸੀਂ ਇਸ ਵਿਚ ਭਿੱਜਦੇ ਹਾਂ ਉੱਨੇ ਹੀ ਅਸੀਂ ਅਮੀਰ ਹੁੰਦੇ ਜਾਂਦੇ ਹਾਂ। ਅਸੀਂ ਆਪਣੀ ਕਰਨੀ ਅਤੇ ਦੈਨਿਕ ਵਿਚਾਰਾਂ ਨੂੰ ਮੁੜ ਮੁੜ ਦੁਹਰਾਈ ਜਾਂਦੇ ਹਾਂ ਅਤੇ ਇਹ ਦੁਹਰਾਓ ਜੀਵਨ ਦੀਆਂ ਨਵੀਆਂ ਖੁਸ਼ੀਆਂ ਪ੍ਰਦਾਨ ਕਰਦਾ ਹੈ। ਅਤੇ ਇਸ ਤਰ੍ਹਾਂ ਜੇ ਅਸੀਂ ਉਸ ਦੇ ਪਿਆਰ ਦੀ ਚਿਣਗ ਨਾਲ ਸੁਰਜੀਤ ਹੋ ਉਠੀਏ ਤਾਂ ਸਾਡਾ ਦੁਹਰਾਓ ਪਿਆਰ ਵਿਗੁਤੀ ਕਰਨੀ ਅਤੇ ਵਿਚਾਰਾਂ ਵਰਗਾ ਹੈ। ਦੁਹਰਾਓ ਸਾਡੇ ਇਹਸਾਸਾਂ ਨੂੰ ਨਵੇਂ ਕਪੜੇ ਦਿੰਦਾ ਹੈ। ਅਤੇ ਉਸ ਦੀ ਸਿਫ਼ਤ ਸਲਾਹ ਅਜਿਹੇ ਰਾਹ ਤੇ ਟੁਰਨ ਵਾਲੀ ਗੱਲ ਹੈ, ਜੋ ਉਸ ਤੱਕ ਪਹੁੰਚਦਾ ਹੈ।

ਉਸ ਦੇ ਗ੍ਰੰਥ ਦਾ ਲਗਾਤਾਰ ਪਾਠ ਕਰਨ ਵਾਲੇ ਮਨੁੱਖਤਾ ਦੇ ਮੁਕਤੀ ਦਾਤਿਆਂ ਦੀ ਇਕ ਨਵੇਕਲੀ ਸ਼੍ਰੇਣੀ ਵਿਚੋਂ ਹਨ। ਬਾਕੀ ਸਾਰੇ, ਬੌਧਿਕ ਉੱਚਤਾ ਅਤੇ ਚਤੁਰਾਈ ਦੇ ਬਾਵਜੂਦ, ਪੀੜਤਾਂ ਦੀ ਆਮ ਸ਼੍ਰੇਣੀ ਵਿਚੋਂ ਹਨ। ਗੁਰੂ ਦੀ ਮਿਹਰ ਨਾਲ ਮੈਨੂੰ ਆਖ਼ਰ ਅਠਤਾਲੀ ਸਾਲ ਦੀ ਉਮਰ ਵਿਚ ਇਸੇ ਜੀਵਨ ਵਿਚ ਇਹ ਪਤਾ ਲਗ ਗਿਆ ਹੈ ਕਿ ਸਿੱਖ ਲਈ ਉਸ ਨੂੰ ਪਿਆਰ ਕਰਨਾ ਨਵੀਂ ਰੂਹਾਨੀ ਜ਼ਿੰਦਗੀ ਦਾ ਪਹਿਲਾ ਦਿਨ ਹੈ। ਅਤੇ ਉਸ ਦੇ ਸ਼ਬਦ ਅਤੇ ਨਾਮ ਦਾ ਜਾਪ, ਇਕ ਸਾਹ, ਇਕ ਕਦਮ ਵੀ ਗਵਾਏ ਬਿਨਾਂ ਰੂਹਾਨੀ ਜੀਵਨ ਦੇ ਚਿੱਕੜ ਅਤੇ ਧੂੜ ਵਿਚ, ਕੰਵਲ ਵਾਂਗ ਅਸੀਮ ਅਤੇ ਉਪਰਲੀ ਧੁਪ ਵਿਚ ਉਤਾਂਹ ਵਧਣ ਵਿਚ ਹੈ। ਉਤਾਂਹ ਉਪਰ ਜਿਵੇਂ ਨਵ-ਜਨਮਿਆਂ ਬੱਚਾ ਮਾਂ ਦੀ ਬੋਲੀ ਨੂੰ ਸਿਖਦਾ ਹੈ, ਉਸ ਤਰ੍ਹਾਂ ਸਿੱਖ ਨੂੰ ਇਸ

ਰੂਹ ਅਤੇ ਗੁਰੂ ਦੀ ਹੱਲਾ-ਸ਼ੇਰੀ ਨੂੰ ਸਿੱਖਣਾ ਪੈਂਦਾ ਹੈ, ਅਤੇ ਇਸ ਨਿਰ-ਉੱਦਮੀ ਉੱਦਮ ਵਿਚ ਹੀ ਗੁਰੂ ਨਾਲ ਰਾਗਾਤਮਿਕ ਸੰਜੋਗ ਵਿਚ ਰਹਿਣ ਦਾ ਰਹੱਸ ਹੈ। ਜਦੋਂ ਮੈਂ ਬੱਚਾ ਸਾਂ, ਮੈਂ ਉਸ ਦਾ ਨਾਮ, ਗ਼ਲਤ ਉੱਦੜ-ਖੁਦੜ ਅਤੇ ਤੁਤਲਾਉਂਦਾ ਲੈਂਦਾ ਸਾਂ। ਹੁਣ ਜਦੋਂ ਮੈਂ ਬਾਲਗ਼ ਹੋ ਗਿਆ ਹਾਂ ਮੈਂ ਉਸ ਦਾ ਨਾਮ ਨਿਰੰਤਰ ਜਪਣਾ ਚਾਹੁੰਦਾ ਹਾਂ। ਰੂਹਾਨੀਅਤ ਦਾ ਬੁਧੀਜੀਵੀ ਵਿਦਿਆਰਥੀ ਇਸ ਨੂੰ ਬੇਸ਼ਕ ਫ਼ਜ਼ੂਲ ਸਮਝੇ। ਮੈਂ ਜਿਵੇਂ ਕਿਵੇਂ ਉਸ ਤੋਂ ਦੂਰ ਨੱਠ ਕੇ, ਆਪਣੀ ਅਗਿਆਨਤਾ ਵਿਚ ਮੂੰਹ ਲੁਕਾ ਕੇ, ਆਪਣੇ ਮਹਿਬੂਬ ਦਾ ਨਾਮ ਜਪੀ ਜਾਣਾ ਚਾਹੁੰਦਾ ਹਾਂ।

ਮੈਂ ਧਰਮ ਸ਼ਾਸਤਰੀਆਂ ਅਤੇ ਪੂਰਬੀ ਦੇਸ਼ਾਂ ਦੇ ਉਨ੍ਹਾਂ ਵਚਿੱਤਰ ਲੋਕਾਂ ਤੋਂ ਦੂਰ ਨੱਸ ਜਾਣਾ ਚਾਹੁੰਦਾ ਹਾਂ, ਜੋ ਕੰਦਰਾਂ ਵਿਚ ਜਾ ਬੈਠਦੇ ਹਨ ਅਤੇ ਬਿਨਾਂ ਨਿਸ਼ਾਨੇ ਭਗਤੀ ਕਰਦੇ ਹਨ, ਜਿਸ ਨਾਲ ਨਾ ਹੀ ਉਨ੍ਹਾਂ ਦੇ ਅੰਗ ਅਤੇ ਸਰੀਰ ਦਰਿਆ ਦੇ ਪਾਣੀ ਵਾਂਗ ਤਰਲ ਹੋ ਉਠਦੇ ਹਨ, ਜੋ ਪਿਆਰ ਭਰੀ ਦਇਆ ਅਤੇ ਉਸ ਦੇ ਸ਼ਬਦਾਂ ਨਾਲ ਜਿਉਂਦੀ ਅਥਰੂਆਂ ਭਰੀ ਹਮਦਰਦੀ ਨਾਲ਼ ਵਗਦੇ ਹੋਣ ਅਤੇ ਨਾ ਹੀ ਉਨ੍ਹਾਂ ਨੇ ਪਿਆਰ ਦਾ ਮੇਲ਼ ਵੇਖਿਆ ਹੈ। ਵਿਧੀ ਇਕ ਹੀ ਹੈ ਉਸ ਦਾ ਨਾਮ ਜਪਣ, ਸਿਮਰਨ ਜਾਂ ਦਰਦ-ਭਰੀ ਯਾਦ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ "ਹਰਿ ਬਿਨੁ ਜੀਉ ਜਲਿ ਬਲਿ ਜਾਉ।" ਗੁਰੂ ਅਰਜਨ ਸਾਹਿਬ ਨੇ ਫ਼ਰਮਾਇਆ ਹੈ, "ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥" ਅਤੇ ਫਿਰ ਵੀ ਇਹ ਕਹਿੰਦੇ ਹਨ, ਬਿਨਾਂ ਇਹਸਾਸ ਮਨੁੱਖ ਕਿਵੇਂ ਪੂਰਨ ਹੋ ਸਕਦਾ ਹੈ ? ਗੁਰੂ ਗੋਬਿੰਦ ਸਿੰਘ ਕਹਿੰਦੇ ਹਨ, "ਤੂਹੀਂ ! ਤੂਹੀਂ!" ਜਿਵੇਂ ਕੋਈ ਨਵ ਵਿਆਹੁਤਾ ਆਪਣੇ ਜਵਾਨ ਪਤੀ ਦੀ ਪਿਆਰ ਵਿਗੁੱਤੀ ਸਹਿਜ ਇੱਛਾ ਕਰਦੀ ਹੈ, ਸਿਮਰਨ ਵਾਲਾ ਮਨੁੱਖ ਉਸ ਦੀ ਉਡੀਕ ਵਿਚ ਜਿਉਂਦਾ ਹੈ ਅਤੇ ਲਰਜ਼ਦੀ ਪਿਆਰ ਵਿਗੁੱਤੀ ਉਡੀਕ। ਪਰ ਕੀ ਉਹ ਨਿਸ਼ਚੇਸ਼ਟਤਾ ਹੈ।

ਵਿਆਹੁਤਾ ਇਸਤਰੀ ਇਤਨੀ ਉਤਾਵਲੀ ਨਹੀਂ, ਕਿਉਂਕਿ ਉਸ ਨੇ ਵਿਆਹੁਤਾ ਜੀਵਨ ਦੀ ਸਹਿਜ ਪੂਰਨਤਾ ਨੂੰ ਪਾ ਲਿਆ ਹੈ। ਉਸ ਦੇ ਪਤੀ ਪਿਆਰ ਦਾ ਕਾਰਜ ਨਿਰੰਤਰ ਹੈ। ਉਸ ਵਿਚ ਕੋਈ ਨਾਟਕੀਅਤਾ ਨਹੀਂ। ਉਸ ਦੀ ਯਾਦ ਵਿਚ ਖਲਬਲੀ ਪਾਉਣ ਵਾਲਾ ਕੋਈ ਢੌਂਗ ਨਹੀਂ। ਇਸ ਤਰ੍ਹਾਂ ਗੁਰੂ ਨਾਨਕ ਨੇ ਕਿਹਾ ਹੈ ਕਿ ਸਿਮਰਨ ਵਾਲੇ ਦਾ ਸਹਿਜ ਸੰਗੀਤਕ ਜੀਵਨ ਹੁੰਦਾ ਹੈ।

ਪਤੀ ਨਾਲ ਵਿਆਹ ਕਰਵਾ ਲੈਣ ਦੇ ਬਾਵਜੂਦ ਵੀ ਵਿਆਹੁਤਾ ਇਸਤਰੀ ਨਿਸਚੇ ਨਾਲ ਦਿਲੋਂ ਉਸ ਦੀ ਯਾਦ ਸਿਮਰਨ ਰਾਹੀਂ ਉਸ ਨਾਲ ਜੁੜੀ ਰਹਿੰਦੀ ਹੈ। ਵੱਖ ਵੱਖ ਸਰੀਰ ਉਸ ਨੂੰ ਵੱਖ ਵੱਖ ਕਰਦੇ ਹਨ, ਜਿਵੇਂ ਖ਼ਲਾ ਵੱਖ ਕਰਦਾ ਹੈ। ਇਸ ਤਰ੍ਹਾਂ ਉਸ ਦੇ ਬਿਲਕੁਲ ਨਿਕਟ ਰਹਿੰਦੇ ਹੋਏ ਵੀ, ਉਹ ਕੇਵਲ ਉਸੇ ਨੂੰ ਯਾਦ ਕਰਦੀ ਹੈ। ਜਿਸ ਨੂੰ ਅਸੀਂ ਇਕ ਦੂਜੇ ਨਾਲ ਪਿਆਰ ਕਹਿੰਦੇ ਹਾਂ ਉਹ ਭਾਵਮਈ ਤੀਬਰ ਲਮਹੇ ਹੀ ਹੁੰਦੇ ਹਨ, ਅਰਥਾਤ ਸਿਮਰਨ ਕਾਰਜ।

ਸੰਸਾਰ ਉਹ ਅਜਾਇਬ-ਘਰ ਹੈ ਜਿਥੇ ਮੈਂ, ਮਨੁੱਖ ਰੂਪ ਵਿਚ, ਆਪਣੀਆਂ ਸਾਰੀਆਂ ਇੱਛਾਵਾਂ ਦੀ ਪੂਰਤੀ ਵੇਖੀ ਹੈ। ਮੇਰੀ ਬਾਦਸ਼ਾਹ ਬਣਨ ਦੀ ਇੱਛਾ ਕਿੰਨੀ ਮੂਰਖਤਾ ਹੈ ਜਦੋਂ ਕਿ ਮੇਰੇ ਆਪੇ ਵਰਗਾ ਮੇਰੇ ਵਰਗੇ ਸਰੀਰ ਵਾਲਾ ਇਕ ਮਨੁੱਖ ਅੱਗੇ ਹੀ ਬਾਦਸ਼ਾਹ ਹੈ। ਅਤੇ ਜਦੋਂ ਮੈਂ ਇਹ ਵੇਖਦਾ ਹਾਂ ਕਿ ਕੇਵਲ ਰਾਜ ਭਾਗ ਮਨੁੱਖ ਦੀ ਹਸਤੀ ਵਿਚ ਮਾਮੂਲੀ ਵੀ ਵਾਧਾ ਨਹੀਂ

ਕਰਦੇ, ਮੈਂ ਇਨ੍ਹਾਂ ਸਾਰਿਆਂ ਦਾ ਤਿਆਗ ਲੋਚਦਾ ਹਾਂ ਅਤੇ ਇਕ ਗਰੀਬ ਹੋਣ ਤੋਂ ਭਾਵ, ਮੈਨੂੰ ਕੇਵਲ ਆਪਣੀ ਨਜ਼ਰ ਦਾ ਰੁਖ਼ ਮੋੜ ਕੇ ਆਪਣੇ ਵਰਗੇ ਹਜ਼ਾਰਾਂ ਨੂੰ ਵੇਖਣ ਦੀ ਲੋੜ ਹੈ, ਜੋ ਉਸ ਪੂਰਤੀ ਵੱਲ ਜਾ ਰਹੇ ਹਨ। ਗਰੀਬੀ ਦੀ ਦਰਿਦਰਤਾ ਅਤੇ ਨਖਿਧ ਹਾਲਤ ਮਨੁੱਖ ਵਿਚ ਕੋਈ ਵਾਧਾ ਘਾਟਾ ਨਹੀਂ ਕਰਦੇ। ਜੋ ਮੈਂ ਆਪ ਇਨ੍ਹਾਂ ਟੀਚਿਆਂ ਅਤੇ ਇੱਛਾਵਾਂ ਦੀਆਂ ਸਫ਼ਲਤਾਵਾਂ ਅਤੇ ਨਾਕਾਮੀਆਂ ਦੇ ਅਣਗਿਣਤ ਰੰਗਾਂ ਨੂੰ ਵੇਖਾਂ ਤਾਂ ਇੱਛਾਵਾਂ ਅਤੇ ਸਫ਼ਲਤਾ ਲਈ ਕੀਤੇ ਜਤਨਾਂ ਦੁਆਰਾ ਨੰਗੀ ਕਰਕੇ ਰੱਖੀ ਰੂਹ ਦੀ ਤਬਾਹੀ ਵੇਖ, ਸਹਿਮ ਹੀ ਜਾਵਾਂਗਾ। ਮੇਰੀ ਕੋਈ ਇੱਛਾ ਨਹੀਂ। ਮੈਂ ਜਿਥੇ ਹਾਂ ਠੀਕ ਹਾਂ। ਮੈਂ ਕੇਵਲ ਆਪਣੇ ਆਪ ਨੂੰ ਮੰਦਰ ਦੇ ਦੀਵੇ ਵਾਂਗ ਸਾੜ ਦਿਆਂਗਾ। ਕਿਵੇਂ ਗੁਲਾਬ,ਆਪਣੀ ਮਾਂ ਟਹਿਣੀ ਤੇ ਖਿੜਦਾ ਹੈ, ਮੈਂ ਕੇਵਲ ਜੀਵਨ ਦੀ ਚਮਕ ਵਿਚ ਜਲ ਉਠਦਾ ਹਾਂ। ਸਿਮਰਨ, ਇਸ ਤਰ੍ਹਾਂ ਇਕ ਰੂਹਾਨੀ ਸੁਭਾ ਹੈ। ਜਿਵੇਂ ਕੁੱਤੇ ਵਿਚ ਮਨੁੱਖ ਨੂੰ ਪਿਆਰ ਕਰਨ ਦਾ ਵਧਦਾ ਸੁਭਾ ਹੈ, ਇਸ ਤਰ੍ਹਾਂ ਸਿਮਰਨ ਵਾਲੇ ਮਨੁੱਖ ਵਿਚ ਆਪਣੇ ਦੇਵਤਾ ਵੱਲ ਵਧਣ ਦੀ ਸੁਭਾਵਿਕ ਰੁੱਚੀ ਹੈ। ਉੱਚਿਆਂ ਵੱਲੋਂ ਪਿਆਰ ਦੀ ਛੋਹ, ਪਿਆਰ ਦੇ ਬੁਲਾਰੇ ਦਾ, ਪਿਆਰ ਦੀਆਂ ਕੋਮਲ ਤੇ ਤਰਸ ਭਰੀਆਂ ਨਜ਼ਰਾਂ ਦਾ ਹੁੰਗਾਰਾ ਭਰਨ ਦੀ ਰੁਚੀ ਨੂੰ ਕਾਇਮ ਰੱਖਣਾ ਤਾਂ ਲਾੜੀ ਦੀ ਲਾੜੇ ਨੂੰ ਮਿਲਣ ਲਈ ਕੀਤੀ ਜਾ ਰਹੀ ਤਿਆਰੀ ਵਾਂਗ ਹੈ। ਉਸ ਦੇ ਰਾਹ ਤੇ ਲਗੀਆਂ ਅੱਖੀਆਂ, ਉਸ ਦੇ ਨਾਮ ਦਾ ਜਾਪ ਕਰਦੀਆਂ ਹਨ ਅਤੇ ਮੇਰਾ ਸਰੀਰ ਵੀ ਉਸ ਦੇ ਨਾਮ ਨੂੰ ਪੁਕਾਰ ਪੁਕਾਰ ਖ਼ੁਸ਼ ਹੁੰਦਾ ਹੈ ਜੋ ਆ ਰਿਹਾ ਹੈ, ਆ ਰਿਹਾ ਹੈ।

ਉਸ ਦਾ ਨਾਮ ਜਪਣ ਦੇ ਉੱਚ ਆਚਰਣ ਦੁਆਰਾ ਪ੍ਰਹਿਲਾਦ ਦੀ ਪੁਸ਼ਟੀ, ਰੂਹ ਵਿਚਲੀ ਸਦਾ ਬਹਾਰ ਵੱਲ ਇਸ਼ਾਰਾ ਕਰਦੀ ਹੈ, ਜੋ ਸਿਮਰਨ ਵਾਲੇ ਮਨੁੱਖ ਦੀ ਆਤਮਾ ਵਿਚ ਵਾਸ ਕਰਦੀ ਹੈ, ਅਤੇ ਉਸ ਦਾ ਸਾਰਾ ਆਪਾ ਖੁਸ਼ੀ ਵਿਚ ਤਰ-ਬਤਰ ਹੋ ਜਾਂਦਾ ਹੈ, ਜਿਸ ਦੇ ਪਿਆਰ ਦੇ ਗ਼ਮ ਅਸੀਸ ਹੈ।

ਗੁਰੂ ਗੋਬਿੰਦ ਸਿੰਘ ਨੇ ਕਿਹਾ ਹੈ ਕਿ, ਨਾਮ ਰੱਬੀ ਦਾਤ ਹੈ ਜਿਸ ਨੇ ਗਨਕਾ ਨੂੰ ਇਸ ਭੈ ਸਾਗਰ ਤੋਂ ਪਾਰ ਉਤਾਰ ਦਿੱਤਾ ਹੈ। ਉਸ ਦਾ ਨਾਮ ਜਪੀ ਜਾਣਾ ਹੀ ਉਸ ਦੇ ਜੀਵਨ ਦਾ ਆਧਾਰ ਹੈ। ਇਸ ਤਰ੍ਹਾਂ ਸਿਮਰਨ ਵਾਲਾ ਮਨੁੱਖ, ਗੁਰੂ ਦਾ ਸਿੱਖ, ਰੂਹ ਦੀ ਬਲੰਦੀ ਦਾ ਦਾਅਵਾ ਨਹੀਂ ਕਰਦਾ, ਜਿਹੜੀ ਆਪੇ ਤੋਂ ਵਿਗਾਸ ਕੇ ਯਾਰੜੇ ਦੀ ਅਸੀਮ ਸੁੰਦਰਤਾ ਨਾਲ ਜਾ ਰਲਦੀ ਹੈ, ਫੁੱਲਾਂ, ਪੰਛੀਆਂ ਨਾਲ ਇਕੋ ਜਿਹੀ ਸਾਂਝੀ ਨਹੀਂ ਕੀਤੀ ਜਾ ਸਕਦੀ। ਉਹ ਨਿਰਣਾ ਨਹੀਂ ਕਰਦਾ ਇਕ ਦੁੱਖੀ ਵੇਸਵਾ ਨੂੰ ਵੀ ਉਸ ਦਾ ਨਾਮ ਜਪਣ ਅਤੇ ਸੁਖ ਪ੍ਰਾਪਤ ਕਰਨ ਦਾ ਕਿਸੇ ਸਾਧ ਵਰਗਾ ਹੀ ਜਨਮ-ਸਿੱਧ ਅਧਿਕਾਰ ਹੈ। ਇਹ ਸੰਭਵ ਹੈ, ਉਨ੍ਹਾਂ ਦੀ ਦੈਵੀ ਰੂਹ, ਸਰੀਰਕ ਜੀਵਨ ਨਾਲੋਂ ਪੂਰੀ ਤਰ੍ਹਾਂ ਨਿਖੜ ਕੇ, ਉਸ ਨੂੰ ਅਜਿਹੇ ਖੰਭ ਦੇ ਦੇਵੇ ਕਿ ਉਹ ਅਣਕਿਆਸੇ ਢੰਗ ਨਾਲ ਜੀਵਨ ਦਿਆਂ ਨੀਚ ਕਰਮਾਂ ਵਾਲੀ ਸਥਿਤੀ ਵਿਚੋਂ ਉਪਰ ਉਠ ਨਿਕਲੇ। ਜੇ ਅਸੀਂ ਆਲੋਚਨਾਤਮਕ ਢੰਗ ਨਾਲ ਚੀਜ਼ਾਂ ਨੂੰ ਵੇਖੀਏ ਤਾਂ ਕੀ ਅਸੀਂ ਸਾਰੇ ਕਿਸੇ ਆਮ ਵੇਸਵਾ ਅਤੇ ਕਿਸੇ ਦੁਖੀਏ ਵਾਂਗ ਮਜਬੂਰ ਨਹੀਂ ? ਇਹ ਗਿਰਜਿਆਂ ਵਿਚ ਨਹੀਂ ਅਤੇ ਨਾ ਮੰਦਰਾਂ ਵਿਚ ਹੈ, ਸਗੋਂ ਮਨੁੱਖ ਦੇ ਆਪਣੇ ਦਿਲ ਮੰਦਰ ਦੀ ਗੱਲ ਹੈ, ਜਿਥੇ ਉਹ ਪਾਕੀਜ਼ਗੀ ਅਤੇ ਗ਼ਲਾਜ਼ਤ, ਬੁਰਾਈ ਅਤੇ ਭਲਾਈ ਦੇ ਚੋਗੇ ਨੂੰ ਉਤਾਰ ਕੇ ਰੂਹ ਦੀ ਪਵਿੱਤਰ ਨਗਨਤਾ ਦੇ ਮੰਡਲ ਵਿਚ ਜਾ

ਰਲਦਾ ਹੈ ਅਤੇ ਆਪਣੇ ਨਿੱਜੀ ਖ਼ੁਦਾ, ਅਰਥਾਤ ਆਪਣੇ ਗੁਰੂ ਦੇ ਰੂ-ਬਰੂ ਹੁੰਦਾ ਹੈ।

ਦਿਲ ਦੇ ਮੰਦਰ ਵਿਚ ਕਮਲ ਖਿੜਿਆ ਪਿਆ ਹੈ। ਸਿਮਰਨ ਵਾਲੇ ਮਨੁੱਖ ਦੀਆਂ ਅੱਖਾਂ ਜਿਉਂਦੀਆਂ, ਸ਼ਹਿਦ ਦੀਆਂ ਮੱਖੀਆਂ ਵਾਂਗ ਘੁੰਮਦੀਆਂ ਹਨ। ਲੱਖਾਂ ਫੁਲ ਉਨ੍ਹਾਂ ਨੂੰ ਬੁਲਾਉਣ, ਪਰ ਉਹ ਉਥੋਂ ਬਾਹਰ ਨਹੀਂ ਨਿਕਲਦੀਆਂ। ਉਹ ਉੱਡ ਨਹੀਂ ਸਕਦੀਆਂ, ਉਹ ਤ੍ਰਿਪਤ ਹਨ, ਮਦਮਸਤ ਹਨ ਅਤੇ ਕਮਲ ਦੀ ਰੋਸ਼ਨੀ ਨੂੰ ਪਾ ਰਹੀਆਂ ਹਨ, ਪਰ ਮਰ ਕੇ ਵੀ ਜ਼ਿੰਦਾ ਹਨ। ਇਸ ਤਰ੍ਹਾਂ ਸਿਮਰਨ ਹੈ, ਅੰਦਰ ਰਹਿਣਾ, ਅੱਖੀਆਂ ਖੁਲ੍ਹੀਆਂ ਹੁੰਦੀਆਂ ਵੀ ਬਾਹਰ ਨੂੰ ਨਾ ਵੇਖਣਾ। ਕੀ ਤੁਸਾਂ ਚਕੋਰ (Beeth hoven) ਦੀਆਂ ਅੱਖੀਆਂ ਵੇਖੀਆਂ ਹਨ ? ਇਹ ਇਕ ਅਨੋਖੀ ਰੂਹਾਨੀ ਤੀਬਰਤਾ ਹੈ। ਇਹ ਪਿਆਰ ਸਾਰੇ ਗ਼ਮਾਂ ਦਾ ਰੂਪ ਬਦਲ ਕੇ ਜੀਵ ਚਿਣਗਾਂ ਵਿਚ ਬਦਲ ਦਿੰਦਾ ਹੈ। ਦੁੱਖਾਂ ਦਾ ਇਹਸਾਸ ਅਤੇ ਦੁੱਖਾਂ ਦੀ ਅੱਗ ਨੂੰ ਠੰਡੀਆਂ ਕਰਨਾ ਨਾਮ ਦੀ ਤਸੱਲੀ, ਰੱਬੀ ਖ਼ਜ਼ਾਨਾ ਹਨ। ਸਿਮਰਨ ਵਾਲਾ ਮਨੁੱਖ ਬੜਾ ਪਰਉਪਕਾਰੀ ਹੈ ਕਿਉਂਕਿ ਸਿਮਰਨ ਨਾਲ ਉਸ ਨੇ ਜੀਵਨ ਤੱਥ ਨੂੰ ਸੰਜੋਇਆ ਹੈ, ਜਿਹੜਾ ਪੀੜਤਾਂ ਅਤੇ ਦੁੱਖੀਆਂ ਨੂੰ ਸੁੱਖ ਦੇ। ਗੁਰੂ ਅਰਜਨ ਦੇਵ ਨੇ ਸੁਖਮਨੀ ਵਿਚ ਕਿਹਾ ਹੈ "ਦਇਆ ਕੇਵਲ ਨਾ ਦਾ ਰੂਪ ਧਾਰ ਸਕਦੀ ਹੈ, ਕਿਉਂਕਿ ਨਾਮ ਹੀ ਮਨੁੱਖੀ ਦੁੱਖਾਂ ਨੂੰ ਘਟਾਉਣ ਦੀ ਸ਼ਕਤੀ ਦਿੰਦਾ ਹੈ।"

ਸਮੁੰਦਰ ਦੇ ਕੰਢੇ ਖੜੇ ਹੋ ਕੇ ਮੈਂ ਵੇਖਿਆ ਕਿ ਉਠਦੀਆਂ ਲਹਿਰਾਂ ਕਿਵੇਂ ਖ਼ੁਸ਼ੀ ਨਾਲ ਲਬਰੇਜ਼ ਹਨ ਅਤੇ ਕਿਵੇਂ ਅਰੁਕ ਵੇਗ ਵਿਚ ਟਕਰਾ ਕੇ ਟੁਟਦੀਆਂ ਜਾਂਦੀਆਂ ਹਨ। ਮਨ ਵਿਚ ਉਠ ਰਹੀਆਂ ਅਤੇ ਮੇਰੇ ਆਪੇ ਵਿਚ ਘੁਲ ਰਹੀਆਂ ਲਹਿਰਾਂ ਨੂੰ ਜੇ ਮੈਂ ਝੱਗ ਦੇ ਫੁਲਾਂ ਨਾਲ ਲਿਜਾ ਕੇ ਉਸ ਦੇ ਚਰਨਾਂ ਤੇ ਰੱਖ ਦਿਆਂ ਅਤੇ ਸਮੁੰਦਰ ਵਾਂਗ ਫੁਟ ਪਵਾਂ, ਮੈਂ ਸਿਮਰਨ ਵਾਲਾ ਹਾਂ। ਇਸ ਲਈ ਸਿਮਰਨ ਵਿਚ ਜੋ ਗੱਲ ਵਿਸ਼ੇਸ਼ ਮਹੱਤਤਾ ਰੱਖਦੀ ਹੈ,ਉਹ ਹੈ, ਮਨ ਦੀ ਵਿਸ਼ਾਲਤਾ, ਜੋ ਇਕੋ ਦਿਸ਼ਾ ਵਿਚ ਵੱਗ ਰਹੀ ਹੈ। ਮੈਂ ਆਪਣੇ ਆਪੇ ਦੇ ਸਮੁੰਦਰ ਨੂੰ ਸ਼ਾਂਤ ਕਰਨ ਜਾਂ ਉਸ ਵਿਚ ਹਲਚਲ ਪੈਦਾ ਕਰਨ ਵੱਲ ਨਹੀਂ ਦੌੜਦਾ, ਸਗੋਂ ਧਿਆਨ ਰੱਖਦਾ ਹਾਂ ਕਿ ਮੈਂ ਸਮੁੰਦਰ ਵਾਂਗ ਉਸ ਦੇ ਚਰਨਾਂ ਤੇ ਖੁਸ਼ੀ ਦੀ ਝੱਗ ਦੇ ਲੱਛਿਆਂ ਵਾਂਗ ਘੁਲ ਕੇ ਟੁੱਟ ਜਾਵਾਂ ਅਤੇ ਆਪਣਾ ਆਪ ਤਿਆਗ ਦਿਆਂ।

ਉਹ ਦੇਹ ਵਿਚ ਰਹਿੰਦੇ ਹੋਏ ਹੋਰਨਾਂ ਗੱਲਾਂ ਨੂੰ ਚਿਤਵਦੇ ਰਹਿੰਦੇ ਹਨ, ਜੋ ਆਪਣੀ ਜੀਭਾਂ ਨਾਲ ਉਸਦਾ ਨਾਮ ਨਹੀਂ ਜਪਦੇ। ਉਹ ਫੁਰਨਿਆਂ ਵਿਚ ਗਵਾਚੇ ਰਹਿੰਦੇ ਹਨ ਅਤੇ ਚੋਣ ਇਨ੍ਹਾਂ ਵਿਚੋਂ ਹੀ ਹੁੰਦੀ ਹੈ ਕਿ ਸੋਚਿਆ ਨਾ ਜਾਵੇ ਜਾਂ ਕਈ ਗੱਲਾਂ ਬਾਰੇ ਸੋਚਦਿਆਂ ਹੀ ਰਿਹਾ ਜਾਵੇ। ਗੁਰੂ ਪਾਸ ਮਨ ਦਾ ਪ੍ਰਤੀਕ ਹੈ, ਸਫ਼ੇਦ ਬਾਜ਼। ਸਫ਼ੇਦ ਬਾਜ਼ ਨੂੰ ਖੁੱਲਿਆਂ ਛੱਡ ਦਿੱਤਾ ਜਾਂਦਾ ਹੈ, ਜਦੋਂ ਉਸ ਨੇ ਸ਼ਿਕਾਰ ਦੇ ਪਿਛੇ ਜਾਣਾ ਹੁੰਦਾ ਹੈ, ਪਰ ਜਦੋਂ ਉਸ ਸ਼ਿਕਾਰ ਦੇ ਪਿਛੇ ਨਹੀਂ ਜਾਣਾ ਹੁੰਦਾ, ਉਹ ਉਸ ਅੰਗੂਠੇ ਤੇ ਆ ਟਿਕਦਾ ਹੈ। ਇਸ ਤਰ੍ਹਾਂ ਮਨ ਨੂੰ ਕਾਰ ਦੇ ਇੰਜਣ ਵਾਂਗ, ਪੂਰੇ ਜ਼ੋਰ ਨਾਲ ਅਗਾਂਹ ਚਲਣਾ ਚਾਹੀਦਾ ਹੈ। ਪਰ ਜਦੋਂ ਇਸ ਦੇ ਕਾਰਜ ਦੀ ਲੋੜ ਨਾ ਰਹੇ ਤਾਂ ਫੌਰਨ ਇਸਦਾ ਕਲੱਚ ਛੱਡ ਦੇਣਾ ਚਾਹੀਦਾ ਹੈ। ਬਹੁਤ ਸਾਰੇ ਵਿਚਾਰਾਂ ਦੇ ਕਪੜੇ ਲਾਹ ਦੇਣੇ ਚਾਹੀਦੇ ਹਨ ਅਤੇ ਅਣਕੱਜੀ ਰੂਹ ਨੂੰ ਅਸੀਮ ਦੀ ਧੁਪ, ਚਾਨਣੀ ਅਤੇ ਨੀਲੱਤਣ ਵਿਚ ਡੁਬੋ ਦੇਣਾ ਚਾਹੀਦਾ ਹੈ। ਬੇਲੋੜੀ ਵਿਚ ਅਣਉਪਜਾਊ ਚਿੰਤਾ ਦੀ ਰੇਤ ਤੇ ਕੂੜੇ ਕਰਕਟ ਨੂੰ ਮਨ ਦੇ ਪਹੀਏ ਦੇ ਦੰਦਿਆਂ ਵਿਚ ਪਾਉਣ ਦੀ ਅਤੇ ਜੀਵਨ ਸਬੰਧੀ ਦੁੱਖੀ ਹੋਣ ਦੀ ਕੀ ਲੋੜ

ਹੈ। ਚੁੱਕੇ ਜਾਣ ਵਾਲੇ ਬੋਝ ਤੋਂ ਮਨ ਅਤੇ ਰੂਹ ਨੂੰ ਮੁਕਤ ਕਰ ਲੈਣਾ ਚਾਹੀਦਾ ਹੈ ਅਤੇ ਉਹ ਹੀ ਸਿਮਰਨ ਹੋ ਸਕਦਾ ਹੈ। ਇਹਸਾਸਾਂ ਦੀ ਨਿਰੰਤਰ ਥਰਕਣ ਹੀ ਮਨੁੱਖ ਨੂੰ ਸੰਪੂਰਨ ਅਰਥਾਤ ਪਵਿੱਤਰ ਬਣਾ ਦਿੰਦੀ ਹੈ।

ਲੋਕ ਖ਼ੂਬਸੂਰਤ ਚੀਜ਼ਾਂ ਬਾਰੇ ਸੁਣਨਾ ਚਾਹੁੰਦੇ ਹਨ, ਪਰ ਉਹ ਜੀਵਨ ਦੀਆਂ ਅਜਿਹੀਆਂ ਲੱਭੀਆਂ ਜਾ ਸਕਣ ਵਾਲੀਆਂ ਹਾਲਤਾਂ ਦੀ ਪ੍ਰਾਪਤੀ ਲਈ ਵਿਧੀ ਦੇ ਸਾਧਾਰਣ ਕਾਰਜ ਵਿਚ ਵੀ ਰੁੱਚੀ ਨਹੀਂ ਰੱਖਦੇ। ਪਰ ਇਸਦੇ ਹੁੰਦੇ ਹੋਏ ਵੀ ਉੱਚੀਆਂ ਬੌਧਿਕ ਉਡਾਰੀਆਂ ਦੇ ਬਾਵਜੂਦ, ਜੀਵਨ ਦੇ ਡੂੰਘੇ ਮਸਲਿਆਂ ਸੰਬੰਧੀ ਅਤਿਅੰਤ ਤੀਬਰ ਅਤੇ ਸੂਖਮ ਦਿਮਾਗ਼ਾਂ ਨੂੰ ਬਾਂਦਰਾਂ ਵਾਂਗ ਖੇਡਣਾ ਪੈਂਦਾ ਹੈ, ਜਿਨ੍ਹਾਂ ਸਾਹਵੇਂ ਬੌਧਿਕ ਖੋਜਾਂ ਉਨ੍ਹਾਂ ਜੁਤੀਆਂ ਵਰਗੀਆਂ ਹਨ, ਜਿਨ੍ਹਾਂ ਨੂੰ ਮੰਦਰ ਵਿਚ ਲਿਜਾਣ ਦੀ ਇਜਾਜ਼ਤ ਨਹੀਂ। ਕੇਵਲ ਆਪਣਿਆਂ ਅਤੇ ਜਿਨ੍ਹਾਂ ਦਾ ਕੁਝ ਸਤਿਕਾਰ ਹੈ, ਦੇ ਮੁੱਖ ਦੀ ਜਾਣ-ਪਛਾਣ ਨੂੰ ਦੁਹਰਾਈ ਜਾਣ ਦੀ ਖ਼ੁਸ਼ੀ, ਮੁੜ ਮੁੜ ਸਾਧਾਰਣ ਤੌਰ ਤੇ ਚਿਤਵੀ ਜਾਣ ਨਾਲ ਮਿਲਦੀ ਹੈ ਕਿ ਸਾਨੂੰ ਇਹ ਚਿਤ-ਚੇਤਾ ਵੀ ਨਹੀਂ ਹੁੰਦਾ ਕਿ ਇਸ ਖ਼ੁਸ਼ੀ ਨਾਲ ਸਾਨੂੰ ਕਿੰਨਾ ਜੀਵਨ ਮਿਲਦਾ ਹੈ। ਅਸਾਂ ਪਹਾੜਾਂ ਅਤੇ ਝੀਲਾਂ ਦੇ ਦ੍ਰਿਸ਼ਾਂ ਅਤੇ ਮਨੁੱਖੀ ਚਿਹਰਿਆਂ ਨੂੰ ਕਿੰਨੀ ਵਾਰ ਵੇਖਿਆ ਹੈ ਅਤੇ ਕੀ ਅਸੀਂ ਉਨ੍ਹਾਂ ਨੂੰ ਵਾਰ ਵਾਰ ਵੇਖਣਾ ਨਹੀਂ ਲੋਚਦੇ। ਮੁੜ ਮੁੜ ਜਪਣ ਨਾਲ, ਅਚਾਨਕ, ਕਿਸੇ ਨੂੰ ਧੰਨ ਧੰਨ ਕਹਿ ਉਠਦੇ ਹਾਂ,ਜਿਸ ਕਾਰਣ ਇਸ ਚਮਕਦੇ ਮੁੱਖੜੇ ਜਾਂ ਦੈਵੀ ਮੁੱਖੜੇ ਦੇ ਨੂਰਾਨੀ ਪੱਖ ਦੇ ਨਵੇਂ ਜਾਦੂ ਨੂੰ ਵੇਖਣ ਦਾ ਸੁਭਾਗ ਪ੍ਰਾਪਤ ਕੀਤਾ ਹੈ। ਸਿਮਰਨ ਦੁਆਰਾ ਜੀਵਨ ਸੁੰਦਰਤਾ ਦੇ ਖ਼ੁਸ਼ੀ ਭਰੇ ਰੂਪ ਵਿਚ ਢਲ ਜਾਂਦਾ ਹੈ ਅਤੇ ਇਸ ਦੇ ਵੀ ਕਈ ਦਰਜੇ ਹਨ। ਦਰਖ਼ਤ ਗਲ ਲੱਗੀ ਵੇਲ ਹੈ, ਆਪਣੇ ਪਤੀ ਦੀਆਂ ਬਾਹਵਾਂ ਵਿਚ ਪਤਨੀ ਅਤੇ ਆਪਣੀ ਮਾਂ ਦੀ ਉਂਗਲੀ ਫੜੀ ਬੱਚਾ, ਇਹ ਸਭ ਸਿਮਰਨ ਦੀਆਂ ਦਿਸ਼ਾਵਾਂ ਹਨ ਅਤੇ ਇਸੇ ਤਰ੍ਹਾਂ ਨਾਇਕਾਂ ਦੀਆਂ ਯਾਦਗਾਰਾਂ ਅਤੇ ਰੱਬ ਦੇ ਮੰਦਰ ਅਤੇ ਮਨੁੱਖ ਦੇ ਮਹਾਨ ਅਤੇ ਸ਼ਾਨਦਾਰ ਕਾਰਨਾਮਿਆਂ ਦੇ ਗਾਵੇਂ ਗੀਤ ਹਨ।

ਗੁਰੂ ਤੇਗ ਬਹਾਦਰ ਜੀ ਨੇ ਕਿਹਾ ਹੈ, "ਕੋਈ ਵੀ ਆਪਣਾ ਨਹੀਂ।" ਸਾਨੂੰ ਉਸ ਮਾਲਕ ਨਾਲ ਅਭੇਦ ਹੋਣਾ ਚਾਹੀਦਾ ਹੈ। ਰੂਹ ਦਾ ਬਿਨਾਂ ਕਿਸੇ ਸ਼ਰਤ ਦੇ, ਅੰਤਰਮੁਖੀ ਅਤੇ ਸਦੀਵੀ ਅੰਦਰੂਨੀ ਸਾਥ ਹੈ।

ਉਹ ਮਨੁੱਖ ਆਤਮਾ ਤੋਂ ਬਾਹਰ ਦੀ ਹਰ ਸ਼ੈਅ, ਜੋ ਤੂੰ ਪ੍ਰਾਪਤ ਕਰਨਾ ਚਾਹੁੰਦਾ ਹੈ, ਨਾਸ਼ਵਾਨ ਹੈ। ਅਤੇ ਮੈਂ ਤੈਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਸਿਮਰਨ ਦੇ ਬਿਨਾਂ ਤੂੰ ਆਪੇ ਤੇ ਵੀ ਕਾਬੂ ਨਹੀਂ ਪਾ ਸਕਦਾ। ਇਸ ਲਈ ਉਠ ਅਤੇ ਜੀਵਨ ਦੇ ਫਲ ਇਕੱਠੇ ਕਰ ਲੈ, ਉਸ ਦਾ ਨਾਮ ਜਪਣ ਦੀਆਂ ਔਖੀਆਂ ਗੱਲਾਂ ਅਤੇ ਮਰਨ ਪਿਛੋਂ, ਤੈਨੂੰ ਪਤਾ ਲਗੇਗਾ ਕਿ ਤੂੰ ਨਾਮ ਦੇ ਫਲ ਦੇ ਰੂਪ ਵਿਚ ਕਿੱਡੀ ਮਹਾਨ ਦੌਲਤ ਇਕੱਠੀ ਕੀਤੀ ਹੈ। ਅਤੇ ਜਿਨ੍ਹਾਂ ਨੇ ਹੋਰ ਚੀਜ਼ਾਂ ਇਕੱਠੀਆਂ ਕੀਤੀਆਂ ਹਨ, ਉਹ ਵੇਖਣਗੇ ਕਿ ਉਨ੍ਹਾਂ ਦੇ ਹੱਥ ਖ਼ਾਲੀ ਹਨ ਅਤੇ ਕਾਲਖ ਨਾਲ ਲਿਬੜੇ ਹੋਏ ਹਨ। ਤੇਰੀ ਰੂਹ ਦੀ ਪੱਧਰ, ਸੰਸਾਰ ਵਿਚ ਤੇਰੀ ਹੈਸੀਅਤ ਦਸੇਗੀ ਨਾ ਕਿ ਤੇਰੀਆਂ ਮਹਿਲ ਮਾੜੀਆਂ, ਉਹ ਭਾਵੇਂ ਕਿੰਨੀਆਂ ਸੁੰਦਰ ਹੋਣ। ਮੈਂ ਇਸ ਨੂੰ ਵੇਖਿਆ ਹੈ। ਮੈਂ ਇਸ ਨਾਮ ਜਪਣ ਦੇ ਔਖੇ ਕੰਮ ਤੋਂ ਨਸ ਉਠਿਆ ਸਾਂ। ਪਰ ਇਸ ਤੋਂ ਬਿਨਾਂ ਉਸਦੇ ਇਸ ਪਿਆਰ ਦੇ ਚਿੰਨ੍ਹਾਤਮਕ ਕਾਰਜ ਤੋਂ ਬਿਨਾਂ, ਮੈਨੂੰ ਉਸ ਮਾਲਕ ਦੇ ਵਾਸੇ ਵਾਲੇ ਬਾਗ਼ ਦਾ ਕੋਈ ਰਾਹ ਨਾ

ਮਿਲਿਆ। ਇਸ ਤਰ੍ਹਾਂ ਮੈਨੂੰ ਪਹਾੜ ਤੋਂ ਹੇਠਾਂ ਪਟਕਾ ਮਾਰਿਆ। ਆਪਣੀਆਂ ਸ਼ੇਖ਼ੀਆਂ ਦੀ ਬਲਦੀ ਅੱਗ ਵਿਚ। ਅਤੇ ਆਪਣੇ ਪਿਆਰ ਤੋਂ ਇਹ ਕਸ਼ਟ ਸਹਿ ਕੇ ਮੈਨੂੰ ਇਹ ਗਿਆਨ ਹੋ ਗਿਆ ਹੈ ਕਿ ਉਸ ਦਾ ਨਾਮ ਅਤੇ ਉਸ ਦਾ ਜਾਪ, ਜੜ੍ਹਾਂ ਹਨ ਅਤੇ ਬਾਕੀ ਸਭ ਕੁਝ ਟਹਿਣੀਆਂ, ਪੱਤੇ ਅਤੇ ਫੁਲ ਡੋਡੀਆਂ ਹਨ। ਬਿਨਾਂ ਜਾਨਦਾਰ ਜੜ੍ਹਾਂ ਦੇ ਮੇਰੀ ਤੰਦ ਟੁਟ ਚੁਕੀ ਹੈ ਅਤੇ ਮੈਂ ਫੁਲਦਾਨ ਵਿਚ ਸਜਾਇਆ ਹੋਇਆ ਹਾਂ, ਪਰ ਮੇਰੀ ਹਰ ਚਮਕ ਮਿਟ ਰਹੀ ਹੈ। ਸਿਮਰਨ ਤੋਂ ਭਾਵ, ਜੀਵਨ ਰੂਪੀ ਜੜ੍ਹ ਨਾਲ ਪਿਉਂਦ ਲਾ ਦੇਣਾ ਹੈ ਅਤੇ ਫਿਰ ਨਿਰ-ਉੱਦਮ ਹੋਣ ਦੀ ਲੋੜ ਹੈ, ਇਹ ਆਪਣੇ ਆਪ ਵਧਦਾ ਫੁਲਦਾ ਹੈ। ਇਹ ਸਾਡੇ ਜਤਨਾਂ ਬਿਨਾਂ ਹੀ ਖਿੜ ਖਿੜ ਪੈਂਦਾ ਹੈ।

ਇਸ ਲਈ ਇਸੇ ਇਕ ਗੱਲ ਦੀ ਲੋੜ ਹੈ, ਬਾਕੀ ਸਭ ਕੁਝ ਆਪਣੇ ਆਪ ਆ ਪ੍ਰਾਪਤ ਹੁੰਦਾ ਹੈ।

# 4. ਗੁਰੂ ਨਾਨਕ ਦੀ 'ਆਸਾ ਦੀ ਵਾਰ'

ਅਨੰਤ ਦੇ ਇਸ ਪਸਾਰੇ ਵਿਚ, ਜਿਸ ਨੂੰ ਆਦਿ ਕਾਲ ਤੋਂ ਗ਼ਲਤੀ ਨਾਲ ਮਜ਼ਹਬ ਕਿਹਾ ਜਾਂਦਾ ਹੈ, ਤਿਆਗ ਦਿੱਤਾ ਗਿਆ ਹੈ। ਜੰਞੂ ਪਾਉਣ ਦੀ ਮੂਰਖਤਾ ਭਰੀ ਰਸਮ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਹੈ। ਧਰਮ-ਪੁਸਤਕਾਂ ਨੂੰ ਪੜ੍ਹਣ ਦੇ ਢੌਂਗ,ਖੁੱਲ੍ਹੇ ਕਪੜੇ ਪਹਿਨਣ, ਮੱਥੇ ਤਿਲਕ ਲਾਉਣ ਅਤੇ ਰੋਟੀ ਪਕਾਉਣ ਸਮੇਂ ਵਿਸ਼ੇਸ਼ ਸੁੱਚ ਸੋਧ, ਭੋਜਨ ਖਾਣ ਅਤੇ ਜੰਗਲ ਆਦਿ ਜਾਣ ਸੰਬੰਧੀ ਗ਼ਲਤ ਤਰੀਕਿਆਂ, ਭਗਤੀ ਦੀ ਨਾਟਕੀਅਤਾ ਨੂੰ ਧਰਮ ਵਜੋਂ ਜਾਂ ਧਾਰਮਿਕ ਹੋਣ ਵਜੋਂ ਕਿਸੇ ਵਿਸ਼ੇਸ਼ ਸਿਮਰਨ ਦੇ ਪਾਤਰ ਨਾ ਹੋਣ ਕਾਰਣ ਹਮੇਸ਼ਾ ਲਈ ਛੱਡ ਦਿੱਤਾ ਗਿਆ ਹੈ। ਅਗਿਆਨਤਾ ਦੀਆਂ ਪੁਰਾਣੀਆਂ ਅਸ਼ਿਸ਼ਟ ਚਟਾਨਾਂ ਗੁਰੂ ਦੀ ਝਲਕ ਨੇ ਟੁੱਕੜੇ ਟੁੱਕੜੇ ਕਰ ਦਿੱਤੀਆਂ ਅਤੇ ਸ਼ਾਂਤੀ ਦੇ ਦਰਿਆ ਦੇ ਵਗਣ ਲਈ ਉਸ ਦੀ ਤਲ ਦਾ ਰੂਪ ਧਾਰਣ ਕਰ ਗਈਆਂ। ਇਹ ਆਸਾ ਦੀ ਵਾਰ ਹੈ- ਇਹ ਹੈ ਸੱਚ ਦੀ ਵਡਿਆਈ ਨੂੰ ਧਾਰਣ ਕਰਕੇ, ਜੋ ਸਵੇਰੇ ਨਿੱਤ ਨਵੀਂ ਹੁੰਦੀ ਹੈ, ਪ੍ਰਾਪਤ ਕੀਤੀ ਮਾਨਸਿਕ ਸੁਤੰਤਰਤਾ।

ਸਾਨੂੰ ਉਸ ਪਹੁ-ਫੁਟਾਲੇ, ਜੋ ਆਸਾ ਦੀ ਵਾਰ ਦੀ ਬਾਣੀ ਨਾਲ ਫੁਟਦਾ ਹੈ, ਦੀ ਸ਼ਾਂਤ ਨੂੰ ਬੁਕ ਭਰ ਪੀਣਾ ਚਾਹੀਦਾ ਹੈ।

ਤੁਹਾਨੂੰ ਯਾਦ ਹੈ ਕਿਵੇਂ ਭਾਈ ਨੰਦ ਲਾਲ ਨੇ ਗੁਰੂ ਗੋਬਿੰਦ ਸਿੰਘ ਦਾ ਮੁੱਖ ਵੇਖਿਆ ਅਤੇ ਉਸ ਤੋਂ ਵੱਧ ਹੁਸੀਨ ਉਸ ਨੂੰ ਹੋਰ ਕੋਈ ਨਾ ਦਿਸਿਆ। ਭਾਈ ਨੰਦ ਲਾਲ ਲਈ ਗੁਰੂ ਬਿਨਾਂ ਭੌਤਿਕ ਸੰਸਾਰ ਨੂੰ ਰੌਸ਼ਨ ਕਰਨ ਵਾਲਾ ਨਖਸ਼ਤਰ, ਸੂਰਜ ਹਨੇਰਾ ਹੀ ਸੀ, ਗੁਰੂ ਬਿਨਾਂ ਘੋਰ ਅੰਧਕਾਰ ਵਾਲੀ ਗੱਲ ਸੀ।

ਇਕ ਵਾਰੀ ਜਦੋਂ ਗੁਰੂ ਸਾਹਿਬ ਸੰਤ ਖਾਲਸਾ ਦੀ ਸੈਨਾ ਸੰਗਠਤ ਕਰ ਰਹੇ ਸਨ, ਭਾਈ ਨੰਦ ਲਾਲ ਆਇਆ ਅਤੇ ਸਾਹਿਬਾਂ ਦੇ ਚਰਨਾਂ ਵਿਚ ਕਿਰਪਾਨ ਤੇ ਪੇਟੀ ਰਖੀ ਅਤੇ ਅਰਜ਼ ਕੀਤੀ ਕਿ ਗੁਰੂ ਦੇ ਸੰਤ ਸਿਪਾਹੀਆਂ ਵਿਚ ਉਸ ਦਾ ਨਾਂ ਵੀ ਦਰਜ ਕਰ ਲਿਆ ਜਾਵੇ। "ਨੰਦ ਲਾਲ, ਤੂੰ ਇਹ ਕਲਮ ਲੈ, ਤੇਰੀ ਥਾਂ ਕਿਰਪਾਨ ਮੈਂ ਆਪ ਲਵਾਂਗਾ।" ਅਤੇ ਇਸ ਸੁਨਹਿਰੀ ਕਲਮ ਨਾਲ, ਜੋ ਗੁਰੂ ਸਾਹਿਬਾਂ ਤੋਂ ਉਸ ਨੂੰ ਮਿਲੀ, ਉਸ ਨੇ ਲਾਸਾਨੀ ਗੀਤ ਲਿਖੇ। ਪਿਆਰ ਦੀ ਤਰਲ ਅੱਗ ਦੇ ਚਮਕਦੇ ਚਸ਼ਮੇ ਵਿਚ ਉਸ ਆਪਦੀ ਰੂਹ ਨੂੰ ਗੀਤਾਂ ਵਿਚ ਢਾਲ ਦਿੱਤਾ।

'ਆਸ ਦੀ ਵਾਰ' ਅਜਿਹੀ ਰੋਸ਼ਨ ਰੂਹ ਦਾ, ਉਸ ਮਹਾਨ ਦੇ ਨਿੱਜੀ ਪਿਆਰ ਦਾ ਗੀਤ ਹੈ।

'ਆਸਾ ਦੀ ਵਾਰ' ਸੂਰਜ ਵਰਗੀ ਚਮਕਦੀ, ਸਦੀਆਂ ਦੇ ਧੁੰਧਲਕੇ ਨੂੰ ਰੁਸ਼ਨਾਂਦੀ ਹੈ। ਗੁਰੂ ਸਾਹਿਬਾਂ ਸਾਨੂੰ ਇਕ ਬਾਣੀ ਦਿੱਤੀ, ਜਿਸ ਨੂੰ ਅਸੀਂ ਮਾਝੇ ਮਾਲਵੇ ਦੇ ਖੁਲ੍ਹੇ ਮੈਦਾਨਾਂ ਦੀਆਂ ਜੰਗਲੀ ਸੁਰਾਂ ਵਿਚ ਮੁਕਤ ਕੰਠ ਨਾਲ ਗਾਵੀਏ। ਉਸ ਦੀ ਪਵਿਤਰ ਆਵਾਜ਼ ਵਿੱਚ

ਆਪਣੇ ਖ਼ੂਨ, ਆਪਣੇ ਜਾਇਆਂ ਅਤੇ ਜਾਇਆਂ ਦੇ ਜਾਇਆਂ ਦੇ ਖ਼ੂਨ ਵਿਚ ਹਲੂਲ ਕਰ ਦੇਣਾ, ਉਸ ਦਾਤੇ ਦਾ ਸਹਿਜ ਤੇ ਸੁਤੇ ਸਿੱਧ ਸ਼ੁਕਰਾਨਾ ਹੀ ਤਾਂ ਹੈ। ਅਸੀਂ ਹਨੇਰੇ ਵਿਚ ਸਾਂ, ਗੁਰੂ ਨੇ ਖ਼ੁਸ਼ੀ ਦੇ ਚਿਰਾਗ਼ਾਂ ਨਾਲ ਸਾਡੇ ਘਰ ਰੁਸ਼ਨਾ ਦਿੱਤੇ। ਗੁਰੂ ਸਾਹਿਬ ਨੇ ਸਾਨੂੰ ਵਿਹੰਗਮ ਬਾਜ਼ ਬਣਾ ਦਿੱਤਾ, ਸਾਨੂੰ ਉਨ੍ਹਾਂ ਖੰਭ ਲਾ ਦਿੱਤੇ। ਉਨ੍ਹਾਂ ਸਾਨੂੰ ਆਪਣੇ ਪਿਆਰ ਵਿਚ ਮੁਕਤ ਕਰ ਦਿੱਤਾ।

ਜੇ, ਉਸ ਦੀ ਬਖ਼ਸ਼ੀ ਆਜ਼ਾਦੀ ਦੀ ਮਹਾਨ ਭਾਵਨਾ ਬਿਨਾਂ ਜੀਵੀਏ, ਤਾਂ ਅਸੀਂ ਆਪਣੇ ਧਨ ਦੌਲਤ ਅਤੇ ਰਾਜਸੀ ਸਿਧਾਂਤ ਸਹਿਤ ਮੰਦਭਾਗੇ ਹੀ ਹਾਂ। ਗੁਰੂ ਸਾਹਿਬਾਂ ਕਿਹਾ, ਗ਼ੁਲਾਮੀ ਦੇ ਜੀਵਨ ਨਾਲੋਂ ਮੌਤ ਚੰਗੀ, ਸ਼ੈਤਾਨ ਨਾਲ ਸਮਝੌਤੇ ਦੇ ਜੀਵਨ ਨਾਲੋਂ ਮਰ ਜਾਣਾ ਚੰਗਾ। ਉਨ੍ਹਾਂ ਆਪਣੇ ਜੀਵਨ ਵਾਰ ਦਿੱਤੇ, ਆਪਣੇ ਪੁੱਤਰ ਅਤੇ ਸਿੱਖ ਵਾਰ ਦਿੱਤੇ, ਇਥੋਂ ਤਕ ਕਿ ਉਹ ਸੱਚਾਈ, ਕਿ ਸਾਨੂੰ ਮੁਕਤ ਕਰਨ ਆਏ ਹਨ, ਜਿਸ ਨਾਲ ਅਤੇ ਜਿਸ ਲਈ ਮਹਾਨ ਲੋਕ ਵੀ ਲੋਕਾਂ ਵਿਚ ਇਸ ਨੂੰ ਆਮ ਕਰਨ ਲਈ ਸੰਸਾਰ ਨਾਲ ਸਮਝੌਤਾ ਕਰ ਲੈਂਦੇ ਹਨ, ਇਥੋਂ ਤਕ ਕਿ ਉਨ੍ਹਾਂ ਉਸ ਨਿੱਜੀ ਸੱਚਾਈ ਨੂੰ ਬਰਫ਼ ਦੇ ਗੋਲੇ ਵਾਂਗ ਲੱਖਾਂ ਅਗੰਮੀ ਮਿੱਠੇ ਬੋਲਾਂ ਦੇ ਐਟਮਾਂ ਵਿਚ ਤੋੜ ਦਿੱਤਾ ਤੇ ਦਸਿਆ ਕਿ ਮਨੁੱਖੀ ਰੂਹ ਦੀ ਸੁਤੰਤਰਤਾ ਸਭ ਤੋਂ ਉਚੇਰੀ ਸੀ। ਸਭ ਕੁਝ ਚਲਾ ਜਾਵੇ ਪਰ ਮਨੁੱਖੀ ਰੂਹ ਜ਼ਰੂਰ ਆਜ਼ਾਦ ਹੋਣੀ ਚਾਹੀਦੀ ਹੈ।

ਰੱਬ ਦਾ ਪੈਗ਼ਾਮ, ਵਾਪਸ ਬ੍ਰਹਿਮੰਡਾਂ ਨੂੰ ਜਾ ਕੇ ਮੁੜ ਆ ਸਕਦਾ ਹੈ, ਪਰੰਤੂ ਮਨੁੱਖੀ ਰੂਹ ਦੀ ਸੰਪੂਰਨ ਆਜ਼ਾਦੀ ਦੇ ਮਾਮਲਿਆਂ ਵਿਚ ਝੂਠ ਨਾਲ ਕੋਈ ਸਮਝੌਤਾ ਨਹੀਂ ਹੋ ਸਕਦਾ।

ਇਸ ਦਾਤ ਗੀਤ ਵਿਚ ਗੁਰੂ ਸਾਹਿਬ ਨੇ ਸੁਤੰਤਰਤਾ ਦੀ ਮਹਾਨ ਸ਼ਕਤੀ ਉਂਡੇਲੀ ਹੈ। ਗ਼ੁਲਾਮਾਂ ਨੇ ਇਸ ਨੂੰ ਗਾਵਿਆਂ ਅਤੇ ਉਹ ਆਜ਼ਾਦ ਹੋ ਗਏ। ਅਸੀਂ ਹੁਣ ਵੀ ਇਸ ਨੂੰ ਗਾ ਸਕਦੇ ਹਾਂ ਅਤੇ ਮੁਕਤ ਹੋ ਸਕਦੇ ਹਾਂ। ਜੇ ਅਸੀਂ ਅਜੇ ਆਜ਼ਾਦ ਨਹੀਂ, ਅਸਾਂ ਅਜੇ ਇਸ ਗੀਤ ਨੂੰ ਜਾਣਿਆ ਹੀ ਨਹੀਂ। ਗੁਰੂ ਬਾਣੀ, ਸ਼ਾਇਦ ਮੁਕਤੀ ਦੀ ਬਾਣੀ ਨੂੰ ਦਿੱਤੀ ਗਈ ਬ੍ਰਾਹਮਣੀ ਅਗੰਮੀ ਵਿਆਖਿਆ, ਸਾਡੀਆਂ ਗਤੀਸ਼ੀਲ ਵਸਤਾਂ ਅਤੇ ਪੁਰਾਣੀਆਂ ਆਦਤਾਂ, ਨੂੰ 'ਆਸਾ ਦੀ ਵਾਰ' ਦੀ ਅਸੀਮ ਤਾਜ਼ਗੀ ਵਿਚ ਨਿਰਜਿੰਦ ਕਰ ਦਿੰਦੀ ਹੈ।

ਸੱਚੇ ਜਜਬਾਤ ਤੁਰੰਤ ਅਸਰ ਕਰਦੇ ਹਨ। ਨਵ-ਜਨਮਿਆ ਜਾਪਾਨੀ ਬੱਚਾ ਕਿਵੇਂ ਆਪਣੇ ਕੌਮੀ ਗੀਤ ਪ੍ਰਤਿ ਸਾਰੀ ਕੌਮ ਦੇ ਜੋਸ਼ ਨੂੰ ਜਾਣ ਸਕਦਾ ਹੈ। ਇਹ ਜੋਸ਼ ਹਰ ਮਾਂ ਦੀ ਕੁਖ ਵਿਚ ਪਏ ਬੱਚੇ ਨੂੰ ਮਿਲ ਜਾਂਦਾ ਹੈ ; ਉਥੇ ਹੀ ਮਨੁੱਖ ਬਣਦੇ ਜਾਂ ਵਿਗੜਦੇ ਹਨ। ਸਿੱਖ ਵਜੋਂ, ਇਕ ਘੰਟੇ ਦੀ ਨਿਰਲੇਪਤਾ, ਸਿੱਖਾਂ ਦੀਆਂ ਕਈ ਪੀੜ੍ਹੀਆਂ ਨੂੰ ਨਿਰਲੇਪ ਬਣਾਉਣ ਵਾਲੀ ਗੱਲ ਹੈ। ਆਪਣੇ ਦਿਲ ਦੇ ਮੰਦਰ ਵਿਚ ਨਿਸ-ਬਾਸਰ ਗੁਰੂ ਦੀ ਜੋਤ ਜਗਾਉਣ ਦੀ ਸਾਡੀ ਕਿੱਡੀ ਵੱਡੀ ਜ਼ਿੰਮੇਵਾਰੀ ਹੈ। ਜੇ ਖ਼ਾਲਸਾ ਪੰਥ ਵਿਚ ਵੀ ਉੱਨਾਂ ਹੀ ਉਤਸ਼ਾਹ ਹੋਵੇ ਤਾਂ ਕੋਈ ਵੀ ਸਿੱਖ ਨੌਜਵਾਨ ਆਪਣੀ ਰੂਹ ਦੀ ਲੈਅ ਤੋਂ ਦੂਰ ਨਹੀਂ ਹੋ ਸਕਦਾ। ਜਵਾਨ ਮਨ ਧਰਮ-ਸ਼ਾਸਤਰੀ ਨਿਤ-ਕਰਮ ਦੀ ਸ਼ਕਾਇਤ ਕਰਦੇ ਹਨ, ਪਰ ਉਹ ਸਾਨੂੰ ਇਹ ਨਹੀਂ ਦਸਦੇ ਕਿ ਹੋਰ ਕਿਵੇਂ ਉਹ ਗੁਰੂ ਸਾਹਿਬਾਂ ਦੇ ਆਦਰਸ਼ਾਂ ਦੇ ਦ੍ਰਿੜ ਹੋ ਸਕਦੇ ਹਨ। ਜਵਾਨੋਂ! ਜੇ ਅੱਜ ਦੀ ਮਰਦਾਂ ਦੀ ਪੀੜ੍ਹੀ ਪੁੱਠੇ ਰਾਹ ਪੈ ਗਈ ਹੈ, ਤੁਸੀਂ ਤਾਂ ਸਿੱਧੇ ਰਾਹ ਤੇ ਚਲੋ। ਪਰ ਵਾਸਤਾ ਜੇ ਠੀਕ ਰਾਹ ਤੇ ਚਲੋ। ਪਰ ਕਦੇ ਤੁਸਾਂ ਇਹ ਵੀ ਸ਼ੱਕ ਕੀਤਾ ਹੈ ਕਿ ਤੁਹਾਡੇ ਵੱਡਿਆਂ ਵੱਲੋਂ ਤੁਹਾਡੇ ਤੇ

ਲਾਏ ਪਿਆਰ ਦੇ ਅਨੁਸ਼ਾਸਨ ਵਿਰੋਧੀ ਰੋਸ, ਆਲਸ ਦੇ ਲਸੰਸ ਲਈ ਹੀ ਨਾ ਹੋਵੇ। ਜੇ ਮਰਦਾਂ ਦੀ ਵਰਤਮਾਨ ਪੀੜ੍ਹੀ ਨੇ ਗੁਰੂ ਬਾਣੀ ਦੀ ਮਹੱਤਤਾ ਨੂੰ ਨਹੀਂ ਸਮਝਿਆ ਤਾਂ ਤੁਹਾਨੂੰ ਆਪਣੀ ਰੂਹਾਨੀ ਪਰੰਪਰਾ ਦੇ ਪ੍ਰਗਟਾਵੇ ਲਈ ਪੂਰੇ ਜੋਸ਼ ਨਾਲ ਤਿਆਰ ਹੋ ਕੇ ਉਠਣਾ ਚਾਹੀਦਾ ਹੈ।

ਤੁਹਾਨੂੰ ਉਹ ਬਣਨਾ ਚਾਹੀਦਾ ਹੈ, ਜੋ ਉਹ ਨਹੀਂ ਬਣੇ। ਪਿਆਰ ਤਾਂ ਸਦਾ ਆਪਣੇ ਆਪ ਲਗਦਾ ਹੈ ਅਤੇ ਤੁਸੀਂ ਆਪ ਅੰਦਾਜ਼ਾ ਲਾ ਸਕਦੇ ਹੋ ਕਿ ਕਿਵੇਂ ਸੱਚਾ ਪਿਆਰ ਮਹਿਬੂਬ ਨੂੰ ਪਹੁੰਚਦਾ ਹੈ। ਬਸੰਤ, ਜਿਵੇਂ ਇਕ ਕਵੀ ਨੇ ਕਿਹਾ ਹੈ ਉਸ ਦਾ ਪੱਤਰ ਹੈ। ਉਸ ਦੀ ਬਾਣੀ ਲਈ ਹੋਰ ਕਿੰਨੀ ਵੱਡੀ ਹੈ। ਪਿਛਲੇ ਦਿਨੀਂ, ਇਕ ਸਿੱਖ ਨੌਜਵਾਨ ਨੇ ਮੈਨੂੰ ਕਿਹਾ, "ਜਪੁਜੀ ਦਾ ਪਾਠ ਕਰਨ ਦਾ ਕੀ ਲਾਭ ਹੈ?" ਮੇਰੇ ਕੋਲ ਜਪੁਜੀ ਦਾ ਗੁਟਕਾ ਸੀ। ਮੈਂ ਜਨੂੰਨ ਵਿਚੋਂ ਉਸ ਨੂੰ ਆਪਣੇ ਸੀਨੇ ਨਾਲ ਘੁਟਿਆ ਅਤੇ ਜਵਾਬ ਦਿੱਤਾ,"ਜੇ ਤੁਸੀਂ ਇਸ ਤੇ ਸੌਂ ਸਕੋ ਜਿਵੇਂ ਜਾਹਨ ਈਸਾ ਦੇ ਗੋਡਿਆਂ ਦੇ ਸੁੱਤੀ ਸੀ, ਫਿਰ ਇਸ ਦਾ ਪਾਠ ਬੇਸ਼ਕ ਨਾ ਕਰੋ। ਪਰ ਜੇ ਤੁਸੀਂ ਗੁਰੂ ਨੂੰ ਪਿਆਰ ਕਰਦੇ ਹੋ, ਉਸ ਨੂੰ ਮਿਲਣ ਦਾ ਕੀ ਰਸਤਾ ਹੈ? ਉਸ ਦੇ ਚਰਨਾਂ ਤੇ ਢਹਿ ਪਵੋ ਅਤੇ ਬੱਚੇ ਵਾਂਗ ਉਸ ਦੀ ਬਾਣੀ ਉਚਾਰ ਉਠੋ– ਕੀ ਇਹ ਪਿਆਰ ਦੀ ਨਿਸ਼ਾਨੀ ਨਹੀਂ ? ਜੇ ਤੁਸੀਂ ਇਸ ਤਰ੍ਹਾਂ ਮਹਿਸੂਸ ਨਾ ਕਰੋ ਤਾਂ ਤੁਸੀਂ ਆਪਣੇ ਪਿਆਰੇ ਅਤੇ ਮੁਕਤੀ ਦਾਤੇ ਦੀ ਵਫ਼ਾਦਾਰੀ ਦੀ ਅਣਹੋਂਦ ਤੇ ਪਰਦਾ ਪਾ ਰਹੇ ਹੋ।"

ਹੁਣ ਆਸਾ ਦੀ ਵਾਰ ਬਾਰੇ :

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥

ਮਨੁੱਖ ਦੀ ਧਾਤੂ ਦੀ ਇਹ ਰੂਪ ਬਦਲੀ ਮਹਾਨ ਪ੍ਰੇਰਨਾ ਦੇ ਆਧਾਰ ਤੇ ਹੈ, ਜੋ ਅਸੀਂ ਨਾਮ ਮਾਤਰ ਹਾਂ ਅਤੇ ਸੰਭਵ ਹੈ ਕੇਵਲ ਆਪਣੇ ਸਮਾਜਿਕ ਰਸਮਾਂ ਰਿਵਾਜਾਂ ਕਾਰਣ ਮੰਨਦੇ ਹਾਂ। ਹਕੀਕਤ, ਕੇਵਲ ਰੰਗੇ ਹੋਏ ਮਨੁੱਖ ਹੀ ਇਸ ਦੇ ਹਨ ਭਾਵੇਂ ਉਨ੍ਹਾਂ ਦਾ ਨਾਂ, ਰੰਗ, ਨਸਲ ਕੋਈ ਵੀ ਹੋਵੇ। ਕੋਈ ਵੀ, ਰੂਹਾਨੀ ਦ੍ਰਿਸ਼ਟੀਕੋਣ ਅੰਨ੍ਹੇ ਕੀਤੇ ਮਨੁੱਖ ਨੂੰ ਪਸੰਦ ਨਹੀਂ ਆਉਂਦਾ ਜਿੰਨਾ ਚਿਰ ਉਸ ਦੇ ਰੂਹਾਨੀ ਆਕਾਸ਼ ਤੇ ਗੁਰੂ ਸੂਰਜ ਨਹੀਂ ਚੜ੍ਹਦਾ ਅਤੇ ਹਨ੍ਹੇਰਾ ਦੂਰ ਨਹੀਂ ਕਰ ਦਿੰਦਾ। ਉਸ ਬਿਨਾਂ ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ। ਇਹ ਤਾਂ ਡਾਂਟੇ ਦੀ ਬਹਿਸ਼ਤ ਦਾ ਚਿੱਤਰ ਹੀ ਹੈ, ਬੀਟਰਸ ਬਿਨਾਂ ਸਭ ਹਨੇਰਾ ਹੀ ਹੈ। ਜੇ ਉਸ ਨੂੰ ਦੁਮਦਾਰ ਸਿਤਾਰਿਆਂ ਵਿਚੋਂ ਬੀਟਰਸ ਨਾ ਦਿਸੇ ਤਾਂ ਉਸ ਨੂੰ ਆਪਣੀ ਰੂਹ ਨਾਸ਼ ਹੁੰਦੀ ਦਿਸਦੀ ਹੈ। ਬ੍ਰਹਿਮੰਡ ਤਾਂ ਉਸ ਦੇ ਚਮਕਣ ਨਾਲ ਹੀ ਚਮਕਦਾ ਹੈ। ਇਹੀ ਉਸ ਦੇ ਧਿਆਨ ਦਾ ਰਹੱਸ ਹੈ। ਜਦੋਂ ਤੁਸੀਂ ਮਹਿਸੂਸ ਕਰੋ, ਤੁਹਾਡੇ ਅੰਦਰ ਉਸ ਦਾ ਨਿੱਘਾ ਪਿਆਰ ਨਹੀਂ ਤਾਂ ਇਹ ਸਮਝ ਲਵੋ ਕਿ ਤੁਸੀਂ ਰੱਬ ਵੱਲੋਂ ਸ਼ੈਤਾਨ ਵੱਲ ਜਾ ਰਹੇ ਹੋ। ਤੁਹਾਡੀ ਰੂਹਾਨੀ ਚੇਤਨਤਾ ਰਾਮਾਇਣ ਦੀ ਅਹਿਲਿਆ ਵਾਂਗ ਜਾਂ ਗੁਲ–ਬਕਾਉਲੀ ਵਾਂਗ ਪਥਰਾਈ ਜਾ ਰਹੀ ਹੈ। ਸਾਹਿਬ ਫਰਮਾਉਂਦੇ ਹਨ :

ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ।
ਕਰਿ ਆਸਣੁ ਡਿਠੋ ਚਾਉ ॥

ਗੁਰੂ ਨਾਨਕ ਸਾਹਿਬ ਫਿਰ ਫਰਮਾਉਂਦੇ ਹਨ :

ਸਚੇ ਤੇਰੇ ਖੰਡ ਸਚੇ ਬ੍ਰਹਿਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥
ਸਚੇ ਤੇਰੇ ਕਰਣੇ ਸਰਬ ਬੀਚਾਰ॥ ਸਚਾ ਤੇਰਾ ਅਮਰੁ ਸਚਾ ਦੀਬਾਣ॥
ਸਚਾ ਤੇਰਾ ਹੁਕਮੁ ਸਚਾ ਫਰਮਾਣੁ॥
ਵਿਸਮਾਦੁ ਰੂਪ ਵਿਸਮਾਦੁ ਰੰਗ॥
ਵਿਸਮਾਦੁ ਨਾਗੇ ਫਿਰਹਿ ਜੰਤ॥

ਸਾਹਿਬ ਫਿਰ ਫੁਰਮਾਉਂਦੇ ਹਨ :

ਭੈ ਵਿਚਿ ਸਿਧ ਬੁਧ ਸੁਰ ਨਾਥ ॥
ਭੈ ਵਿਚਿ ਆਡਾਣੇ ਆਕਾਸ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ॥
ਨਾਨਕ ਨਿਰਭਉ ਨਿਰੰਕਾਰ ਸਚੁ ਏਕੁ ॥

ਗੁਰੂ ਸਾਹਿਬ ਮੁੜ ਮੁੜ ਕਹਿੰਦੇ ਹਨ :

ਬਿਨੁ ਸਤਿਗੁਰ ਕਿਨੈ ਨ ਪਾਇਓ ॥
ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ॥
ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ॥
ਜਿਨਿ ਵਿਚਹੁ ਮੋਹੁ ਚੁਕਾਇਆ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗ ਜੀਵਨੁ ਦਾਤਾ ਪਾਇਆ॥
ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥
ਲਿਖ ਲਿਖ ਪੜਿਆ ਤੇਤਾ ਕੜਿਆ ॥ ਬਹੁ ਤੀਰਥ ਭਵਿਆ ॥ ਤੇਤੋ ਲਵਿਆ॥
ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥

ਅੰਨੁ ਨ ਖਾਇਆ, ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨਾ ਪਹਿਰੈ ॥ ਅਹਿਨਿਸ ਕਹਰੈ ॥
ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ॥
ਅਤੇ ਕਹਿੰਦੇ ਹਨ :
ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥
ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

ਗੁਰੂ ਸਾਹਿਬ ਦੇ ਨੈਤਿਕ ਨਿਯਮ ਮਨੁੱਖ ਅਤੇ ਵਸਤਾਂ ਦੇ ਹਰ ਕਿਸੇ ਦੀ ਸਵੈ-ਚੇਤਨਾ ਤੇ ਪਏ ਪ੍ਰਭਾਵ ਤੇ ਆਧਾਰਿਤ ਹਨ। ਨਫ਼ਰਤ ਰੂਹ ਨੂੰ ਜ਼ਖ਼ਮੀ ਕਰਦੀ ਹੈ। ਸਭ ਬੁਰਾਈਆਂ ਡੂੰਘੇ ਘਾਓ ਕਰਦੀਆਂ ਹਨ, ਜਿਨ੍ਹਾਂ ਨੂੰ ਵੱਲ ਹੁੰਦਿਆਂ ਸਦੀਆਂ ਲਗ ਜਾਂਦੀਆਂ ਹਨ, ਮਨੁੱਖ ਨੂੰ ਆਪਣੇ ਲਈ ਹੀ ਮਜ਼ਬੂਰਨ ਚੰਗਾ ਬਣਨਾ ਪੈਂਦਾ ਹੈ। ਅੱਜ ਨਹੀਂ ਹਾਂ ਕੱਲ ਨੂੰ ਜ਼ਰੂਰ। ਸੁੱਚ ਸੋਧ ਹੋਂਦ ਲਈ ਕੁਦਰਤੀ ਹਨ, ਜਿਵੇਂ ਕਿ ਪਹਾੜਾਂ ਵਿਚ ਨਿਰਮਲ ਚਸ਼ਮਾ ਜਨਮ ਲੈ ਰਿਹਾ ਹੋਵੇ :

ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥

ਹੀਰਿਆਂ ਅਤੇ ਸੂਰਜ ਵਰਗੀ ਖਣਿਜੀ ਸ਼ੁੱਧਤਾ, ਜੋ ਜੋਗੀ ਅਤੇ ਬ੍ਰਾਹਮਣ ਮੰਗਦੇ ਹਨ, ਗੁਰੂ ਸਾਹਿਬਾਂ ਦੇ ਪਿਆਰ ਅਤੇ ਗੁਰੂ ਸਾਹਿਬਾਂ ਵੱਲੋਂ ਚੰਗਿਆਈ ਵਿਚ ਪੱਕੀ ਤਰ੍ਹਾਂ ਦ੍ਰਿੜ ਕੀਤਾ ਕਾਮਰੇਡਾਂ ਵਾਲੀ ਸਪਿਰਿਟ ਦੀ ਜਿਉਂਦੀ ਧੜਕਣ ਦੇ ਮੁਕਾਬਲੇ ਨਿਰਜਿੰਦ ਹੈ। ਉਨ੍ਹਾਂ, ਬ੍ਰਾਹਮਣਾਂ-ਸੰਨਿਆਸੀਆਂ ਨੇ ਲਿੰਗ ਤੇ ਕਾਬੂ ਪਾਉਣ ਲਈ ਇਸਤਰੀ ਦਾ ਤਿਆਗ ਕੀਤਾ ਹੈ। ਗੁਰੂ ਸਾਹਿਬ ਲਿੰਗ ਤਿਆਗ ਤੋਂ ਬਿਨਾ ਹੀ ਇਸ ਵਾਸ਼ਨਾ ਤੋਂ ਉੱਚਾ ਉਠਣਾ ਦੱਸਦੇ ਹਨ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥
ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥

ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥ ਮ.੧ ॥
ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥
ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥
ਜਿਨ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥
ਤਿਹ ਨੇਹੁ ਲਗਾਹ ਰਬ ਸੇਤੀ ਦੇਖਨੇ ਵੀਚਾਰਿ ॥
ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥

ਬਾਕੀ ਸਾਰੇ ਆਪਣੇ ਕਰਮਾਂ ਦੀ ਪਨਾਹ ਲੈਂਦੇ ਹਨ ਅਤੇ ਉਨ੍ਹਾਂ ਦੇ ਆਧਾਰ ਤੇ ਜੋ ਕੁਝ ਬਣਦੇ ਹਨ, ਭਲੇ ਜਾਂ ਬੁਰੇ, ਉਸ ਤੇ ਮਾਣ ਕਰਦੇ ਹਨ। ਗੁਰੂ ਤਾਂ ਯਕੀਨ ਵੰਡਦਾ ਹੈ। ਇਹ ਉੱਚੇਰਾ ਸੰਸਾਰ ਹੈ, ਜਿਸ ਨਾਲ ਅਸੀਂ ਸੰਬੰਧਤ ਹਾਂ। ਆਪਣੇ ਕਰਮਾਂ ਨਾਲ ਨਹੀਂ ਸਗੋਂ ਉਸ ਦੇ ਕਰਮ ਨਾਲ। ਕਰਾਮਾਤ ਤਾਂ ਸੱਚਖੰਡ ਵਾਸੀਆਂ ਨਾਲ ਮਿੱਤਰਤਾ ਕਾਇਮ ਕਰਨ ਵਿਚ ਹੈ, ਨਾ ਕਿ ਆਪਣਿਆਂ ਨਾਲ। ਕਰਾਮਾਤ ਤਾਂ ਉਨ੍ਹਾਂ ਤੋਂ ਪਿਆਰ ਲੈਣ ਦੀ ਹੈ। ਗੁਰੂ ਸਾਹਿਬਾਂ ਅਨੁਸਾਰ ਪਿਆਰ ਕਰਨਾ ਤਾਂ ਅੱਧੀ ਪ੍ਰਾਪਤੀ ਹੈ, ਪਿਆਰ ਕੀਤਾ ਜਾਣਾ ਸੰਪੂਰਣ ਪ੍ਰਾਪਤੀ ਵਾਲੀ ਗੱਲ ਹੈ।

ਗੁਰੂ ਸਾਹਿਬਾਂ ਦੇ ਬਚਨਾਂ ਦੀ ਭਾਵੇਂ ਕਿੰਨੀ ਵਿਆਖਿਆ ਕਰੀ ਜਾਈਏ, ਉਹ ਮੁੱਕਦੇ ਨਹੀਂ। ਲੱਖਾਂ ਨਵੀਆਂ ਅਤੇ ਵੱਖ ਵੱਖ ਵਿਆਖਿਆਵਾਂ ਦੇ ਬਾਵਜੂਦ ਉਹ ਸਦਾ ਤਾਜ਼ੇ ਹਨ। ਉਹ ਸੱਚੀ ਕਲਾ ਕ੍ਰਿਤੀ ਹਨ ਅਤੇ ਸਾਡੇ ਵਿਚੋਂ ਕੋਈ ਵੀ ਉਨ੍ਹਾਂ ਵੱਲ ਵੇਖ ਸਕਦਾ ਅਤੇ ਉਸ ਦਾ ਦਿਲੀ ਪੈਮਾਨਾ, ਅਰਥਾਂ, ਸੇਧਾਂ, ਪਿਆਰ ਅਤੇ ਜਾਦੂ, ਜੋ ਵੀ ਉਹ ਚਾਹੇ, ਨਾਲ ਭਰ ਸਕਦਾ ਹੈ।

ਅਤੇ ਜੋ ਕੁਝ 'ਆਸਾ ਦੀ ਵਾਰ' ਬਾਰੇ ਇਸ ਤਰ੍ਹਾਂ ਮੈਂ ਕਿਹਾ ਹੈ, ਮੈਂ ਤਾਂ ਸਿਰਫ਼ ਆਪਣੇ ਸਰਮਾਏ ਬਾਰੇ ਗੱਲ ਕੀਤੀ ਹੈ, ਜਿਸ ਦਾ ਸਾਨੂੰ ਪਤਾ ਨਹੀਂ।

# 5. ਗੁਰੂ ਅਰਜਨ ਦੇਵ ਜੀ ਦੀ 'ਸੁਖਮਨੀ' ਦਾ ਸੰਦੇਸ਼

ਗੁਰੂ ਅਰਜਨ ਦੇਵ ਜੀ ਨੇ ਸ਼ਾਂਤੀ-ਦਾਇਕ ਬਾਣੀ ਬਖ਼ਸ਼ੀ ਹੈ। ਇਹ ਸ਼ਾਂਤੀ ਦੇ ਇਕ ਦਰਿਆ ਵਰਗੀ ਹੈ, ਜਿਸ ਵਿਚ ਅਸੀਂ ਆਪਣੀ ਰੂਹ ਨੂੰ ਨੁਹਾ ਸਕਦੇ ਹਾਂ। ਇਸ਼ਨਾਨ ਇਕ ਮਿਕਾਨਕੀ ਕਾਰਜ ਹੈ, ਕਈ ਵਾਰ ਅਸੀਂ ਨਹੀਂ ਵੀ ਨਹਾਉਣਾ ਚਾਹੁੰਦੇ। ਪਰ ਅਸੋਂ ਜਦੋਂ ਵੀ ਨਹਾਉਂਦੇ ਹਾਂ, ਤਰੋਤਾਜ਼ਾ ਹੋ ਜਾਂਦੇ ਹਾਂ। ਨਵੇਂ ਨਰੋਏ ਹੋ ਜਾਂਦੇ ਹਾਂ। ਆਪਣੇ ਆਪ ਨੂੰ ਪਿਆਰ ਕਰਨ ਲਗ ਪੈਂਦੇ ਹਾਂ। ਸਰੀਰ ਦੇ ਬੰਦ, ਰੋਮ ਸਾਫ਼ ਹੋ ਜਾਂਦੇ ਹਨ। ਮਨ, ਵੀ ਇਸ ਮਿਕਾਨਕੀ ਅਮਲ ਨਾਲ ਸ਼ੁੱਧ ਹੋ ਜਾਂਦਾ ਹੈ। ਮਹਿਸੂਸ ਕਰਦਾ ਹਾਂ ਕਿ ਜਦੋਂ ਅਸੀਂ ਸੁਖਮਨੀ ਪੜ੍ਹਦੇ ਹਾਂ, ਅਚੇਤ ਹੀ ਸਾਡੇ ਮਨਾਂ ਤੇ ਕੋਈ ਅਜ਼ੀਬ ਜਿਹਾ ਪ੍ਰਭਾਵ ਪੈਂਦਾ ਹੈ ਅਤੇ ਸਰੀਰ ਤੇ ਉਸ ਦਾ ਪ੍ਰਤਿਬਿੰਬ ਦਿਸਦਾ ਹੈ। ਮਨ ਕਿਸੇ ਅਨੰਦਮਈ ਹੁਲਾਸ ਵਿਚ ਉੱਚਾ ਉਠਦਾ ਹੈ, ਸਰੀਰ ਹੌਲਾ ਫੁਲ ਹੋ ਜਾਂਦਾ ਹੈ ਅਤੇ ਉੱਚੀ ਉਡਾਰੀ ਮਾਰਨ ਲਗ ਪੈਂਦਾ ਹੈ। ਅਸੀਂ ਬਦੇਹੀ ਹੋ ਜਾਂਦੇ ਹਾਂ। ਸਾਨੂੰ ਹਰ ਰੋਜ਼ ਸ਼ਾਂਤ ਦੇ ਇਸ ਦਰਿਆ ਵਿਚ ਛਾਲ ਮਾਰਣੀ ਚਾਹੀਦੀ ਹੈ। ਅਤੇ ਤਾਜ਼ਗੀ ਲੈਣੀ ਚਾਹੀਦੀ ਹੈ ਅਤੇ ਜਦੋਂ ਮਨ ਆਕਾਸ਼ ਵਿਚ ਉਡਾਰੀ ਵਿਚ ਹੋਵੇ ਸਾਨੂੰ ਹਰ ਲਾਈਨ ਤੇ ਸ਼ਬਦ ਨੂੰ ਘੜਨ ਵਾਲੇ ਸ਼ਹਿਨਸ਼ਾਹ ਦੇ ਪਵਿੱਤਰ ਹੱਥਾਂ ਨੂੰ ਚੁੰਮਣਾ ਚਾਹੀਦਾ ਹੈ। ਕੋਈ ਸ਼ਬਦ ਜੀਵਨ ਚਿਣਗ ਨਹੀਂ ਹੋ ਸਕਦਾ, ਜਿੰਨਾ ਚਿਰ ਕਿਸੇ ਦੇ ਆਪੇ ਨਾਲ ਸੰਬੰਧ ਨਾ ਰੱਖਦਾ ਹੋਵੇ। ਫ਼ਰਾਂਸੀਸੀਆਂ ਦਾ ਕੌਮੀ ਗੀਤ ਹਰੇਕ ਫ਼ਰਾਂਸੀਸੀ, ਭਾਵੇਂ ਉਹ ਬੱਚਾ ਹੈ, ਮਰਦ ਹੈ ਜਾਂ ਇਸਤਰੀ ਹੈ, ਦਾ ਹੈ। ਜਦੋਂ ਉਹ ਸਾਰੇ ਖੜੇ ਹੋ ਕੇ ਗਾਉਂਦੇ ਹਨ, ਉਨ੍ਹਾਂ ਦਾ ਅੰਦਰਲਾ ਜਾਗ ਪੈਂਦਾ ਹੈ। ਇਹੀ ਗੱਲ ਜਾਪਾਨੀਆਂ ਦੇ ਕੌਮੀ ਗੀਤ ਦੀ ਹੈ। ਪਿਆਰ ਦੇ ਮਾਲਕੀ ਅਧਿਕਾਰਾਂ ਤੋਂ ਪਰ੍ਹੇ ਇਹ ਗੀਤ ਪੰਛੀਆਂ ਵਾਂਗ ਉੱਡ ਪੈਂਦੇ ਹਨ, ਇਹੀ ਹਾਲ ਵਿਸ਼ੇਸ਼ ਤੌਰ ਤੇ ਇਸ ਸੰਵੇਦਨਸ਼ੀਲ ਗੀਤ-ਗੁਰੂ ਗ੍ਰੰਥ ਸਾਹਿਬ ਦਾ ਹੈ। ਉਹ ਮੋਇਆਂ ਦੇ ਨਾਲ ਕੇਵਲ ਪੁਸਤਕ ਦੇ ਰੂਪ ਵਿਚ ਜੀਵਤ ਨਹੀਂ ਰਹੇਗਾ। ਇਸ ਤਰ੍ਹਾਂ ਹੁਣ ਸਾਨੂੰ ਗੁਰੂ ਅਰਜਨ ਦੇਵ ਜੀ ਦੇ ਵਿਸ਼ਵ ਵਿਆਪੀ ਗੀਤ ਨਾਲ ਨਿੱਜੀ ਅਤੇ ਤੀਬਰ ਪਿਆਰ ਦਾ ਇਹਸਾਸ ਹੋਣਾ ਚਾਹੀਦਾ ਹੈ। ਗੁਰੂ ਸਾਹਿਬ ਇਥੇ ਕਿਸੇ ਕੌਮ ਜਾਂ ਸਲਤਨਤ ਦੇ ਜਾਂ ਜੰਗ ਦੇ ਰੁਦਨ ਜਾਂ ਜੇਤੂਆਂ ਦੇ ਚੀਕ-ਚਿਹਾੜੇ ਨੂੰ ਨਹੀਂ ਗਾ ਰਹੇ। ਇਹ ਉਹ ਸ਼ਬਦ ਹਨ, ਜੋ ਸਾਰੀ ਮਨੁੱਖਤਾ ਦੀਆਂ ਢਿਲੀਆਂ ਚੂਲਾਂ ਕੱਸ ਸਕਦੇ ਹਨ। ਇਕ ਵਾਰੀ ਮੈਂ ਆਪਣੇ ਕੰਮ ਧੰਧੇ ਬਾਰੇ ਬੜਾ ਪਰੇਸ਼ਾਨ ਸਾਂ। ਮੇਰੇ ਨਾਲ ਕੰਮ ਕਰਨ ਵਾਲੇ ਵੀ ਮੂਰਖ ਸਨ। ਗਵਾਂਢੀ ਮੈਨੂੰ ਤੰਗ ਕਰਦੇ ਸਨ। ਮਿੱਤਰ ਤਾਅਨੇ ਮਾਰਦੇ ਅਤੇ ਲਾਹਨਤਾਂ ਪਾਉਂਦੇ ਸਨ। ਠੇਕੇਦਾਰ ਧੋਖਾ ਕਰਦੇ ਸਨ। ਰਕਮ ਲਾਉਣ ਵਾਲੇ ਪਿਛੇ ਹਟ ਗਏ, ਅਜਿਹਾ ਹੀ ਹੁੰਦਾ ਹੈ, ਜਦੋਂ ਦੂਜਿਆਂ ਦੀ ਮਦਦ ਉਨ੍ਹਾਂ ਲਈ ਲਾਹੇਵੰਦ ਨਾ ਹੋਵੇ। ਦੋਸਤ ਮਿੱਤਰ ਜਾਂ ਤਾਂ ਗ਼ਰੀਬ ਸਨ ਜਾਂ ਬੇ-ਪ੍ਰਵਾਹ ਸਨ। ਮੈਂ ਕਈ ਦਿਨ ਪਾਗਲ ਹੀ ਰਿਹਾ ਸਾਂ। ਛੋਟੀ ਮੋਟੀ ਗੱਲ ਤੇ ਵੀ ਹਰੇਕ ਨਾਲ

ਲੜ ਪੈਂਦਾ ਸਾਂ। ਮੈਂ ਨਿੱਕੀ ਜਿਹੀ ਮਾੜੀ ਗੱਲ ਤੇ ਵੀ ਗੁੱਸੇ ਵਿਚ ਆ ਜਾਂਦਾ ਸਾਂ। ਮੇਰੀਆਂ ਨਸਾਂ ਬਹੁਤ ਜ਼ਿਆਦਾ ਤਣ ਜਾਂਦੀਆਂ ਸਨ। ਕਈ ਰਾਤਾਂ ਨੀਂਦ ਨਹੀਂ ਸੀ ਆਈ। ਮੇਰਾ ਖ਼ਿਆਲ ਸੀ ਕਿ ਮੈਂ ਪਾਗਲ ਹੋ ਜਾਵਾਂਗਾ। ਮੇਰੇ ਨੌਕਰ ਸੋਚਦੇ ਸਨ ਅਜਿਹੀ ਅਮੋੜਤਾ ਮੈਨੂੰ ਪਾਗ਼ਲਖ਼ਾਨੇ ਲੈ ਜਾਵੇਗੀ। ਉਹ ਮੇਰੀ ਮਾਨਸਿਕ ਸਥਿਤੀ ਬਾਰੇ ਬਹੁਤ ਚਿੰਤਤ ਸਨ। ਮੇਰੀ ਇਹੀ ਹਾਲਤ ਸੀ। ਬੱਦਲ ਚੜ੍ਹੇ ਉੱਤਰ ਵੱਲੋਂ ਠੰਢੀ ਹਵਾ ਚੱਲੀ। ਮੈਂ ਹੱਸਿਆ। ਮੇਰੇ ਨੈਣ ਮੀਟੇ ਗਏ। ਮੈਂ ਸੁਖਮਨੀ ਸਾਹਿਬ ਦੀ ਪੋਥੀ ਚੁੱਕੀ ਤੇ ਪੜ੍ਹਨੀ ਸ਼ੁਰੂ ਕੀਤੀ। ਮੈਂ ਪੜ੍ਹਦਾ ਗਿਆ ਅਤੇ ਮੇਰੀ ਰੂਹ ਨੂੰ ਚਾਨਣਾ ਮਿਲਿਆ। ਮੇਰੇ ਬੋਲਾਂ ਵਿਚ ਮਿਠਾਸ ਭਰ ਗਈ। ਮੇਰਾ ਚਿਹਰਾ, ਜੋ ਬੇਸੁਰਤਾ ਦੇ ਪਾਪਾਂ ਦੇ ਕਾਲੇ ਧਬਿਆਂ ਨਾਲ ਭਰਿਆ ਪਿਆ ਸੀ, ਇਕਦਮ ਚਮਕਣ ਲਗ ਪਿਆ। ਸਾਰੇ ਧੱਬੇ ਧੋਤੇ ਗਏ। ਮੈਂ ਪੰਛੀ ਵਾਂਗ ਫਿਰ ਹੌਲਾ ਫੁਲ ਤੇ ਪ੍ਰਸੰਨ ਹੋ ਗਿਆ ਅਤੇ ਮੈਂ ਸੋਚਿਆ ਕਿ ਸੁਖਮਨੀ ਦਾ ਪਾਠ ਮਨੁੱਖੀ ਹਉਮੇਂ ਦਾ ਮਹਾਨ ਦਾਰੂ ਹੈ। ਦਿਮਾਗ਼ੀ ਫ਼ਤੂਰ ਜੋ ਕਾਰੋਬਾਰੀ ਚਿੰਤਾਵਾਂ ਨੇ ਮੇਰੇ ਤੇ ਹਾਵੀ ਕੀਤਾ ਸੀ, ਜਦੋਂ ਕੌਮਾਂ ਤੇ ਵਾਰਦ ਹੁੰਦਾ ਹੈ, ਉਹ ਦਿਮਾਗ਼ੀ ਤੁਆਜ਼ਨ ਖੋ ਬੈਠਦੀਆਂ ਹਨ ਅਤੇ ਜੰਗ ਵਿਚ ਕੁੱਦ ਪੈਂਦੀਆਂ ਹਨ ਅਤੇ ਲੱਖਾਂ ਦਾ ਖ਼ਾਤਮਾ ਕਰ ਦਿੰਦੀਆਂ ਹਨ। ਤੁਆਜ਼ਨ ਖੋਹ ਬੈਠਣ ਤੋਂ ਪਹਿਲਾਂ ਜੇ ਉਹ ਗੁਰੂ ਅਰਜਨ ਦੇਵ ਦੇ ਸੰਗੀਤਕ ਦਰਿਆ ਵਿਚ ਇਸ਼ਨਾਨ ਕਰ ਲੈਣ, ਤਾਂ ਸਾਰਾ ਸੰਸਾਰ ਸੋਧਿਆ ਜਾ ਸਕਦਾ ਹੈ। ਗ਼ੁਲਾਮ ਕੌਮ ਦੇ ਕਿਸੇ ਵਿਅਕਤੀ ਦਾ ਇਹ ਕਹਿਣਾ ਭਾਵੇਂ ਖ਼ਿਆਲੀ ਹੀ ਪ੍ਰਤੀਤ ਹੋਵੇ, ਪਰ ਮੈਂ ਸ਼ਹਿਨਸ਼ਾਹ ਦੀ ਬਾਣੀ ਦੀ ਬਾਤ ਕਰ ਰਿਹਾ ਹਾਂ। ਸ਼ਹਿਨਸ਼ਾਹ ਦੀ ਸਿਫ਼ਤ ਸਾਲਾਹ ਨਾਲ ਗ਼ੁਲਾਮ ਦਾ ਅੰਦਰਲਾ ਵੀ ਖ਼ੁਸ਼ੀ ਨਾਲ ਭਰ ਸਕਦਾ ਹੈ। ਜੇ ਉਸ ਦੇ ਚਸ਼ਮ-ਚਿਰਾਗ਼ ਹੋਣ ਤਾਂ ਗ਼ੁਲਾਮ ਦੇ ਅੰਦਰ ਵੀ ਭਾਂਬੜ ਮੱਚ ਸਕਦੇ ਹਨ। ਅਸੀਂ ਹਰਿਮੰਦਰ ਸਾਹਿਬ ਨੂੰ ਹਰ ਥਾਂ ਨਹੀਂ ਲਿਜਾ ਸਕਦੇ। ਓਦੋਂ ਮੁਕੰਮਲ ਸ਼ਾਂਤ ਹੁੰਦੀ ਹੈ ਜਦੋਂ ਚੰਨ ਚੜ੍ਹਦਾ ਹੈ ਅਤੇ ਸੁਨਹਿਰੀ ਗੁੰਬਦ ਤੇ ਟਿਕ ਕੇ ਆਪਣੇ ਮੁੱਖ, ਦੁਆਲੇ ਦੀ ਨੀਲੀ ਝੀਲ ਵਿਚੋਂ ਵੇਖਦਾ ਹੈ। ਉਦੋਂ ਵੀ ਸ਼ਾਂਤ ਹੁੰਦੀ ਹੈ ਜਦੋਂ ਸੂਰਜ ਆਪਣੇ ਆਪ ਨੂੰ ਮੰਦਰ ਵਿਚ ਛੁਪਾ ਲੈਂਦਾ ਹੈ ਅਤੇ ਇਸਦੀਆਂ ਦੀਵਾਰਾਂ, ਛੋਟੀਆਂ ਲਹਿਰਾਂ ਤੋਂ ਅਕਸੀ ਅਜੀਬ ਰੋਸ਼ਨੀ ਨਾਲ ਝਿਲਮਿਲਾ ਉਠਦੀਆਂ ਹਨ। ਜੇ ਉਸ ਵਿਚ ਅਜ ਦੇ ਗੰਵਾਰ ਲੋਕਾਂ ਦਾ ਮਨੁੱਖੀ ਤੱਤ ਨਾ ਹੋਵੇ ਤਾਂ ਹਰਿਮੰਦਰ ਸਾਹਿਬ ਸੰਗਮਰਮਰ ਵਿਚ ਚਿੱਤਰਿਆ ਇਕ ਆਦਰਸ਼ ਹੈ। ਇਹ ਹਾਜ਼ਰ ਨਾਜ਼ਰ ਹੈ। ਇਸ ਦੀ ਖ਼ਾਮੋਸ਼ ਹੋਂਦ ਦਾ ਰੂਹਾਨੀ ਅਸਰ ਬੇਨਜ਼ੀਰ ਹੈ ਅਤੇ ਜੇ ਲੋਕ ਮਾਲਕ ਦੇ ਸ਼ਬਦਾਂ ਨਾਲ ਇਕਸੁਰ ਹਨ, ਜਾਣਦੇ ਹਨ ਕਿ ਕਿਵੇਂ ਰੂਹ ਦੀ ਸੰਗੀਤਕ ਚੁਪ ਦੀਆਂ ਟੁੱਟੀਆਂ ਟੁੱਟੀਆਂ ਤੰਦਾਂ ਕੇਵਲ ਛੋਹ ਨਾਲ ਟਿਕਾਣੇ ਸਿਰ ਆ ਜੁੜਦੀਆਂ ਹਨ। ਯਾਤਰੀ ਧੂਆਂ, ਗਰਦਾ ਅਤੇ ਸਾਹ ਭੇਜਦੇ ਹਨ। ਹਰਿਮੰਦਰ, ਇਕ ਵਗਦੇ ਦਰਿਆ ਵਾਂਗ ਉਸ ਸਾਰੇ ਨੂੰ ਰੋੜ੍ਹ ਲੈ ਜਾਂਦਾ ਹੈ। ਇਹ ਨਿਰੰਤਰ ਰਹਿਣ ਵਾਲੀ ਪਵਿੱਤਰਤਾ ਹੈ। ਗੁਰੂ ਰਾਮਦਾਸ ਨੇ ਇਸ ਨੂੰ ਉਸਾਰਿਆ, ਗੁਰੂ ਅਰਜਨ ਦੇਵ ਨੇ ਮੁਕੰਮਲ ਕੀਤਾ ਅਤੇ ਉਸ ਨੇ ਇਸ ਨੂੰ ਆਪਣੇ ਗੀਤਾਂ ਦਾ ਘਰ ਬਣਾਇਆ, ਉਨ੍ਹਾਂ ਨੂੰ ਇਥੋਂ ਤੰਬੂਰੇ ਨਾਲ ਗਾਵਿਆਂ। ਇਥੇ ਨੂਰੀ ਲੋਕ ਉਨ੍ਹਾਂ ਨੂੰ ਸੁਣਨ ਲਈ ਆਏ। ਇਥੇ ਉਹ ਹੁਣ ਵੀ ਆਉਂਦੇ ਹਨ। ਇਸਦੇ ਰੂਹਾਨੀ ਅਸਰ ਦਾ ਕਾਰਣ ਇਸ ਥਾਂ ਰੰਗ ਰੱਤੜਿਆਂ, ਜੀਵਨ ਮੁਕਤ ਲੋਕਾਂ ਦੀ ਨਿਤ ਫੇਰੀ ਹੈ। ਇਹੀ ਸੁਨਹਿਰੀ ਮੰਦਰ ਹਰਿਮੰਦਰ ਦਾ ਸੁਪਨਾ ਹੈ।

ਪਰ ਇਹ ਸੰਪੂਰਨ ਰੂਪ ਵਿਚ ਸੁਖਮਨੀ ਦੀਆਂ ਸੁਰਾਂ ਵਿਚ ਵਿਦਮਾਨ ਹੈ। ਸੁਖਮਨੀ ਸੰਗੀਤ ਵਿਚ ਉਸਾਰਿਆ ਹਰਿਮੰਦਰ ਹੈ। ਇਸ ਵਿਚ ਦੇਵਤਿਆਂ ਦੀ ਹੋਂਦ ਦਾ ਰੂਹਾਨੀ ਵਾਤਾਵਰਣ ਹੈ ਅਤੇ ਜੋ ਉਨ੍ਹਾਂ ਫ਼ਰਿਸ਼ਤਿਆਂ ਨੂੰ ਮਿਲਣ ਲਈ ਸੁਖਮਨੀ ਪੜ੍ਹਦੇ ਹਨ, ਉਹ ਉਨ੍ਹਾਂ ਨੂੰ ਇਸ ਸੰਗੀਤ ਵਿਚੋਂ ਮਿਲਦੇ ਹਨ। ਮੈਂ ਨਹੀਂ ਕਹਿੰਦਾ ਕਿ ਸੁਲਤਾਨਪੁਰ ਦੇ ਪੁਰਾਣੇ ਕਾਜ਼ੀ ਦੀ ਨਮਾਜ਼ ਵਾਂਗ ਇਸ ਦਾ ਰੋਜ਼ਾਨਾ ਪਾਠ, ਕੋਈ ਬਹੁਤ ਭਲੇ ਦਾ ਕੰਮ ਹੈ। ਨੇਕੀ ਦੀ ਮੰਗ ਤਾਂ ਇਹ ਹੈ ਕਿ ਅਸੀਂ ਇਸ ਦੀ ਲੈਅ ਵਿਚ ਜੀਵੀਏ, ਟੁਰੀਏ ਫਿਰੀਏ ਤੇ ਰਹੀਏ। ਜੇ ਇਸਦੇ ਆਦਰਸ਼ ਨਾਲ ਸਾਡੇ ਵਿਚ ਮਿਠਤ ਸਿੰਜਰ ਗਈ ਹੋਵੇ, ਇਸ ਦਾ ਨਿਤ ਪਾਠ ਸ਼ਕਤੀ ਹੈ, ਕਦੇ ਕਦੇ ਦਾ ਪਾਠ ਪਿਆਰ ਹੈ ਅਤੇ ਇਸ ਨੂੰ ਬਿਲਕੁਲ ਨਾ ਪੜ੍ਹਣਾ ਮਿਲਾਪ ਹੈ। ਨਾ ਪੜ੍ਹਣਾ ਹੀ ਸਭ ਤੋਂ ਔਖਾ ਹੈ। ਕਦੇ ਕਦੇ ਦਾ ਪਾਠ ਉਸ ਦੇ ਪਿਆਰ ਦੇ ਆਵੇਸ਼ ਵਿਚ ਦਾਖ਼ਲ ਹੋਣਾ ਹੈ ਅਤੇ ਰੋਜ਼ਾਨਾ ਪਾਠ ਉਨ੍ਹਾਂ ਸ਼ਕਤੀਆਂ ਤੇ ਕਾਬੂ ਪਾਉਣਾ ਹੈ, ਜਿਨ੍ਹਾਂ ਦੇ ਮਾਲਕ ਨੂੰ ਆਪਣੀ ਰਜ਼ਾ ਅਨੁਸਾਰ ਲੋੜ ਹੋਵੇ। ਪਰ ਯਕੀਨਨ ਉਸ ਪੁਰਾਣੇ ਕਾਜ਼ੀ ਵਾਂਗ, ਇਸ ਦਾ ਪੰਜ ਵਾਰੀ ਪਾਠ ਵੀ ਅਧਵਾਟੇ ਦੀ ਗੱਲ ਹੈ, ਇਕ ਛੋਟੀ ਜਿਹੀ ਮਿਸਾਲ ਵਜੋਂ, ਫ਼ਰਾਂਸੀਸੀ ਮਿੱਤਰ ਦੀ 'ਲਾ ਮਰਸੀਲਿਜ਼, ਨੂੰ ਇਸ ਦੀ ਕੌਮੀ ਰੂਹ ਦੇ ਸੰਗੀਤ ਦੇ ਹੁੰਦੇ ਜਾਂ ਅਣਹੁੰਦੇ ਲੋੜੀਂਦੀ ਉੱਚੀ ਆਵਾਜ਼ ਦੇ ਬਿਨਾਂ ਦੁਹਰਾਉਣਾ ਹੈ। ਇਹ ਸਮਾਂ ਜਾਂ ਮੌਕਾ ਹੀ ਹੈ ਜੋ ਸੰਗੀਤ ਨੂੰ ਸ਼ਕਤੀ ਪ੍ਰਦਾਨ ਕਰਦਾ ਹੈ। ਸੁਖਮਨੀ ਦਾ ਪਾਠ, ਸਾਨੂੰ ਉਸ ਦੇ ਸਿੱਖ ਵਜੋਂ ਰੂਹ ਦੇ ਮੇਲ ਦੀ ਲਾਲੀ ਸਹਿਤ ਕਰਨਾ ਚਾਹੀਦਾ ਹੈ। ਸਾਨੂੰ ਉਨ੍ਹਾਂ ਸ਼ਬਦਾਂ ਤਕ ਸਦਾ ਨਵੇਂ ਰੰਗੀਨ ਹੰਭਲੇ ਮਾਰਨੇ ਚਾਹੀਦੇ ਹਨ, ਮੈਂ ਤੁਹਾਨੂੰ ਇਥੇ ਦੱਸਾਂ ਕਿ ਕਿਵੇਂ ਜਾਪਾਨ ਦੇ ਕਲਾਕਾਰ ਲੋਕ ਗੀਤਾਂ ਦਾ ਸਤਿਕਾਰ ਕਰਦੇ ਹਨ। 'ਉਟਾ' ਰਚਨ ਵਾਲਿਆਂ ਦੀਆਂ ਸੰਖੇਪ ਕਾਵਿ ਉਡਾਰੀਆਂ ਨੂੰ ਇਕ ਨਿਰਾਲੇ ਢੰਗ ਨਾਲ ਸਤਿਕਾਰਿਆ ਜਾਂਦਾ ਹੈ। ਇਕ ਚਾਹ ਮਾਲਕ ਦੇ ਰਚੇ "ਚੰਨ" ਬਾਰੇ ਇਕ ਗੀਤ ਦਾ ਇਸੇ ਤਰ੍ਹਾਂ ਹੀ ਸਵਾਗਤ ਕੀਤਾ ਗਿਆ। ਚਾਹ ਦੇ ਮਾਲਕ ਨੇ ਕੁਝ ਮਿੱਤਰ ਬੁਲਾਏ। ਮਿੱਤਰ ਵੀ ਉਹ ਜੋ ਅਦ੍ਰਿਸ਼ਟ ਇਕਸੁਰਤਾ ਵਿਚ ਜੁੜੇ ਹੋਏ ਸਨ, ਉਹ ਨਿਰੇ ਆਮ ਬਾਤੂਨੀ ਨਹੀਂ ਸਨ, ਉਹ ਸੰਗੀਤ ਨਾਲ ਜੁੜੇ ਹੋਏ ਸਨ ਅਤੇ ਸੰਗੀਤਕ ਗੁਣਾਂ ਨਾਲ ਨਸ਼ਿਆਏ ਪਏ ਸਨ। ਅਧੀ ਰਾਤ ਦਾ ਸਮਾਂ ਸੀ। ਉਹ ਜਾਪਾਨ ਦੀਆਂ ਸਾਦਾ ਫੂੜੀਆਂ ਤੇ ਇਕ ਰੂਹਾਨੀ ਕਮਰੇ ਵਿਚ ਜੋ ਫ਼ਰਨੀਚਰ ਤੋਂ ਰਹਿਤ ਸੀ, ਆ ਬੈਠੇ ਅਤੇ 'ਚੰਨ' ਦਾ ਇਕ ਖ਼ੂਬਸੂਰਤ ਚਿੱਤਰ, ਉਸ ਤੇ ਲਿਖੇ 'ਉਟਾ' ਗੀਤਾਂ ਸਹਿਤ, ਦੀਵਾਰ ਤੇ ਪਹਿਲਾਂ ਹੀ ਲਟਕ ਰਿਹਾ ਸੀ, ਪਰ ਉਸ ਨੂੰ ਕਿਸੇ ਨਹੀਂ ਸੀ ਵੇਖਿਆ ਅਤੇ ਸੁੰਦਰਤਾ ਸਾਕਾਰ ਹੋਈ ਸੀ। ਜਦੋਂ ਕਿਸੇ ਮਹਿਮਾਨ ਨੂੰ ਵੀ ਪਤਾ ਨਹੀਂ ਸੀ। ਅਚਾਨਕ ਮੇਜ਼ਬਾਨ ਨੇ ਸ਼ੋਜੀ ਸਿਰਕਾਈ, ਕਮਰੇ ਦਾ ਸਿਰਕਿਆ ਦਰ, ਅਤੇ ਆਕਾਸ਼ ਦਾ ਚੰਦਰਮਾ ਕਵਿਤਾ ਦੇ ਰੂਪ ਵਿਚ ਕਮਰੇ ਵਿਚ ਆ ਉਤਰਿਆ। ਸਾਰਿਆਂ ਨੇ 'ਉਟਾ' ਦੀ ਉਪਮਾ ਕੀਤੀ। ਉਸ ਨੇ ਸਾਰਿਆਂ ਤੇ ਮੂਕ ਸ਼ਲਾਘਾ ਦਾ ਵਜਦ ਤਾਰੀ ਕਰ ਦਿੱਤਾ। ਤੁਸੀਂ ਵੇਖ ਸਕਦੇ ਹੋ ਕਿ ਜਦੋਂ 'ਉਨ੍ਹਾਂ ਦਾ ਇੰਨਾ ਸਵਾਗਤ ਜ਼ਰੂਰੀ ਹੈ ਤਾਂ ਸੁਖਮਨੀ ਦੇ ਸ਼ਬਦਾਂ ਦਾ ਸਵਾਗਤ ਤੁਹਾਡੀ ਕਿੰਨੀ ਕਲਾਮਈ ਪ੍ਰਾਪਤੀ ਹੋਵੇਗੀ। ਦੂਜੇ ਪਾਸੇ, ਤੁਸੀਂ ਇਸ ਲਈ ਬਿਲਕੁਲ ਤਿਆਰ ਨਹੀਂ। ਕੁਝ ਭਲੇ ਪੁਰਸ਼ਾਂ ਦੇ ਸੰਕਲਪ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ, ਜੋ ਇਸ ਦਾ ਰੋਜ਼ਾਨਾ ਪਾਠ ਕਰਦੇ ਹਨ ਜਿਨ੍ਹਾਂ ਨਾਲ ਤੁਹਾਡੇ ਪਾਸ, ਉਸ ਦੇ ਤੁਹਾਡੇ ਹੋਣ ਦਾ ਇਕ ਦਾਅਵਾ ਹੈ। ਪਰ

ਇਹ ਤਾਂ ਇਕ ਮੂਰਖ ਪਾਸ ਇਕ ਵੱਡੇ ਖ਼ੂਬਸੂਰਤ ਹੀਰੇ ਵਾਲੀ ਬਾਤ ਹੈ, ਜਿਸ ਨਾਲ ਉਹ ਸ਼ਬਦੀਆਂ ਤੋਲਦਾ ਹੈ।

ਗੁਰੂ ਗ੍ਰੰਥ ਸਾਹਿਬ ਵਾਂਗ, ਜਿਸ ਦੇ ਇਕ ਸ਼ਬਦ ਵਿਚ ਵੀ ਉਹ ਵਿਚਾਰ ਜੜਿਆ ਪਿਆ ਹੈ, ਜੋ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਹੈ, ਸੁਖਮਨੀ ਵੀ ਉਸ ਦੇ ਖ਼ੂਬਸੂਰਤ ਗੀਤਾਂ ਦਾ ਦੁਹਰਾਓ ਹੈ। ਉਸ ਪਿਆਰੇ ਦੇ ਮੁੱਖ ਦਾ ਇਕ ਝਲਕਾਰਾ। ਪਰ ਪਹਿਲਾ ਹੀ ਸੰਦੇਸ਼, ਗੁਰੂ ਗ੍ਰੰਥ ਸਾਹਿਬ ਅਤੇ ਸੁਖਮਨੀ ਦਾ, ਉਸ ਸਰਾਪਾ ਹੁਸਨ ਦਾ ਅਰਥ ਨਹੀਂ, ਸੰਗੀਤ ਹੈ। ਜਿਵੇਂ, ਜੇ ਕੋਈ ਹੁਸੀਨ ਔਰਤ ਅਚਾਨਕ ਤੁਹਾਡੇ ਸਾਹਮਣੇ ਆ ਜਾਵੇ। ਇਹ ਉਸ ਸ਼ਖ਼ਸੀਅਤ ਦਾ ਸੰਗੀਤ ਹੀ ਹੈ, ਜੋ ਤੁਹਾਡੀ ਆਤਮਾ ਦੀਆਂ ਤਾਰਾਂ ਨੂੰ ਝੁਣ-ਝੁਣਾ ਦਿੰਦਾ ਹੈ, ਨਾ ਕਿ ਓਸ ਦਾ ਕੋਈ ਅਰਥ। ਇਸ ਪੱਖੋਂ ਸੰਗੀਤ, ਕਾਵਿ ਨਾਲੋਂ ਉਚੇਰਾ ਹੈ। ਕਵਿਤਾ ਦੇ ਅਰਥ ਹਨ, ਪਰ ਉਚੇਰੀ ਕਵਿਤਾ ਅਤੇ ਸੰਗੀਤ ਦੇ ਕੋਈ ਅਰਥ ਨਹੀਂ, ਇਸ ਲਈ ਉਸ ਮਹਿਬੂਬ ਦੀ ਅੰਤਰਮੁੱਖੀ ਹੋਂਦ ਹੈ। ਇਹ ਸਾਡੇ ਅੰਦਰ ਰੂਹਾਨੀ ਪ੍ਰਵਿਰਤੀ ਨੂੰ ਸੈੱਟ ਕਰਨਾ ਹੈ। ਇਹ ਉਸ ਮਹਿਬੂਬ ਦਾ ਸੰਗੀਤ ਹੈ। ਉਹ ਸ਼ਾਂਤੀ, ਜੋ ਮਹਿਬੂਬ ਨੂੰ ਮਿਲਕੇ ਪ੍ਰਾਪਤ ਹੁੰਦੀ ਹੈ। ਜੇ ਕੋਈ ਗਵਾਚਿਆ ਪੁੱਤਰ ਘਰ ਆ ਜਾਵੇ ਅਤੇ ਮਾਂ ਉਪਰ ਜਾ ਕੇ ਉਸ ਨੂੰ ਮਿਲੇ ਤਾਂ ਤੁਰਤ ਇਕ ਬੇਖ਼ੁਦੀ ਦਾ ਵਾਤਾਵਰਣ ਬਣ ਜਾਂਦਾ ਹੈ। ਇਸ ਮਿਲਾਪ ਦੀ ਅੱਥਰੂਆਂ ਭਿੱਜੀ ਸ਼ੁਕਰਾਨੇ ਭਰੀ ਬੇਖ਼ੁਦੀ ਉਸੇ ਸੰਗੀਤਾਤਮਕ ਪਹੁੰਚ ਵਰਗੀ ਹੈ ਜੋ ਅਸਾਂ ਸੁਖਮਨੀ ਵੱਲ ਕਰਨੀ ਹੈ। ਮੈਂ ਭੌਤਿਕ ਵਸਤਾਂ ਦੀ ਬਾਤ ਨਹੀਂ ਕਰ ਰਿਹਾ। ਜਦੋਂ ਲੈਲਾ ਆਉਂਦੀ ਹੈ ਅਤੇ ਮਜਨੂੰ ਨੂੰ ਮਿਲਦੀ ਹੈ, ਤਾਂ ਮਜਨੂੰ ਨੂੰ ਖ਼ੁਸ਼ੀ ਵਿਚ ਅਜਿਹਾ ਪਾਗਲ ਕਰ ਦਿੰਦੀ ਹੈ, ਜਿਸ ਵਿਚ ਉਹ ਆਪਣੇ ਆਪ ਨੂੰ ਭੁਲ ਜਾਂਦਾ ਹੈ। ਉਹ ਤੀਬਰ ਪਿਆਰ, ਜੋ ਸਾਨੂੰ ਆਪਣੇ ਆਪ ਤੋਂ ਵੱਖ ਕਰਦਾ ਹੈ ਸੁਖਮਨੀ ਦੇ ਸੰਗੀਤ ਨੂੰ ਪੜ੍ਹਨ ਲਈ ਹੀ ਉਹ ਲੋੜੀਂਦੀ ਮਿਠਾਸ ਹੈ। ਇਕ ਪਿਆਸਾ, ਗੁਰੂ ਅਰਜਨ ਦੇਵ ਨੂੰ ਮਿਲਣ ਦਾ ਅਭਿਲਾਸ਼ੀ, ਇਕ ਗੁੰਗਾ ਜੋ ਉਸ ਦੇ ਦਰਸ਼ਨਾਂ ਲਈ ਨੰਗੇ ਪੈਰ ਜਾਂਦਾ ਹੈ, ਸੁਖਮਨੀ ਦੇ ਸੰਗੀਤ ਦੀ ਤਿਆਰੀ ਵਿਚ ਹੈ। ਇਹ ਸੰਗੀਤ ਹੈ ਅਤੇ ਸਾਡੇ ਵਿਚ ਵੀ ਉਸ ਤਕ ਪਹੁੰਚਣ ਦੀ ਦਲੇਰੀ ਦਾ ਸੰਗੀਤ ਹੋਣਾ ਚਾਹੀਦਾ ਹੈ। ਅਤੇ ਮੈਂ ਤੁਹਾਨੂੰ ਮਿਲਾਪ ਦੇ ਸੰਗੀਤ ਬਾਰੇ ਦਸਦਾ ਹਾਂ, ਜੋ ਮਨੁੱਖੀ ਰੂਹ ਦਾ ਸਭ ਤੋਂ ਉੱਚਾ ਅਤੇ ਤੀਬਰ ਪਿਆਰ ਹੈ।

ਆਪਣੇ ਆਲੇ-ਦੁਆਲੇ ਨਾਲ ਸੰਗੀਤਾਤਮਕ ਸੰਬੰਧ, ਸੰਗੀਤਕ ਨਸ਼ਾ, ਅਤੇ ਪਿਆਰ ਵਿਗੁੱਤਾ ਰਾਗਾਤਮਕ ਜੀਵਨ, ਇਹ ਸੁਖਮਨੀ ਦੀ ਪ੍ਰਾਪਤੀ ਦਾ ਪ੍ਰਭਾਵ ਹਨ। ਜਿਸ ਨੂੰ ਰੂਹ ਦੀ ਬਾਦਸ਼ਾਹੀ ਪ੍ਰਾਪਤੀ ਹੈ, ਉਹ ਹੀ ਇਸ ਦੀ ਖ਼ੁਸ਼ੀ ਮਾਣ ਸਕਦਾ ਹੈ। ਇਸ ਵਿਚ ਉਹੀ ਸਨਮਾਨ ਹੈ ਜੋ ਲਾ ਮਰਸੇਲਿਜ਼ ਅਤੇ ਜਾਪਾਨੀ ਕੌਮੀ ਗੀਤ, ਲੋਕਾਂ ਦੇ ਖ਼ੂਨ ਵਿਚ ਹਲੂਲ ਕਰਦਾ ਹੈ। ਇਸ ਲਈ, ਇਹ ਜਾਂ ਉਹ, ਜਿਨ੍ਹਾਂ ਪਾਸ ਸੁਖਮਨੀ ਹੈ, ਭਾਰਤੀ ਜਾਂ ਜਾਪਾਨੀ ਜਾਂ ਅੰਗ੍ਰੇਜ਼ ਨਹੀਂ ਬਣਦੇ, ਸਗੋਂ ਅੰਦਰ ਰੂਹ ਦੇ ਵਜ ਰਹੇ ਸੰਗੀਤ ਦੇ ਧਾਰਣੀ ਮਨੁੱਖ। ਉਹ ਜਿਥੇ ਵੀ ਹਨ, ਉਥੇ ਨਫ਼ਰਤ ਦਾ ਨਾਂ ਨਹੀਂ, ਕੋਈ ਸ਼ੋਰ ਨਹੀਂ। ਇਕ ਰਾਗਾਤਮਕ ਵਾਤਾਵਰਣ ਉਨ੍ਹਾਂ ਦੇ ਜੀਵਨ ਤੇ ਛਾਇਆ ਹੋਇਆ ਹੈ, ਉਹ ਮਰ ਜਾਣਗੇ ਜੇ ਉਹ ਮਿੱਠਤ ਭਰੀ ਸ਼ਾਂਤੀ, ਉਹ ਚਾਨਣੀ ਵਰਗਾ ਹੁਸਨ, ਉਨ੍ਹਾਂ ਤੋਂ ਖੁਸ ਜਾਵੇ। ਉਹ ਪਿਆਰ ਦੇ ਸੰਗੀਤ ਵਿਚ ਜਿਉਂਦੇ ਹਨ। ਰਾਜਸੀ ਅਧਿਕਾਰ ਦਰਵਾਜ਼ਿਉਂ ਬਾਹਰ ਹੀ ਰਹਿੰਦੇ ਹਨ। ਸਾਰੇ ਅਧਿਕਾਰ ਗ਼ਲਤ ਹਨ ਜੇ ਮੇਰੀ

ਰੂਹ ਆਪਣੀ ਚਮਕ ਗਵਾ ਬੈਠੇ। ਜੇ ਮੇਰੇ ਇਸ ਸਰੀਰਕ ਮੰਦਰ ਵਿਚੋਂ ਸੁਖਮਨੀ ਨਿਕਲ ਜਾਵੇ, ਤਾਂ ਸਾਰਾ ਸੰਸਾਰ ਮੇਰੇ ਲਈ ਕਬਰਸਤਾਨ ਹੈ। ਉਮਾਹ ਲਈ ਇਕ ਕਲਾਕਾਰ ਦਾ ਇਹ ਮਹਾਨ ਰਸ਼ਕ ਸੁਖਮਨੀ ਵਾਲਿਆਂ ਵਿਚ ਹਰੇਕ ਵਿਚ ਹੈ। ਜਦੋਂ ਮੇਰੇ ਗੀਤ ਦਾ ਨਸ਼ਾ ਮੇਰੇ ਵਿਚੋਂ ਚਲਾ ਜਾਵੇ, ਜਦੋਂ ਮੇਰੀ ਕਲਾ ਦੀ ਖ਼ੁਸ਼ੀ ਖ਼ਤਮ ਹੋ ਜਾਵੇ, ਤਾਂ ਜੀਵਨ ਕਿਸ ਲੇਖੇ ? ਦਿਲਬਰ ਬਿਨਾਂ, ਇਕ ਦਿਨ, ਇਕ ਘੜੀ, ਇਕ ਲਮਹੇ ਵਿਚ ਵੀ ਮੇਰੇ ਸੀਨੇ ਵਿਚੋਂ ਸਿਕੇ ਦੀ ਗੋਲੀ ਪਾਰ ਹੋ ਜਾਣੀ ਚੰਗੀ ਹੈ।

ਇਸ ਲਈ ਸੁਖਮਨੀ ਦਾ ਸੰਦੇਸ਼ ਹੈ, ਆਪੇ ਦੀ ਸੰਭਾਲ, ਆਪਣੇ ਅੰਦਰ ਹਰਿਮੰਦਰ ਵਾਲਾ ਮਾਹੌਲ ਬਣਾਈ ਰਖਣਾ।

ਮੈਨੂੰ ਦੱਸੋ; ਵੱਗ ਰਹੇ ਦਰਿਆ ਦਾ, ਆਪਣੀ ਉਡਾਰੀ ਤੇ ਆਏ ਗੀਤ ਦਾ ਕੀ ਅਰਥ ਹੈ ? ਕੀ ਇਹ ਸਾਡੀ ਮੂਰਖਤਾ ਨਹੀਂ, ਜੇ ਅਸੀਂ ਆਕਾਸ਼ ਅਤੇ ਤਾਰਿਆਂ ਦੇ ਅਰਥ ਪੁਛੀਏ, ਜਦੋਂ ਕਿ ਇਕ ਨਜ਼ਾਰਾ ਹੀ ਰੂਹ ਲਈ ਸੰਗੀਤ ਹੈ। ਸੁਖਮਨੀ, ਮੈਂ ਤੁਹਾਨੂੰ ਦਸਦਾ ਹਾਂ, ਉਸੇ ਤਰ੍ਹਾਂ ਦੀ ਹੁਸੀਨ ਚੀਜ਼ ਹੈ। ਸੁੰਦਰਤਾ ਨੂੰ ਵੇਖਣਾ ਹੀ ਉਸ ਨੂੰ ਜਾਣਨਾ ਹੈ। ਸੁੰਦਰਤਾ ਦਾ ਪਿਆਰ ਹੀ ਸੁੰਦਰ ਹੋਣਾ ਚਾਹੀਦਾ ਹੈ। ਉਹ ਸਰਾਪਾ ਹੁਸਨ ਹੀ ਪੂਰਨ ਸੱਚ ਹੈ। ਜਦੋਂ ਇਸ ਦਾ ਬਿਆਨ ਕਿਸੇ ਵਿਸ਼ੇਸ਼ ਉਪਭਾਸ਼ਾ ਵਿਚ ਹੁੰਦਾ ਹੈ, ਤਾਂ ਇਹ ਸੰਗੀਤ ਕਿਵੇਂ ਵਿਸ਼ਵ-ਵਿਆਪੀ ਹੋ ਸਕਦਾ ਹੈ। ਜਿਵੇਂ ਪ੍ਰਕਿਰਤੀ, ਹਜ਼ਾਰਾਂ ਅਤੇ ਕਈ ਸੈਂਕੜੇ ਹਜ਼ਾਰਾਂ ਭਾਸ਼ਾਵਾਂ ਦੇ ਬਾਵਜੂਦ, ਜੀਵਨ ਸੰਗੀਤ ਨੂੰ ਵਿਸ਼ਵ-ਵਿਆਪੀ ਬਣਾ ਦਿੰਦੀ ਹੈ। ਹੁਸੀਨ ਇਸਤਰੀ ਨੂੰ ਹਰ ਥਾਂ ਪਿਆਰ ਕਰਨ ਲਈ ਖ਼ਾਸ ਸ਼ਬਦਾਂ ਦੀ ਲੋੜ ਨਹੀਂ, ਪਰੰਤੂ ਇਸ ਫ਼ਰਕ ਨਾਲ ਗੁਰੂ ਅਰਜਨ ਦੇਵ ਦਾ ਗੀਤ ਅਸਾਂ ਅਮਲ ਵਿਚ ਲਿਆਉਣਾ ਹੈ ਅਤੇ ਸਾਡੇ ਲਈ ਹੈ। ਇਹ ਸੁਖਮਨੀ ਦੇ ਪਾਠਕ ਦੀ ਦ੍ਰਿਸ਼ਟੀ ਹੀ ਹੈ ਜੋ ਸੁਖਮਨੀ ਦੇ ਸੰਗੀਤ ਨੂੰ ਮਨੁੱਖ ਮਾਤਰ ਲਈ ਵਿਸ਼ਵ-ਵਿਆਪੀ ਬਣਾ ਦੇਵੇਗੀ। ਪੁੱਤਰ ਨੂੰ ਵੇਖ ਕੇ, ਪਿਤਾ ਦਾ ਅਨੁਮਾਨ ਲਗ ਜਾਵੇਗਾ। ਜੇ ਤੁਸੀਂ ਉਸ ਕਿਸਮ ਦਾ ਮਨੁੱਖ ਨਹੀਂ ਬਣ ਸਕਦੇ ਜੋ ਸੁਖਮਨੀ ਜਾਂ ਗੁਰੂ ਗ੍ਰੰਥ ਸਾਹਿਬ ਵਿਚ ਚਿਤਰਿਆ ਹੈ, ਤੁਸੀਂ ਮਰ ਜਾਓਗੇ ਅਤੇ ਗੀਤ ਵੀ ਮਰ ਜਾਵੇਗਾ, ਕਿਉਂਕਿ ਆਪਣੀ ਉਪਭਾਖਾ ਵਿਚ ਇਹ ਬਿਲਕੁਲ ਸਥਾਨਕ ਹੈ। ਅਜਿਹੀਆਂ ਚੀਜ਼ਾਂ ਦਾ ਅਨੁਵਾਦ ਉਨ੍ਹਾਂ ਮਨੁੱਖਾਂ ਰਾਹੀਂ ਹੈ, ਜੋ ਪਿਆਰ ਵਿਗੁੱਤਾ ਜੀਵਨ ਜੀ ਰਹੇ ਹਨ। ਬਾਈਬਲ ਅਤੇ ਉਸ ਦੇ ਅਨੁਵਾਦ ਨਿਰਾਰਥਕ ਹਨ, ਇਹ ਤਾਂ ਯਕੀਨ ਦਾ ਉਹ ਰਾਗਾਤਮਕ ਜੀਵਨ ਹੈ, ਜੋ ਈਸਾਈ ਸੰਤ ਜਿਊਂਦੇ ਸਨ, ਜਿਨ੍ਹਾਂ ਨੇ ਯੂਰਪ ਵਿਚ ਉਹ ਮਹਾਨ ਗਿਰਜਾ ਉਸਾਰਿਆ, ਪੁਸਤਕ ਬਾਈਬਲ। ਜਿੰਨਾ ਚਿਰ ਮਨੁੱਖ ਦੈਵੀ ਸੰਗੀਤ ਵਿਚ ਢਾਲ ਨਹੀਂ ਦਿੱਤੇ ਜਾਂਦੇ, ਜਿੰਨਾ ਚਿਰ ਰੂਪ-ਹੀਣ ਸੰਗਮਰਮਰ ਨੂੰ ਕਲਾਕਾਰ ਦੀ ਛੈਣੀ ਤਰਾਸ਼ ਨਹੀਂ ਦਿੰਦੀ, ਸਮਾਜ ਵਿਚ ਕੋਈ ਰਾਗਾਤਮਕ ਕਾਰਜ ਹੋ ਹੀ ਨਹੀਂ ਸਕਦਾ। ਇਸ ਰਾਗਾਤਮਕ ਕਾਰਜ ਤੋਂ ਬਿਨਾਂ ਸੁਖਮਨੀ ਬਹੁਤੀ ਦੇਰ ਤੁਹਾਡੇ ਪਾਸ ਨਹੀਂ ਰਹਿ ਸਕਦੀ। ਮਾਨ ਸਰੋਵਰ ਦਾ ਇਹ ਹੰਸ ਤੁਹਾਡੇ ਪਾਸੋਂ ਉੱਡ ਜਾਵੇਗਾ, ਜੇ ਤੁਸੀਂ ਆਪਣੇ ਹਿਰਦੇ ਦੇ ਪਟ ਨਹੀਂ ਖੋਲ੍ਹੋਗੇ ਅਤੇ ਉਸ ਨੂੰ ਆਪਣੇ ਹਿਰਦੇ ਦਾ ਮਾਨ ਸਰੋਵਰ ਨਹੀਂ ਵਿਖਾਉਗੇ। ਮਿਕਾਨਕੀ ਜਾਪ ਮੂਰਖਤਾ ਹੈ,ਜਿੰਨਾ ਚਿਰ ਉਸ ਨੂੰ ਆਪਣੇ ਪਿਤਾ ਦੇ ਆਦਰਸ਼ਾਂ ਅਨੁਸਾਰ ਢਾਲਣ ਦੀ ਅੰਦਰਲੇ ਸਜੀਵ ਏਕਾਂਤ ਦੀ ਟੇਕ ਨਹੀਂ ਮਿਲਦੀ। ਆਦਮੀ ਦੀ ਕਦਰ ਕੀਮਤ ਦਾ ਜਾਇਜ਼ਾ ਉਸ ਦੀ ਇਸ

ਕਲਾਮਈ ਚੇਤਨਤਾ ਅਤੇ ਇਸ ਦੀ ਉਸਾਰੀ ਦੇ ਵਿਕਾਸ ਤੋਂ ਲਗਦਾ ਹੈ ਅਤੇ ਸਭ ਤੋਂ ਉੱਤਮ ਕਲਾ, ਹੁਸੀਨ ਹੋਣਾ ਹੈ, ਚੰਗੇ ਚਿੱਤਰ ਬਣਾਉਣ ਜਾਂ ਵਧੀਆ ਖ਼ਾਕੇ ਤਿਆਰ ਕਰਨ ਵਾਲੇ ਨਹੀਂ, ਅਤੇ ਸੁਖਮਨੀ ਉਹ ਸੰਗੀਤ ਹੈ ਜੋ ਸਾਡੇ ਅੰਦਰ ਉਸ ਹੁਸਨ ਨੂੰ ਜਲਵਾਨੁਮਾ ਕਰਦੀ ਹੈ। ਜਿੰਨਾ ਚਿਰ ਹਰੇਕ ਯੂਸਫ ਨਾਲੋਂ ਵੱਧ ਹੁਸਨ ਨਹੀਂ, ਜਿੰਨਾ ਚਿਰ ਸਾਰਾ ਸੰਸਾਰ ਤੁਹਾਡੀ ਜ਼ੁਲੇਖ਼ਾਂ ਦੀ ਇਕ ਝਾਤ ਨੂੰ ਤਰਸ ਨਹੀਂ ਰਿਹਾ, 'ਸਿੱਖ' ਅਖਵਾਉਣ ਦਾ ਕੀ ਲਾਭ ਹੈ। ਜਿਨ੍ਹਾਂ ਪਾਸ ਉਹ ਮਹਾਨ ਬਾਣੀ ਹੈ, ਗੁਰੂ ਸਾਹਿਬਾਨ ਦੀ ਇਕ ਬਹੁਤ ਵੱਡੀ ਬਾਣੀ, ਗੁਰੂ ਗ੍ਰੰਥ। ਯੂਨਾਨੀਆਂ ਨੇ ਬਹੁਤ ਖ਼ੂਬਸੂਰਤ ਚਿੱਤਰ ਬਣਾਏ ਜੋ ਕਲਾ ਦੀ ਯੂਰਪੀ ਸਭਿਅਤਾ ਤੇ ਛਾਏ ਹੋਏ ਹਨ, ਇਨ੍ਹਾਂ ਦੇ ਸਾਰੇ ਆਦਰਸ਼ ਯੂਨਾਨੀਅਤ ਵਾਲੇ ਹਨ। ਯੂਨਾਨੀਅਤ (Hellonism) ਯੂਰਪ ਦਾ ਧਰਮ ਹੈ। ਉਹ ਰੋਮਨਾਂ ਵਾਂਗ ਸਲਤਨਤਾਂ ਪਿਛੇ ਨਹੀਂ ਭੱਜਦੇ। ਰੋਮ ਨੇ ਆਪ ਆਪਣੀ ਕਬਰ ਪੁੱਟੀ, ਪਰ ਯੂਨਾਨ ਨੇ ਆਪਣੇ ਹੁਸਨ ਦੇ ਨਜ਼ਰੀਏ ਦੀ ਮਨੁੱਖੀ ਜਜ਼ਬਾਤ ਦੀ ਸਦੀਵਤਾ ਵਿਚ ਇਕ ਵੱਖਰੀ ਹਕੂਮਤ ਕਾਇਮ ਕਰ ਲਈ ਹੈ।

ਉਹ ਗਭਰੂ ਸਿੱਖੋ ! ਯਾਦ ਰਖੋ, ਜੋ ਆਵਾਮੀ ਦੌੜ ਲਭ ਰਹੀ ਹੈ, ਉਹ ਲਭਣ ਦੇ ਲਾਇਕ ਨਹੀਂ। ਉਨ੍ਹਾਂ ਸਾਰਿਆਂ ਉਹ ਚੀਜ਼ਾਂ ਲਭੀਆਂ ਅਤੇ ਮਿਟ ਗਏ। ਜੋ 'ਉਸ' ਨੂੰ ਭਾਲਦੇ ਹਨ, ਉਹ ਸਤਿਕਾਰ ਯੋਗ ਹਨ। ਇਹੀ ਸੁਖਮਨੀ ਦਾ ਸੰਦੇਸ਼ ਹੈ, ਪਰ ਸਾਡੇ ਵਿਚੋਂ ਕਿੰਨੇ ਇਸ ਨੂੰ ਸੁਣਦੇ ਹਨ ? ਮਾਲਕ ਆਪ ਕਹਿੰਦਾ ਹੈ, "ਕੋਟਨ ਮੇ ਕੋਊ" ਪਰ ਜਵਾਨੋਂ ! ਕਰੋੜਾਂ ਵਿਚ ਉਹ ਇਕ ਤੁਸੀਂ ਵੀ ਹੋ ਸਕਦੇ ਹੋ। ਤੁਹਾਡੇ ਵਿਚੋਂ ਕਰੋੜਾਂ ਉਸ ਨੂੰ ਭਾਲਣ ਅਤੇ ਕਿਸੇ ਇਕ ਨੂੰ ਉਹ ਮਿਲੇ ਅਤੇ ਇਸ ਤਰ੍ਹਾਂ ਕਰੋੜਾਂ ਦੀ ਭਾਲ ਨੂੰ ਕੋਈ ਅਦੁੱਤੀ ਫਲ ਲਗੇਗਾ। ਇਹੀ ਭਾਵ ਹੈ, ਜਦੋਂ ਗੁਰੂ ਸਾਹਿਬ ਆਖਦੇ ਹਨ, "ਸੁਚੀ ਕਲਾ ਦੀ ਪ੍ਰਤਿਭਾ ਵਿਰਲੀ ਹੈ ।"

# 6. ਸੁਖਮਨੀ — 'ਸੁੱਖਾਂ ਦੀ ਮਣੀ' ਵਿਚੋਂ ਕੁਝ ਬਾਣੀ

ਪਿਆਰ, ਗੁਰੂ ਸਾਹਿਬਾਂ ਅਨੁਸਾਰ, ਰੂਹ ਦਾ ਨਿਰੰਤਰ ਝਲਕਾਰਾ ਹੈ। ਜੋ ਅੰਤਰਮੁੱਖੀ, ਸਵੈ-ਪੂਰਨ ਅਤੇ ਜੀਵਨ ਦੀ ਅੰਤਮ ਪੂਰਤੀ ਹੈ, ਜੋ ਆਪਣੇ ਆਪ ਵਿਚ ਅਸੀਮ ਸਵੱਛਤਾ ਅਤੇ ਸਹਾਨੁਭੂਤੀ ਰਖਣ ਦੇ ਕਾਬਿਲ ਹੈ। ਇਹ ਮਨੁੱਖ ਦੇ ਅੰਦਰ ਫੁਟ ਰਿਹਾ ਬੀਜ ਰੂਪੀ ਪ੍ਰਮਾਤਮਾ ਹੈ, ਜਿਸ ਕੇਂਦਰੀ ਨੁਕਤੇ ਤੋਂ ਇਹ ਸਿੱਧਾ ਕਿਸੇ ਅਸੀਮ ਰਹੱਸ ਵਿਚ ਵਿਕਸਤ ਹੁੰਦਾ ਹੈ। ਮਨੁੱਖ ਦਾ, ਧਰਤੀ ਦਾ, ਬਾਕੀ ਸਭ ਕੁਝ, ਇਸ ਮਿਹਰ ਰੂਪੀ ਵਿਕਾਸ ਨੇ ਘੇਰਿਆ ਹੋਇਆ ਹੈ। ਮਨੁੱਖ ਮਰ ਜਾਂਦਾ ਹੈ। ਖ਼ੁਦਾ ਜਾਗ ਉਠਦਾ ਹੈ। ਮਨੁੱਖੀ ਸਰੀਰ ਇਸ ਪਿਛੋਂ ਹਰਿਮੰਦਰ ਹੈ ਅਤੇ ਮਨੁੱਖ ਦੇ ਸਾਰੇ ਕਾਰਜ ਸ਼ੁੱਧ ਭਗਤੀ ਦਾ ਰੂਪ ਹਨ। ਜੇ ਉਹ ਖਾਂਦਾ ਹੈ ਉਹ ਵੀ ਚਮਕਦੇ ਸਮਰਪਣ ਦਾ ਨਿਰੰਤਰ ਸੰਗੀਤ ਹੈ; ਜੋ ਉਹ ਸਾਹ ਲੈਂਦਾ ਹੈ, ਤਾਂ ਇਹ ਉਸ ਤੇ ਛਾ ਰਹੀ ਫ਼ਾਨੀ ਮਿਠਤ — ਦੇ ਪੂਰਨ ਸ਼ੁਕਰਾਨੇ ਵਜੋਂ ਹੈ। ਉਸ ਦਾ ਅੰਦਰਲਾ ਅੰਮ੍ਰਿਤ ਨਾਲ ਹੀ ਤਾਂ ਭਰਿਆ ਪਿਆ ਹੈ। ਉਹ ਆਸ਼ਕ ਹੈ। ਇਕ ਅਸੀਮ ਵੇਦਨਾ ਹੀ ਇਸ ਸਾਰੀ ਧਰਤ ਨੂੰ ਪਾਕ ਕਰ ਦਿੰਦੀ ਹੈ। ਅਤੇ ਗੁਰੂ ਸਾਹਿਬਾਂ ਫ਼ਰਮਾਇਆਹੈ, ਇਹ ਪਿਆਰ ਉਮਾਹ ਹੈ। ਇਹ ਚਾਨਣੇ ਵਾਂਗ ਆਉਂਦਾ ਹੈ, ਅਤੇ ਅਦ੍ਰਿਸ਼ਟ ਡੂੰਘਾਈਆਂ ਤੋਂ ਚਸ਼ਮੇ ਵਾਂਗ ਵਹਿ ਉਠਦਾ ਹੈ। ਇਹ ਕਿਸੇ ਸ਼ਕਤੀ ਜਾਂ ਪ੍ਰਾਪਤੀ ਨਾਲ ਨਹੀਂ ਮਿਲਦਾ, ਨਾ ਹੀ ਇਹ ਕਰਮਾਂ ਦਾ ਫਲ ਹੈ; ਇਹ ਤਾਂ ਪ੍ਰਮਾਤਮਾ ਦੀ, ਗੁਰੂ ਦੀ ਮਿਹਰ ਹੈ। ਅਤੇ ਇਸ ਪੱਖੋਂ ਗੁਰੂ ਦੇ ਚਸ਼ਮੇ ਦਾ ਸੋਮਾ ਹੋਣ ਕਾਰਣ, ਸਿੱਖ ਨੂੰ ਉਸੇ ਵੱਲ ਵੇਖਣਾ ਪੈਂਦਾ ਹੈ। ਉਹ ਮਾਸ਼ੂਕ ਹੈ। ਉਸ ਵੱਲ ਸਦਾ ਵੇਖੀ ਜਾਣਾ, ਗੁਰੂ ਸਾਹਿਬਾਂ ਅਨੁਸਾਰ ਸਿਮਰਨ ਹੈ ਜਾਂ ਉਸ ਦੀ ਯਾਦ ਹੈ। ਅਤੇ ਗੁਰੂ ਸਾਹਿਬਾਂ ਕਿਹਾ ਹੈ, ਕਿ ਉਸ ਦੀ ਯਾਦ, 'ਉਸ ਦਾ ਨਾਮ ਜਪਣਾ,' ਪਿਆਰ ਹੈ ਅਤੇ ਇਥੇ ਧਰਤੀ ਤੇ ਇਸ ਤੋਂ ਸ਼ੁੱਧ ਪਿਆਰ ਦਾ ਕੋਈ ਰੂਪ ਨਹੀਂ।

ਜਿਨ੍ਹਾਂ ਪਿਆਰਾਂ ਬਾਰੇ ਅਸੀਂ ਜਾਣਦੇ ਹਾਂ ਉਹ ਸਾਰੇ ਆਪੇ ਦੀ ਪਛਾਣ ਦੇ ਮਹਾਨ ਸੁੱਖ ਦੇ ਚਿੰਨ੍ਹ ਮਾਤਰ ਹੀ ਤਾਂ ਹਨ। ਉਹ ਕਈ ਦੂਰ ਦੇ ਝਲਕਾਰੇ ਹਨ। ਪਿਆਰ ਦਾ ਵਿਗੁੱਤੀ ਸ਼ੁੱਧ ਜਵਾਨੀ ਰੂਹ ਦੇ ਇਸ ਝਲਕਾਰੇ ਦੇ ਇੰਨੀ ਨਿਕਟ ਐ ਕਿ ਕਈ ਵਾਰੀ ਜਵਾਨੀ ਦਾ ਪਿਆਰ ਇਸ ਨਾਲ ਇਕ-ਮਿਕ ਹੋਇਆ ਲਗਦਾ ਹੈ। ਗੁਰੂ ਦੀ ਬਾਣੀ ਮਨੁੱਖੀ ਪਿਆਰ ਦੇ ਇਨ੍ਹਾਂ ਚਿੰਨ੍ਹਾਂ ਨਾਲ ਸੁਗੰਧਤ ਹੈ। ਕਾਮਣ ਅਤੇ ਕੰਤ ਦੋ ਸ਼ਬਦ ਹਨ, ਜਿਨ੍ਹਾਂ ਰਾਹੀਂ ਗੁਰੂ ਨਾਨਕ ਦੇ ਇਸ ਰੂਹਾਨੀ ਝਲਕਾਰੇ ਨੂੰ ਖ਼ੁਸ਼ੀ ਭਰਿਆ ਪ੍ਰਗਟਾਵਾ ਮਿਲਿਆ ਹੈ। ਕੋਈ ਹੋਰ ਚੀਜ਼ ਨਹੀਂ ਜਿਸ ਵਿਚ ਉਸ ਦੀ ਅਸੀਮ ਸੰਵੇਦਨਾ ਆਪਣੇ ਆਪ ਨੂੰ ਜੀਵਨ ਦੀ ਸਦੀਵੀ, ਕਦੇ ਵੀ ਫਿਕੀ ਨਾ ਪੈਣ ਵਾਲੀ ਖ਼ੁਸ਼ੀ ਵਿਚ ਢਾਲ ਸਕੀ ਹੋਵੇ। ਸਾਡੀਆਂ ਅੱਖਾਂ ਤੋਂ ਦੂਰ ਚਲੇ ਗਏ ਆਪਣੇ ਪਿਆਰਿਆਂ ਨੂੰ ਅਸੀਂ, ਦੈਨਿਕ ਨਸ਼ੇ ਵਿਚ ਗਵਾਚੇ ਹੋਣ ਦੇ ਬਾਵਜੂਦ, ਅਚੇਤ ਹੀ

ਯਾਦ ਕਰ ਲੈਂਦੇ ਹਾਂ ਅਤੇ ਅਸੀਂ ਉਨ੍ਹਾਂ ਨੂੰ ਉਨ੍ਹਾਂ ਪ੍ਰਤਿ ਪਿਆਰ ਦੀ ਨਿਸਬਤ ਨਾਲ ਚੇਤੇ ਕਰਦੇ ਹਾਂ। ਅਜਿਹੇ ਸਮੇਂ ਕੋਈ ਦੂਰ ਦੀ ਗੱਲ ਨਹੀਂ, ਅਸਾਂ ਫਾਨੀਆਂ ਨੂੰ ਵੀ ਜਦੋਂ ਕੋਈ ਤੀਬਰਤਾ ਬਾਕੀ ਸਾਰਿਆਂ ਰੁਝੇਵਿਆਂ ਨੂੰ ਤਿਆਗ ਉਸ ਯਾਦ ਵਿਚ, ਬੇਖ਼ੁਦ ਹੋਣ ਲਈ ਮਜ਼ਬੂਰ ਕਰ ਦਿੰਦੀ ਹੈ, ਉਦੋਂ ਅਸੀਂ ਉਸ ਯਾਦ ਨਾਲ ਜਿਊਂਦੇ ਹਾਂ। ਉਸ ਯਾਦ ਵਿਚ, ਐਮਰਸਨ ਅਨੁਸਾਰ ਅਸੀਂ ਆਪਣੀ ਪਿਆਰ ਭਾਵਨਾ ਨਾਲ ਇਕ ਨਵਾਂ ਸੰਸਾਰ ਰਚ ਦਿੰਦੇ ਹਾਂ। ਅਸੀਂ ਮਹਿਸੂਸ ਦੇ ਹਾਂ ਕਿ ਗੁਲਾਬ ਦਾ ਖ਼ੂਨ ਸਾਡੀਆਂ ਨਾੜਾ ਵਿਚ ਵਹਿ ਰਿਹਾ ਹੈ ਅਤੇ ਸਾਡੇ ਸਾਰੇ ਸਿਸਟਮ ਤੇ ਇਕ ਅਸੀਮ ਹਮਦਰਦੀ ਗ਼ਾਲਬ ਆ ਗਈ ਹੈ। ਇਹ ਮਾੜੀ ਜਿਹੀ ਯਾਦ ਉਸ ਸਿਮਰਨ ਦੀ ਹੀ ਨਿਸ਼ਾਨੀ ਹੈ, ਜਿਸ ਬਾਰੇ ਗੁਰੂ ਨਾਨਕ ਦਸਦੇ ਹਨ ਅਤੇ ਜਿਸ ਆਵੇਸ਼ ਵਿਚ ਉਹ ਆਪਣੇ ਮਹਿਬੂਬ ਦੀ 'ਤਾਰਕਾ ਮੰਡਲਾ ਜਨਕ ਮੋਤੀ' ਕਹਿ ਆਰਤੀ ਉਤਾਰਦੇ ਹਨ, ਉਸੇ ਤਰ੍ਹਾਂ, ਤੁਸੀਂ ਵੇਖੋਗੇ, ਇਸ ਧਰਤੀ ਤੇ ਮਨੁੱਖ ਜੀਵਨ ਦੀ ਪਥਰੀਲੀ ਉਜਾੜ ਵਿਚ, ਅਸੀਂ ਕੁਝ ਪਿਆਰਿਆਂ ਮਿੱਤਰਾਂ ਦੇ ਕੁਝ ਨਾਵਾਂ ਦੀ ਯਾਦ ਨਾਲ ਆਪਣੇ ਦਿਨ ਰੁਸ਼ਨਾ ਲੈਂਦੇ ਹਾਂ। ਉਹ ਨਾ, ਸਾਡੀ ਚੇਤਨਤਾ ਦੀ ਕਿਸੇ ਭਾਸ਼ਾਂ ਦੀਆਂ ਮਾਤਰਾਵਾਂ ਹੋਣ ਕਰਕੇ ਨਹੀ, ਹਕੀਕਤ ਹਨ, ਪਿਆਰੀ ਸੱਚਾਈ ਹਨ। ਸਾਨੂੰ ਇਕ ਪਿਆਰੇ ਤੋਂ ਵਿਛੋੜ ਦਿਓ ਤਾਂ ਸਾਡਾ ਜੀਵਨ ਕਿੰਨਾ ਦੁੱਖੀ ਹੋ ਜਾਂਦਾ ਹੈ ? ਅਤੇ ਇਹ ਗ਼ਮ ਵੀ ਗੁਰੂ ਨਾਨਕ ਦੇ ਬ੍ਰਿਹਾ ਦਾ ਚਿੰਨ੍ਹ ਹੈ, ਜੋ ਕਹਿੰਦਾ ਹੈ "ਬਿਨ ਸਿਮਰਨ ਜਿਓਂ ਜੀਵਨ ਬਲਣਾ" ।

ਸਾਡੇ ਪਿਆਰ ਅਤੇ ਸਾਡੇ ਮਨੁੱਖੀ ਰਿਸ਼ਤਿਆਂ ਦੇ ਇਹ ਚਿੰਨ੍ਹ ਸਾਨੂੰ ਗੁਰੂ ਦੇ ਪਿਆਰ ਉਮਾਹ ਸੰਬੰਧੀ ਜਾਇਜ਼ਾ ਲਾਉਣ ਦੇ ਯੋਗ ਬਣਾਉਂਦੇ ਹਨ। ਕਲਪਣਾ ਹੀ ਸਾਨੂੰ ਰੂਹ ਤਕ ਲੈ ਜਾਂਦੀ ਹੈ। ਆਪਣੀ ਰੂਹ ਤੱਕ ਪਹੁੰਚਣ ਨਾਲ ਅਸੀਂ ਵਿਸ਼ਵ ਆਤਮਾ ਤਕ ਪੁਜ ਜਾਂਦੇ ਹਾਂ ਅਤੇ ਸੁਖਮਨੀ ਸਾਡਾ ਉੱਚਾ ਰੌਸ਼ਨ ਮੁਨਾਰਾ ਹੈ ਜਿਥੇ ਖ਼ੁਦਾ, ਸਾਡਾ ਗੁਰੂ, ਰਹਿੰਦਾ ਹੈ ਅਤੇ ਇਸ ਨੂੰ ਗਾਉਣ ਨਾਲ ਅਸੀਂ ਅਪਹੁੰਚ ਤਕ ਰਸਾਈ ਪ੍ਰਾਪਤ ਕਰ ਲੈਂਦੇ ਹਾਂ।

ਇਹ ਗੀਤ ਗੁਰੂ ਅਰਜਨ ਦੇ ਹਿਰਦੇ ਵਿਚੋਂ ਆਸ ਤੇ ਚਾਨਣ ਤੇ ਅੰਮ੍ਰਿਤ ਭਰੇ ਚਸ਼ਮੇ ਵਾਂਗ ਵਹਿ ਰਿਹਾ ਹੈ। ਪਹੁ-ਫੁਟਾਲੇ ਦੀ ਚਮਕ ਉਸ ਦੀਵਾਲੀ ਦਾ ਚਿੰਨ੍ਹ ਹੈ, ਜੋ ਪਵਿੱਤਰ ਮੇਘ ਵਾਂਗ ਗੁਰੂ ਦੀ ਇਸ ਬਾਣੀ ਤੇ ਛਾਇਆ ਹੋਇਆ ਹੈ।

ਜਦੋਂ ਪਰਮ ਉੱਚ ਵੱਲੋਂ ਕਿਸੇ ਨੂੰ ਇਹ ਚਾਓ ਮਿਲਦਾ ਹੈ, ਇਕ ਕਿਣਕਾ, ਇਕ ਚਮਕਦਾ ਕਿਣਕਾ ਆਉਂਦਾ ਹੈ ਅਤੇ ਰੂਹ ਨੂੰ ਭਰ ਦਿੰਦਾ ਹੈ, ਇਹ ਅਨੰਤ ਦਾ ਬੀਜ ਹੈ। ਇਹ ਸਾਰੀ ਖ਼ੁਦਾਈ ਦਾ ਚਮਕਦਾ ਕੇਂਦਰ ਬਿੰਦੂ ਹੈ। ਇਥੇ ਸਿੱਖ ਜਨਮਦਾ ਹੈ। ਅਜਿਹੇ ਰੰਗ ਰੱਤੜੇ ਦੀ ਹਾਲਤ ਬਿਆਨ ਤੋਂ ਬਾਹਰ ਹੈ। ਉਹ ਉਸ ਦੀ ਯਾਦ ਵਿਚ ਮਸਤ ਹੈ। ਸਰੀਰ ਅਤੇ ਰੂਹ ਦਾ ਨਰੋਇਆਪਣ ਉਸ ਦੀ ਯਾਦ ਹੈ। ਪਿਆਰ ਸਾਰੇ ਰੋਗਾਂ ਦਾ ਦਾਰੂ ਹੈ। ਇਹ ਸ਼ਾਂਤ, ਇਹ ਪਿਆਰ ਕਿਤੇ ਨਹੀਂ ਮਿਲਦਾ, ਸਿਵਾਏ ਉਸ ਦੇ ਮਾਸ਼ੂਕ ਦੇ ਹਿਰਦੇ ਦੇ।

ਇਸ ਨੂਰ ਬਰਸਾਂਦੀ ਛਬੀ ਅਤੇ ਇਸ ਦੀ ਅਸੀਮ ਮਿੱਠਤ ਨਾਲ ਹੀ ਮਨੁੱਖ ਦੀ ਛੁਟਪਣ ਦੀ ਬੀਮਾਰੀ ਦੂਰ ਹੋ ਗਈ ਹੈ। ਮਨੁੱਖੀ ਹਉਮੇ ਦੇ ਬੰਧਨ ਟੁਟ ਜਾਂਦੇ ਹਨ; ਜੋ ਆਪਾ ਆਪੇ ਬੁਣਦਾ ਹੈ। ਮਨੁੱਖ ਦੀ ਰੂਹ ਮੌਤ ਅਤੇ ਬੁਢਾਪੇ ਤੋਂ ਮੁਕਤ ਹੋ ਜਾਂਦੀ ਹੈ। ਮਨੁੱਖ ਪਿਆਰ ਦੀ ਅਸੀਮ ਸੰਵੇਦਨਾ ਵਿਚ ਜਾਗ ਪੈਂਦਾ ਹੈ। ਮਨੁੱਖ ਸਾਰੇ ਭੈ ਅਤੇ ਦੁੱਖ

ਤਕਲੀਫਾਂ ਤੋਂ ਉਪਰ ਉਠ ਜਾਂਦਾ ਹੈ।

ਅਤੇ ਉਸ ਦੀ ਇਹ ਯਾਦ ਸੱਚਮੁੱਚ ਉਸ ਨੂੰ ਹੀ ਪ੍ਰਾਪਤ ਹੁੰਦੀ ਹੈ ਜੋ ਮਨੁੱਖ ਰੂਪ ਧਾਰ ਆਏ ਸੰਤ ਨਾਲ ਪੂਰੀ ਤਰ੍ਹਾਂ ਇਕ ਸੁਰ ਹੈ ਅਤੇ ਇਸ ਰੂਹਾਨੀ ਇਕਸੁਰਤਾ ਦਾ ਸੰਗੀਤ ਪ੍ਰਮਾਤਮਾ ਦਾ ਸਰਬ ਸੁੱਖ ਦਾਤਾ ਖ਼ਜ਼ਾਨਾ ਹੈ।

ਉਸ ਦੀ ਅਜਿਹੀ ਯਾਦ ਰੂਹਾਨੀ ਪ੍ਰਾਪਤੀ ਹੈ ਅਤੇ ਇਥੇ ਗਿਆਨ ਤੇ ਧਿਆਨ ਜਾਰੀ ਰਹਿੰਦੇ ਹਨ। ਬੁੱਧੀ ਉੱਚ ਉਡਾਰੀ ਲਾਉਂਦੀ ਹੈ ਅਤੇ ਉਹ ਪੂਰੀ ਤਰ੍ਹਾਂ ਜਾਗ੍ਰਿਤ ਇਲਹਾਮ ਰਾਹੀਂ, ਪਿੱਛੋਂ ਸੁੱਟੀ ਜਾ ਰਹੀ ਰੌਸ਼ਨੀ ਨਾਲ ਹੋਰ ਤੇਜ਼ ਹੋ ਰਹੀ ਹੁੰਦੀ ਹੈ।

ਇਹ ਇਬਾਦਤ ਹੈ, ਇਹ ਧਰਮ ਹੈ, ਇਹੀ ਸਭ ਕੁਝ ਹੈ। ਯਾਦ ਵਿਚ, ਮਨੁੱਖੀ ਚੇਤਨਤਾ ਦੀ ਦੂਈ ਮਿਟ ਜਾਂਦੀ ਹੈ ਅਤੇ ਮਨੁੱਖ ਸੱਚਮੁੱਚ ਖ਼ੁਸ਼ੀ ਦੇ ਸਮੁੰਦਰ ਵਿਚ ਇਸ਼ਨਾਨ ਕਰ ਲੈਂਦਾ ਹੈ। ਉਚੇਰੇ ਰੂਹਾਨੀ ਸੰਸਾਰ ਵਿਚ, ਉਸੇ ਨੂੰ ਮਾਣ ਮਿਲਦਾ ਹੈ, ਜੋ ਇਸ ਜੀਵਨ-ਸੰਗੀਤ ਨਾਲ ਇਕ ਸੁਰ ਹੈ। ਜੋ ਕੁਝ ਵੀ ਉਹ ਕਰਦਾ ਹੈ, ਸੰਗੀਤ-ਆਤਮਕ ਹੈ, ਭਲਾ ਹੈ। ਉਸ ਦੇ ਨਿਰੰਤਰ ਨਾਮ ਜਪਣ ਦੀ ਸਥਿਤੀ ਵਿਚ ਜੀਵਨ ਲਾਹਾ ਪ੍ਰਾਪਤ ਹੁੰਦਾ ਹੈ। ਪਰੰਤੂ :

ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥

ਇੱਛਾ ਮਰ ਜਾਂਦੀ ਹੈ। ਗਿਆਨ ਅਚਾਨਕ ਆਉਂਦਾ ਹੈ। ਜਦੋਂ ਨਾਮ ਉਸ ਦੇ ਅੰਦਰ ਪ੍ਰਕਾਸ਼ ਕਰਦਾ ਹੈ, ਰੂਹ ਦੀ ਮੈਲ ਲਹਿ ਜਾਂਦੀ ਹੈ ਅਤੇ ਮਨ ਸ਼ੁੱਧ ਹੋ ਜਾਂਦਾ ਹੈ। ਉਹ ਪਿਆਰ ਪੁੰਜ ਪ੍ਰੀਤਮ, ਉਹ ਦਿਲਬਰ, ਸੰਤਾਂ ਦੇ ਬਚਨਾਂ ਵਿਚ ਵਿਦਮਾਨ ਰਹਿੰਦਾ ਹੈ। ਸਿਮਰਨ ਵਾਲੇ ਸੰਤਾਂ ਦੀ ਰਸਨਾ ਉਸ ਦਾ ਤਖ਼ਤ ਹੈ। ਜਿਨ੍ਹਾਂ ਪਾਸ ਉਹ ਹੈ, ਉਨ੍ਹਾਂ ਪਾਸ ਹੀ ਅਸਲ ਧਨ ਹੈ। ਉਹ ਸਨਮਾਨ ਯੋਗ ਹਨ। ਜੋ ਉਸ ਤੋਂ ਪਿਆਰ ਲੈਂਦਾ ਹੈ, ਬੈਕੁੰਠ ਵਿਚ ਉਨ੍ਹਾਂ ਲਈ ਹੀ ਥਾਂ ਹੈ। ਉਹ ਅਮੀਰ ਹਨ ਅਤੇ ਉਨ੍ਹਾਂ ਨੂੰ ਇਸ ਦੁਨੀਆਂ ਦੀ ਕਿਸੇ ਸ਼ੈਅ ਦੀ ਲੋੜ ਨਹੀਂ :

ਪ੍ਰਭ ਕਉ ਸਿਮਰਹਿ ਸਿ ਬੇ ਮੁਹਤਾਜੇ ॥
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥
— ਸਿਮਰਨ ਤੇ ਲਾਗੇ ਜਿਨ ਆਪ ਦਇਆਲਾ॥
ਨਾਨਕ ਜਨ ਕੀ ਮੰਗੈ ਰਵਾਲਾ ॥੫॥

ਜੋ ਇਸ ਤਰ੍ਹਾਂ ਜਿਉਂਦੇ ਹਨ, ਤੁਰਦੇ ਫਿਰਦੇ ਹਨ ਅਤੇ ਪਿਆਰ ਵਿਚ, ਉਸ ਦੀ ਯਾਦ ਵਿਚ ਵਿਚਰਦੇ ਹਨ, ਉਹ ਇਸ ਧਰਤੀ ਤੇ ਨਿਮਕ ਹਨ, ਉਹੀ ਮਨੁੱਖਤਾ ਦੇ ਸੱਚੇ ਸੇਵਕ ਹਨ :

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢੰਢੋਲਿ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧

ਸਾਧ ਦੀ ਸਿਫ਼ਤ ਸਾਲਾਹ ਵਿਚ ਇਕ ਪੂਰੀ ਅਸ਼ਟਪਦੀ ਲਿਖੀ ਗਈ ਹੈ :

ਸਾਧ ਕੈ ਸੰਗ ਮੁਖ ਊਜਲ ਹੋਤ ॥
ਸਾਧ ਸੰਗਿ ਮਲੁ ਸਗਲੀ ਖੋਤ ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥ ਸਾਧ ਸੰਗਿ ਸਭੁ ਹੋਤ ਨਿਬੇਰਾ ॥

ਸਾਧ ਕੈ ਸੰਗਿ ਪਾਏ ਨਾਮ ਰਤਨੁ ॥ ਸਾਧ ਕੈ ਸੰਗਿ ਏਕ ਊਪਰਿ ਜਤਨੁ ॥
ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥
— ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥
ਸਾਧਿ ਸੰਗਿ ਦੁਸਮਨ ਸਭਿ ਮੀਤ ॥ ਸਾਧੂ ਕੈ ਸੰਗ ਮਹਾ ਪੁਨੀਤ ॥
ਸਾਧ ਸੰਗਿ ਕਿਸ ਸਿਉ ਨਹੀ ਬੈਰੁ ॥ ਸਾਧ ਕੈ ਸੰਗਿ ਨ ਬੀਗਾ ਪੈਰੁ ॥
ਸਾਧ ਕੈ ਸੰਗਿ ਨਾਹੀ ਕੋ ਮੰਦਾ ॥ ਸਾਧ ਕੈ ਸੰਗਿ ਜਾਨੇ ਪਰਮਾਨੰਦਾ ॥
ਸਾਧ ਕੈ ਸੰਗਿ ਨਾਹੀ ਹਉ ਤਾਪ ॥ ਸਾਧ ਕੈ ਸੰਗਿ ਤਜੈ ਸਭੁ ਆਪੁ॥
— ਸਾਧ ਕੈ ਸੰਗਿ ਪਾਪ ਪਲਾਇਨ ॥ ਸਾਧ ਸੰਗਿ ਅੰਮ੍ਰਿਤ ਗੁਨ ਗਾਇਨ ॥
— ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥
— ਸਾਧ ਕੈ ਸੰਗਿ ਸੁਨਉ ਹਰਿ ਨਾਉ ॥ ਸਾਧ ਸੰਗਿ ਹਰਿ ਕੇ ਗੁਨ ਗਾਉ॥
— ਸਾਧ ਕੀ ਸੋਭਾ ਸਾਧ ਬਨਿ ਆਈ ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥

ਗੁਰੂ ਸਾਹਿਬ ਫਿਰ ਬ੍ਰਹਿਮੰਡੀ ਚੇਤਨਾ ਵਾਲੇ ਮਨੁੱਖ-ਬ੍ਰਹਮ ਗਿਆਨੀ, ਸੱਚ ਵਿਚ ਸਥਿਰ, ਭਗਵਾਨ ਬੁੱਧ ਵਰਗੇ, ਦੀ ਸਿਫ਼ਤ ਵਿਚ ਇਕ ਸ਼ਬਦ ਗਾ ਉਠਦੇ ਹਨ। ਉਹ ਕਹਿੰਦੇ ਹਨ :

ਬ੍ਰਹਮਗਿਆਨੀ ਸਦਾ ਨਿਰਲੇਪ ।
ਜੈਸੇ ਜਲ ਮਹਿ ਕਮਲ ਅਲੇਪ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥
ਜੈਸੇ ਸੂਰ ਸਰਬ ਕਉ ਸੋਖ ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥
ਬ੍ਰਹਮ ਗਿਆਨੀ ਕੇ ਧੀਰਜੁ ਏਕ ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥
ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥
ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥
ਜੈਸੇ ਧਰ ਊਪਰਿ ਆਕਾਸ ॥
ਬ੍ਰਹਮ ਗਿਆਨੀ ਊਚ ਤੇ ਊਚਾ ॥
ਮਨਿ ਅਪਨੈ ਹੈ ਸਭ ਤੇ ਨੀਚਾ ॥
ਬ੍ਰਹਮ ਗਿਆਨੀ ਸੇ ਜਨ ਭਏ ॥
ਨਾਨਕ ਜਿਨ ਪ੍ਰਭੁ ਆਪਿ ਕਰੇਇ ॥

ਜਿਵੇਂ ਗੁਲਾਬ ਹੈ ਅਤੇ ਪਰਬਤ ਪਰਬਤ, ਇਸੇ ਤਰ੍ਹਾਂ ਇਸ ਬ੍ਰਹਮ ਗਿਆਨੀ ਦੀ ਸ਼ਖ਼ਸੀਅਤ, ਕੁਦਰਤ ਵਾਂਗ ਹੀ, ਕਾਦਰ ਦੀ ਸਿਰਜਨਾ ਹੈ।

ਉਰਿਧਾਰੈ ਜੋ ਅੰਤਰਿ ਨਾਮੁ ॥
ਸਰਬ ਮੈ ਪੇਖੈ ਭਗਵਾਨੁ ॥
ਨਿਮਖ ਨਿਮਖ ਠਾਕੁਰ ਨਮਸਕਾਰੈ ॥
ਨਾਨਕ ਓਹੁ ਅਪਰਸ ਸਗਲ ਨਿਸਤਾਰੈ ॥੧ ॥
ਮਿਥਿਆ ਨਾਹੀ ਰਸਨਾ ਪਰਸ ॥
ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
— ਬੈਸਨੋ ਸੋ ਜਿਸੁ ਊਪਰਿ ਸੁ ਪ੍ਰਸੰਨ ॥
ਬਿਸਨ ਕੀ ਮਾਇਆ ਤੇ ਹੋਇ ਭਿੰਨ ॥
ਕਰਮ ਕਰਤ ਹੋਵੈ ਨਿਹਕਰਮ
ਤਿਸੁ ਬੈਸਨੋ ਕਾ ਨਿਰਮਲ ਧਰਮ ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥
ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥
ਮਨ ਤਨ ਅੰਤਰਿ ਸਿਮਰਨ ਗੋਪਾਲ ॥
ਸਭ ਊਪਰਿ ਹੋਵਤ ਕਿਰਪਾਲ ॥
ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥
ਨਾਨਕ ਓਹੁ ਬੈਸਨੋ ਪਰਮਗਤਿ ਪਾਵੈ ॥੨ ॥
— ਸੋ ਪੰਡਿਤੁ ਜੋ ਮਨੁ ਪਰਬੋਧੈ ॥
ਰਾਮ ਨਾਮੁ ਆਤਮ ਮਹਿ ਸੋਧੈ ।।
— ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ
ਸੂਖਮ ਮਹਿ ਜਾਨੈ ਅਸਥੂਲੁ ॥
ਚਹੁ ਵਰਨਾ ਕਉ ਦੇ ਉਪਦੇਸੁ ॥
ਨਾਨਕ ਉਸ ਪੰਡਿਤ ਕਉ ਸਦਾ ਅਦੇਸੁ॥੪॥
ਬੀਜ ਮੰਤ੍ਰ ਸਰਬ ਕੋ ਗਿਆਨ ॥
ਚਹੁ ਵਰਨਾ ਮਹਿ ਜਪੈ ਕੋਊ ਨਾਮ ॥
— ਅਪਨੇ ਜਨ ਕਉ ਸਾਸਿ ਸਾਸਿ ਸਮਾਰੇ
ਨਾਨਕ ਓਇ ਪਰਮੇਸੁਰ ਕੇ ਪਿਆਰੇ ॥੮॥੧੦॥
— ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲ ਸੋਇ ॥੧
— ਹੁਕਮੇ ਧਾਰਿ ਅਧਰ ਰਹਾਵੈ ॥
ਹੁਕਮੇ ਉਪਜੈ ਹੁਕਮਿ ਸਮਾਵੈ ॥
ਕਰਿ ਕਰਿ ਦੇਖੈ ਅਪਨੀ ਵਡਿਆਈ ॥
ਨਾਨਕ ਸਭ ਮਹਿ ਰਹਿਆ ਸਮਾਈ ॥੧॥
ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥

ਪ੍ਰਭ ਭਾਵੈ ਤਾ ਪਾਥਰ ਤਰਾਵੈ ॥
ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥
ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥
— ਦੁਹਾ ਸਿਰਿਆ ਕਾ ਆਪਿ ਸੁਆਮੀ ॥
ਖੇਲੈ ਬਿਗਸੈ ਅੰਤਰਜਾਮੀ ॥
ਜੋ ਭਾਵੈ ਸੋ ਕਾਰ ਕਰਾਵੈ ॥
ਨਾਨਕ ਦ੍ਰਿਸਟੀ ਅਵਰੁ ਨ ਆਵੈ ॥੨॥
ਕਹੁ ਮਾਨੁਖ ਤੇ ਕਿਆ ਹੋਇ ਆਵੈ ॥
ਜੋ ਤਿਸੁ ਭਾਵੈ ਸੋਈ ਕਰਾਵੈ ॥
— ਭਰਮੇ ਭੂਲਾ ਦਹ ਦਿਸਿ ਧਾਵੈ
ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥
— ਕਬਹੂੰ ਸਾਧ ਸੰਗਤਿ ਇਹੁ ਪਾਵੈ ॥
ਉਸੁ ਅਸਥਾਨ ਤੇ ਬਹੁਰਿ ਨ ਆਵੈ ॥
ਅੰਤਰਿ ਹੋਇ ਗਿਆਨ ਪਰਗਾਸੁ ॥
ਉਸ ਅਸਥਾਨ ਕਾ ਨਹੀ ਬਿਨਾਸੁ ॥
ਮਨ ਤਨ ਨਾਮਿ ਰਤੇ ਇਕ ਰੰਗਿ ॥
ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥
ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥
ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧੧॥
— ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥
ਦੇਵਨ ਕਉ ਏਕੈ ਭਗਵਾਨੁ ॥
ਜਿਸ ਕੈ ਦੀਐ ਰਹੈ ਅਘਾਇ ॥
ਬਹੁਰਿ ਨ ਤ੍ਰਿਸਨਾ ਲਾਗੈ ਆਇ ॥
ਮਾਰੈ ਰਾਖੈ ਏਕੋ ਆਪਿ ॥
ਮਾਨੁਖ ਕੈ ਕਿਛੁ ਨਾਹੀ ਹਾਥਿ ॥
ਤਿਸ ਕਾ ਹੁਕਮੁ ਬੂਝ ਸੁਖੁ ਹੋਇ ॥
ਤਿਸਕਾ ਨਾਮੁ ਰਖੁ ਕੰਠਿ ਪਰੋਇ ॥
— ਟੂਟੀ ਗਾਢਨਹਾਰ ਗੋੁਪਾਲ ॥
ਸਰਬ ਜੀਆ ਆਪੇ ਪ੍ਰਤਿਪਾਲ ॥
ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥
ਤਿਸ ਤੇ ਬਿਰਥਾ ਕੋਈ ਨਾਹਿ ॥

ਰੇ ਮਨ ਮੇਰੇ ਸਦਾ ਹਰਿ ਜਾਪਿ ॥
ਅਬਿਨਾਸੀ ਪ੍ਰਭੁ ਆਪੇ ਆਪਿ ॥
ਆਪਨ ਕੀਆ ਕਛੂ ਨ ਹੋਇ ॥
ਜੇ ਸਉ ਪ੍ਰਾਨੀ ਲੋਚੈ ਕੋਇ ॥
ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥
ਗਤਿ ਨਾਨਕ ਜਪਿ ਏਕ ਹਰਿਨਾਮ ॥
ਰੂਪਵੰਤੁ ਹੋਇ ਨਾਹੀ ਮੋਹੈ ॥
ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥
ਧਨਵੰਤਾ ਹੋਇ ਕਿਆ ਕੋ ਗਰਬੈ ॥
ਜਾ ਸਭੁ ਕਿਛ ਤਿਸ ਕਾ ਦੀਆ ਦਰਬੈ ॥
— ਜਿਸ ਗੁਰ ਪ੍ਰਸਾਦਿ ਤੂਟੈ ਹਉ ਰੋਗ ॥
ਨਾਨਕ ਸੋ ਜਨੁ ਸਦਾ ਅਰੋਗੁ ॥੨॥
ਜਿਉ ਮੰਦਰ ਕਉ ਥਾਮੈ ਥੰਮਨੁ ॥
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥
ਜਿਉ ਪਾਖਾਣੁ ਨਾਵ ਚੜਿ ਤਰੈ ॥
ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥
ਜਿਉ ਅੰਧਕਾਰ ਦੀਪਕ ਪਰਗਾਸੁ ॥
ਗੁਰੁ ਦਰਸਨੁ ਦੇਖਿ ਮਨ ਹੋਇ ਬਿਗਾਸੁ
ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥
ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥
— ਕਉਨ ਬਸਤੁ ਆਈ ਤੇਰੈ ਸੰਗ ॥
ਲਪਟਿ ਰਹਿਓ ਰਸਿ ਲੋਭੀ ਪਤੰਗ ॥
ਰਾਮ ਨਾਮ ਜਪਿ ਹਿਰਦੇ ਮਾਹਿ॥
ਨਾਨਕ ਪਤਿ ਸੇਤੀ ਘਰਿ ਜਾਹਿ ॥੪॥
ਜਿਸੁ ਵਖਰ ਕਉ ਲੈਨਿ ਤੂ ਆਇਆ ॥
ਰਾਮ ਨਾਮੁ ਸੰਤਨ ਘਰਿ ਪਾਇਆ॥
— ਚਰਨ ਸਾਧ ਕੇ ਧੋਇ ਧੋਇ ਪੀਉ ॥
ਅਰਪਿ ਸਾਧ ਕਉ ਅਪਨਾ ਜੀਉ ॥
ਸਾਧ ਕੀ ਧੂਰਿ ਕਰਹੁ ਇਨਸਾਨੁ ॥
ਸਾਧ ਊਪਰਿ ਜਾਈਐ ਕੁਰਬਾਨੁ ॥
ਸਾਧ ਸੇਵਾ ਵਡਭਾਗੀ ਪਾਈਐ ॥
ਸਾਧ ਸੰਗਿ ਹਰਿ ਕੀਰਤਨੁ ਗਾਈਐ ॥

# 7. ਗੁਰੂ ਨਾਨਕ ਦਾ 'ਜਪੁਜੀ'

ਵਰਤਮਾਨ ਯੁਗ ਆਪਣੀ ਰਾਜਨੀਤਿਕ ਆਰਥਿਕਤਾ ਦੇ ਗ਼ਲਤ ਵਿਗਿਆਨ ਰਾਹੀਂ, ਆਪਣੇ ਆਪ ਇਹ ਸੁਝਾਓ ਦਿੰਦਾ ਰਿਹਾ ਹੈ ਕਿ ਮਨੁੱਖ ਕੇਵਲ ਰੋਟੀ ਦੇ ਆਸਰੇ ਜਿਊਂਦਾ ਹੈ। ਮਨੁੱਖ ਜੀਵਨ ਸੰਬੰਧੀ ਇਹ ਡੰਗਰਾਂ ਵਾਲਾ ਨਜ਼ਰੀਆਂ ਕਿੰਨਾ ਤੰਗ ਅਤੇ ਦਿਲ-ਸ਼ਿਕਨ ਹੈ। ਸੰਸਾਰ ਦੇ ਮਹਾਨ ਵਿਚਾਰਕਾਂ ਨੇ ਕੇਵਲ ਰੋਟੀ ਤੇ ਆਸਰਾ ਰਖਿਆ ਹੈ। ਈਸਾ ਮਸੀਹ ਦੇ ਇਹ ਯਾਦਗਾਰੀ ਸ਼ਬਦ ਕਿੰਨੇ ਰੂਹਾਨੀ ਸੁੰਦਰਤਾ ਨਾਲ ਲਬਰੇਜ਼ ਹਨ, "ਤੁਹਾਨੂੰ ਕੇਵਲ ਰੋਟੀ ਦੇ ਆਸਰੇ ਹੀ ਨਹੀਂ ਜਿਊਣਾ ਚਾਹੀਦਾ, ਸਗੋਂ ਖ਼ੁਦਾ ਦੇ ਮੂੰਹੋਂ ਨਿਕਲੇ ਹਰ ਸ਼ਬਦ ਤੇ।" ਸਾਰੇ ਪਸ਼ੂਆਂ ਨੂੰ ਭੁਖ ਲਗਦੀ ਹੈ, ਉਹ ਖੁਰਲੀ ਤੇ ਜਾਂਦੇ ਹਨ, ਪਰੰਤੂ ਇਸ ਸਰੀਰਕ ਲੋੜ ਨੂੰ ਵਡਿਆਉਣਾ ਜਿਵੇਂ ਕਿ ਅੱਜ ਦਾ ਸੰਸਾਰ ਕਰਦਾ ਹੈ, ਅਗਿਆਨਤਾ ਅਤੇ ਰੂਹਾਨੀ ਕਦਰਾਂ ਕੀਮਤਾਂ ਵੱਲੋਂ ਅੱਖਾਂ ਬੰਦ ਕਰਨ ਵਾਲੀ ਗੱਲ ਹੈ। ਮੈਂ ਜਦੋਂ ਆਸ ਭਰਿਆ ਸੰਦੇਸ਼ "ਤੁਹਾਨੂੰ ਕੇਵਲ ਰੋਟੀ ਦੇ ਆਸਰੇ ਹੀ ਨਹੀਂ ਜਿਊਣਾ ਚਾਹੀਦਾ" ਪੜ੍ਹਦਾ ਹਾਂ, ਮੇਰੇ ਨੇਤਰ ਆਪਣੇ ਆਪ ਉਪਰ ਵੱਲ ਉਠ ਜਾਂਦੇ ਹਨ ਅਤੇ ਆਪਣੇ ਅੰਦਰ ਬਿਰਾਜਮਾਨ ਹਰਿ ਦੇ ਚਰਨ-ਕੰਵਲ ਚੁੰਮਣ ਲਗ ਜਾਂਦੇ ਹਨ। ਹਕੀਕਤ ਸੰਬੰਧੀ ਮੇਰੀ ਪਿਆਸ ਕਾਫ਼ੀ ਹਦ ਤਕ ਸ਼ਾਂਤ ਹੋ ਜਾਂਦੀ ਹੈ। ਅਤੇ ਜਦੋਂ ਮੈਂ ਇਹ ਚਿਤਵਦਾ ਹਾਂ ਕਿ ਪੁਰਾਣੇ ਵਕਤਾਂ ਦੇ ਸਿੱਖ, ਗੁਰੂ ਦੇ ਸਿੱਖ, ਜਪੁਜੀ ਤੇ ਜਿਊਂਦੇ ਸਨ, ਮੇਰਾ ਅੰਦਰਲਾ ਖ਼ੁਸ਼ੀ ਅਤੇ ਸ਼ੁਕਰਾਨੇ ਨਾਲ ਭਰ ਜਾਂਦਾ ਹੈ। ਮੇਰੇ ਵਡਿਕਿਆਂ, ਜਿਨ੍ਹਾਂ ਨੂੰ ਹੋਇਆਂ ਅਜੇ 450 ਸਾਲ ਹੀ ਹੋਏ ਹਨ, ਵੱਲੋਂ ਅਮਰ ਬਾਣੀ ਦਾ ਪਾਠ ਮੁੜ ਮੁੜ ਕੀਤੇ ਜਾਣ ਨਾਲ ਮੇਰੇ ਤੇ ਇੰਨਾ ਗਹਿਰਾ ਪ੍ਰਭਾਵ ਪਿਆ ਹੈ ਕਿ ਜਦੋਂ ਮੈਂ ਠੰਢੇ ਪਾਣੀ ਵਿਚ ਟੁਬੀ ਲਾਉਂਦਾ ਹਾਂ ਤਾਂ ਪੰਛੀਆਂ ਦੇ ਪਹੁ-ਫੁਟਾਲੇ ਸਮੇਂ ਚਹਿਚਹਾ ਉਠਣ ਵਾਂਗ ਇਸ ਦਾ ਪਾਠ ਆਪ ਮੁਹਾਰਾ ਮੇਰੇ ਮੂੰਹੋਂ ਨਿਕਲ ਆਉਂਦਾ ਹੈ। ਸਿੱਖ ਬੱਚਿਆਂ ਦੇ ਖ਼ੂਨ ਵਿਚ ਇਸ ਦੇ ਸੱਚੇ ਪ੍ਰਭਾਵ ਨੂੰ ਹਲੂਲ ਕਰ ਦੇਣਾ ਇਕ ਕਲਾਮਈ ਕਾਰਜ ਹੈ। ਕਿਉਂਕਿ ਇਹ ਬਾਣੀ ਖ਼ੁਸ਼ੀ ਪ੍ਰਦਾਨ ਕਰਦੀ ਹੈ, ਸਾਡੇ ਰੂਹਾਨੀ ਸਰੀਰ ਵਿਚ ਪ੍ਰਾਣਾਂ ਦਾ ਸੰਚਾਰ ਕਰਦੀ ਹੈ ਅਤੇ ਉਚਿਆਉਂਦੀ ਤੇ ਵਡਿਆਉਂਦੀ ਹੈ। ਇਸ ਦੀ ਛੋਹ ਇੱਛਾਵਾਂ ਦੀ ਝਾਣੀ ਤੇ ਤਰੌਂਕਾ ਦਿੰਦਾ ਹੈ ਅਤੇ ਜਦੋਂ ਵੀ ਸਿੱਖ ਮਰਦ ਇਸਤਰੀਆਂ ਗੁਰੂ ਦੇ ਸ਼ਬਦ ਪੜ੍ਹਦੀਆਂ ਹਨ ਤਾਂ ਉਨ੍ਹਾਂ ਨੂੰ ਭਾਈ ਬੁੱਢੇ ਵਾਲੀ ਸ਼ਾਂਤੀ ਪ੍ਰਾਪਤ ਹੁੰਦੀ ਹੈ। ਜੇ ਅੱਜ ਤੁਸੀਂ ਕਿਸੇ ਸਿੱਖ ਬੱਚੇ ਨੂੰ ਜਪੁਜੀ ਅਤੇ ਰੋਟੀ ਵਿਚਾਲੇ ਚੋਣ ਕਰਨ ਲਈ ਕਹੋ, ਉਹ ਬਿਨਾਂ ਝਿਜਕ ਕਹੇਗਾ 'ਜਪੁਜੀ' ਮੈਂ ਖ਼ੁਸ਼ ਹੁੰਦਾ ਹਾਂ ਜਦੋਂ ਮੈਂ ਮਨੁੱਖ ਦੇ ਜਾਏ ਨੂੰ ਸਰੀਰਕ ਲੋੜਾਂ ਤੋਂ ਉਪਰ ਉਠਿਆ ਵੇਖਦਾ ਹਾਂ। ਅਤੇ ਸੱਚਾ ਸਿੱਖ, ਸੱਚਾ ਨਾਇਕ, ਤਿੰਨ ਲੋਕਾਂ ਦੀ ਦੌਲਤ, ਬੈਕੁੰਠ ਦੇ ਸੁਖਾਂ ਅਤੇ ਬੇ-ਇਨਤਹਾ ਖ਼ੁਸ਼ੀ ਦੇ ਸੁਪਨ-ਸੰਸਾਰ ਦੀਆਂ ਖ਼ੁਸ਼ੀਆਂ ਨਾਲ ਵੀ ਜਪੁਜੀ ਨੂੰ ਵਟਾਉਣ ਲਈ ਤਿਆਰ ਨਹੀਂ।

ਕੋਈ ਗੁਮਨਾਮ ਕਿਰਤੀ, ਟੁਟੀਆਂ ਹੋਈਆਂ ਜੁੱਤੀਆਂ, ਲੀਰਾਂ ਲੱਥੀ ਪਗੜੀ, ਲੰਗਾਰੇ ਲੱਥੀ ਕਮੀਜ਼ ਵਾਲਾ ਜਦੋਂ ਉਜਾੜ ਵਿਚ ਕਿਸੇ ਰੁਖ ਦੇ ਥੱਲੇ ਬੈਠਾ ਮੂੰਹ ਹਨੇਰ ਜਪੁਜੀ ਦਾ ਪਾਠ ਕਰਦਾ ਹੈ, ਉਸਦੀਆਂ ਅੱਖਾਂ ਵਿਚ ਖ਼ੁਸ਼ੀ ਦੀ ਲਾਲੀ ਆ ਜਾਂਦੀ ਹੈ ਅਤੇ ਜਦੋਂ ਉਹ ਨੇਤਰ ਖੋਲਦਾ ਹੈ, ਪੂਰਬ ਵਿਚ ਸੂਰਜ ਦੀ ਟਿੱਕੀ ਚੜ੍ਹੀ ਹੁੰਦੀ ਹੈ। ਸਿੱਖ ਕੁਦਰਤ ਨਾਲ ਇਕ-ਮਿਕ ਹੈ ਅਤੇ ਇਹ ਜਪੁਜੀ ਦੀ ਹੀ ਕਿਰਪਾ ਹੈ। ਜਪੁਜੀ ਇਕ ਅਜਿਹੀ ਬਾਣੀ ਹੈ ਜਿਸ ਦੇ ਘੇਰੇ ਵਿਚ ਤਾਰਿਆਂ ਦੀ, ਇਸ ਨੀਲੇ ਗਗਨ ਦੇ ਟਿਮਟਮਾਉਂਦੇ ਚਿਰਾਗ਼ਾਂ ਦੀ ਝਿਲ ਮਿਲ ਹੈ। ਇਸ ਧਰਤੀ ਦੇ ਵਾਸੀ ਚਿੱਟੀ ਪਗੜੀ ਬੰਨ੍ਹਣ ਤੇ ਸਿੱਖ ਨੂੰ ਕੋਸਦੇ ਹਨ, ਪਰ ਜਦੋਂ ਉਹ ਸਿਰ ਉਤਾਂਹ ਚੁੱਕਦਾ ਹੈ, ਬੱਦਲ ਛਟ ਜਾਂਦੇ ਹਨ ਅਤੇ ਬਰਫ਼ ਲੱਦੀ ਚੋਟੀ ਨਜ਼ਰ ਆ ਜਾਂਦੀ ਹੈ। ਮੈਂ ਕਈ ਵਾਰੀ ਹੈਰਾਨ ਹੁੰਦਾ ਹਾਂ ਕਿ ਪਰਬਤ ਵੀ ਤਾਂ ਗੁਰੂ ਦਾ ਸ਼ਾਨਦਾਰ ਸਿੱਖ ਹੈ। ਸਿੱਖ ਉਸ ਨੂੰ ਕੁਦਰਤ ਵਿਚ ਕਾਦਰ ਦੀ ਦਿੱਤੀ ਪੁਸ਼ਾਕ ਦੀ ਨਕਲ ਕਰਦਾ ਹੈ। ਜੀਵਨ ਦਾ ਕੀ ਲਾਭ, ਜੇ ਮੇਰਾ ਸਿਰ ਸਾਰੇ ਹਾਲਾਤ ਤੋਂ, ਮੈਦਾਨ ਵਿਚੋਂ ਉਠ ਰਹੇ ਪਰਬਤਾਂ ਵਾਂਗ ਉਪਰ ਨਹੀਂ ਉਠ ਜਾਂਦਾ। ਉਸ ਦਰਿਆ ਨੂੰ ਵੇਖਦੇ, ਜੋ ਪਹਾੜਾਂ ਵਿਚੋਂ ਗੀਤ ਵਾਂਗ ਨਿਕਲ ਰਿਹਾ ਹੈ, ਕੀ ਮੇਰੇ ਲਈ ਅਜਿਹਾ ਦਿਲ ਰਖਣਾ ਮਨੁੱਖਾਂ ਵਾਲੀ ਗੱਲ ਹੈ, ਜੋ ਸਾਰਿਆਂ ਵਹਿ ਰਹੇ ਦਰਿਆਵਾਂ ਦਾ ਸੋਮਾ ਨਹੀਂ? ਜਪੁਜੀ ਵਿਚ ਕੁਦਰਤ ਵਿਚ ਜੀਵਨ ਦੀ ਅਦੁਤੀ ਲੈਅ ਹੈ- ਇਹ ਮਨੁੱਖ ਨੂੰ ਇਕ ਚਸ਼ਮਾ ਬਣਾ ਦਿੰਦੀ ਹੈ, ਜੋ ਮਨੁੱਖੀ ਸੁਹਿਰਦਤਾ ਦੇ ਦੁੱਧ ਨਾਲ ਭਰਿਆ ਵਗ ਰਿਹਾ ਹੈ। ਜਪੁਜੀ ਕੁਦਰਤ ਅਤੇ ਕਾਦਰ ਨਾਲ ਇਕ ਸੁਰ ਹੋ ਕੇ ਜਿਉਣ ਦੀ ਕਲਾ ਦਾ ਪਾਠ ਹੈ। ਇਹ ਸੰਸਾਰ ਸਿਰਜਨਾ ਦੀ ਬਾਤ ਕਰਦਾ ਹੈ, ਜਿਵੇਂ ਕਿ ਦਰਗਾਹੀ ਕਵੀ ਇਸ ਨੂੰ ਵੇਖਦਾ ਹੈ ਅਤੇ ਬ੍ਰਹਿਮੰਡੀ ਚੇਤਨਤਾ ਦੇ ਗਿਆਨ ਦਾ ਸੁਝਾਅ ਦਿੰਦਾ ਹੈ। ਸਾਡੀਆਂ ਦਲੀਲਾਂ ਪਦਾਰਥ ਸੰਬੰਧੀ ਹਨ ਇਸ ਲਈ ਨਾਮ-ਮਾਤਰ ਹਨ; ਪਰੰਤੂ ਇਹ ਸਮਾਂ ਤਾਂ ਰੂਹਾਨੀਅਤ ਦਾ ਹੈ। ਲੋਕਾਂ ਦੀਆਂ ਹੋਰਨਾਂ ਧਰਮ ਪੁਸਤਕਾਂ ਅਤੇ ਬਾਈਬਲਾਂ ਵਿਚ ਜਪੁਜੀ ਦੀ ਅਦਭੁਤਤਾ, ਗਹਿਰਾਈ, ਅਤੇ ਨਿੱਜੀ ਸੱਚ ਦੇ ਸੰਪੂਰਨ ਗਿਆਨ ਦੀ ਸਹਿਜ ਵਿਆਖਿਆ ਦੇ ਮੁਕਾਬਲੇ ਵਿਚ, ਕੁਝ ਨਹੀਂ। ਜਿਨ੍ਹਾਂ ਨੂੰ ਰੱਬ ਨਾਲ ਪਿਆਰ ਹੈ, ਉਹ ਉਸ ਦੇ ਪਰਿਵਾਰ ਦੇ, ਜੋ ਕੁਦਰਤ ਹੈ, ਦੇ ਅੰਦਰਲੇ ਸਰਕਲ ਵਿਚ ਰਹਿੰਦੇ ਹਨ। ਕਿਸੇ ਇਕ ਦੇ ਪਰਿਵਾਰ ਦੇ ਬਾਰੇ ਗੱਲ ਕਰਨਾ ਅਤੇ ਸਾਰਿਆਂ ਪਰਿਵਾਰਾਂ ਬਾਰੇ ਨਾ ਕਰਨਾ, ਕੀ ਇਹ ਗਵਾਰਾਂ ਵਾਲੀ ਗੱਲ ਨਹੀਂ। ਉਹ ਆਙਨ ਕੀ ਹੈ ਜਿਸ ਦੇ ਛੋਟੇ ਜਿਹੇ ਘੇਰੇ ਵਿਚ ਚੰਨ ਅਤੇ ਪਰਬਤ ਨਹੀਂ ? ਉਹ ਘਰ ਕੀ ਹੈ, ਜਿਸ ਵਿਚ ਸਾਰੇ ਸੰਸਾਰ ਦੀ ਵਿਸ਼ਾਲਤਾ ਨਹੀਂ ? ਛੋਟਾ ਹੋਣਾ ਮਾੜੀ ਗੱਲ ਹੈ । ਮੈਂ ਹੈਰਾਨ ਹਾਂ ਇਸ ਮਾਨਸਿਕ ਦੁੱਖ ਵਿਚ, ਨਵੇਕਲੇਪਣ ਦੀ ਅਗਿਆਨਤਾ ਕਾਰਣ ਸਾਡਾ ਸਾਹ ਨਾ ਘੁਟਣ ਲਗ ਪਵੇ। ਪਰ ਗੁਰੂ ਨਾਨਕ ਦੀ ਜਪੁਜੀ ਦੀ ਲੈਅ ਸਾਨੂੰ ਉੱਚਿਆਂ ਮੰਡਲਾਂ ਵਿਚ ਲੈ ਜਾਂਦੀ ਹੈ। ਅਸੀਂ ਤਾਰਿਆਂ ਨੂੰ ਇਕ ਕਲਾਵੇ ਵਿਚ ਲੈ ਲੈਂਦੇ ਹਾਂ ਅਤੇ ਧਰਤੀ ਦੇ ਜੀਵਨ ਦੀਆਂ ਜੜ੍ਹਾਂ ਨੂੰ ਦੂਜੇ ਕਲਾਵੇ ਵਿਚ।

ਇਹ ਅਨਮੋਲ ਬਾਣੀ ਹੈ। ਇਸ ਦੇ ਪਾਠ ਵਿਚ ਜੀਵਨ ਹੈ। ਇਸ ਦਾ ਕਮਾਲ ਹੈ ਕਿ ਗੁਰੂ ਨਾਨਕ ਆਪਣੀ ਇਸ ਇਕ ਬਾਣੀ ਵਿਚ ਹਾਜ਼ਰ ਹਜ਼ੂਰ ਹੈ। ਅਸੀਂ ਇਸ ਦੀ ਆਵਾਜ਼ ਵਿਚੋਂ ਮਾਲਕ ਨੂੰ ਮਿਲ ਸਕਦੇ ਹਾਂ। ਇਸ ਧਰਤੀ ਦੇ ਰਹਿਣ ਵਾਲਿਆਂ ਨੇ ਅਜੇ ਉਸ ਨੂੰ ਨਹੀਂ

ਸੁਣਿਆ ਪਰ ਬੈਕੁੰਠ ਇਸ ਦੇ ਲੈਅ ਭਰੇ ਗੀਤ ਨਾਲ ਗੂੰਜ ਉਠਦੇ ਹਨ।

ਮੇਰਾ ਖਿਆਲ ਹੈ ਕਿ ਇਸ ਦਾ ਅਨੁਵਾਦ ਕਰਨ ਦਾ ਕੋਈ ਲਾਭ ਨਹੀਂ। ਇਕ ਵਾਰੀ ਅਨੁਵਾਦ ਕਰਕੇ, ਕਿਸੇ ਹੋਰ ਮੂਡ ਵਿਚ ਇਸ ਦਾ ਮੁੜ ਅਨੁਵਾਦ ਕਰਨ ਲਈ ਮਜਬੂਰ ਹੋ ਜਾਵਾਂਗੇ। ਘੱਟੋ ਘੱਟ ਮੈਂ ਤਾਂ ਇਸ ਦਾ ਸਦਾ ਲਈ ਅਨੁਵਾਦ ਕਰੀ ਜਾਣਾ ਚਾਹੁੰਦਾ ਹਾਂ। ਅਤੇ ਇਸ ਦਾ ਸਦਾ ਅਨੁਵਾਦ ਅਸੰਭਵ ਹੈ। ਇਸ ਦੀ ਝਲਕ ਵਿਚ ਕਈ ਖੰਡ ਬ੍ਰਹਿਮੰਡ ਹਨ। ਇਸ ਦੀ ਆਵਾਜ਼ ਵਿਚ ਕਈ ਦੇਵੀ ਦੇਵਤੇ ਹਨ। ਇਸ ਦੀ ਚਾਲ ਵਿਚ ਆਕਾਸ਼ ਦੇ ਅਸੰਖਾਂ ਨਿਰਤਕਾਰਾਂ ਦੇ ਚਿੱਟੇ ਕਦਮਾਂ ਦੀ ਥਰਥਰਾਹਟ ਹੈ। ਇਸ ਨੂੰ ਮੁੜ ਮੁੜ ਪੜ੍ਹਣ ਵਿਚ ਸਵਰਗੀ ਸੰਗੀਤ ਮੰਡਲੀ ਦੀ ਸਵਰ ਸਮਾਨਤਾ ਅਤੇ ਮੁਕਤੀ ਪ੍ਰਾਪਤ ਰੂਹਾਂ ਦਾ ਸਾਥ ਮਿਲਦਾ ਹੈ। ਇਹ ਕੋਈ ਫ਼ਲਸਫ਼ਾ ਨਹੀਂ ਪੜ੍ਹਾਉਂਦਾ ਸਗੋਂ ਜੀਵਨ ਚਿਣਗ ਬਖ਼ਸ਼ਦਾ ਹੈ। ਇਹ ਸੱਚ ਹੋਵੇ ਜਾਂ ਝੂਠ, ਇਸ ਦੀ ਬਾਣੀ ਵਿਚ ਅਗੋਂ ਲਈ ਸਾਰੀ ਮਨੁੱਖਤਾ ਦੇ ਹੋਣ ਵਾਲੇ ਗੁਪਤ ਧਰਮ ਦਾ ਰਹੱਸ ਹੈ। ਇਸ ਰੂਹਾਨੀ ਬਾਣੀ ਨਾਲ ਮਨ ਕਦੇ ਰਜਦਾ ਨਹੀਂ। ਜਪੁਜੀ ਪੰਜਾਬ ਦੀ ਛੋਟੀ ਪਰ ਰਸੀਲੀ ਭਾਸ਼ਾ ਨੂੰ ਮਨੁੱਖ ਮਨਾ ਦੀ ਭਾਸ਼ਾ ਬਣਾ ਦੇਵੇਗੀ। ਇਕ "ਸਹਿਜ ਆਸ" ਤੁਸੀਂ ਆਖੋਗੇ। ਪਰ ਪਿਆਰ ਦੇ ਆਪਣੇ ਰਾਹ ਹਨ। ਅਤੇ ਇਕ ਪਗਡੰਡੀ ਵੀ ਕਿਸੇ ਅਣਜਾਣੇ ਮੰਡਲ ਵਿਚ ਲਿਜਾ ਸਕਦੀ ਹੈ। ਪਿਆਰ ਹਰ ਜਾਦੂ ਕਰ ਸਕਦਾ ਹੈ। ਅਤੇ ਗੁਰੂ ਨਾਨਕ ਦੀ ਚੁਣੀ ਭਾਸ਼ਾ, ਉਸ ਦੇ ਨਾਮ ਦੇ ਪਿਆਰ ਸਦਕਾ, ਇਸ ਧਰਤੀ ਦੇ ਮਨੁੱਖ ਮਾਤਰ ਦੀ ਚੁਣੀ ਭਾਸ਼ਾ ਹੋ ਸਕਦੀ ਹੈ। ਇਸ ਦੀ ਸੁਰ ਸੱਚ-ਖੰਡ ਵਿਚ ਸੁਣੀ ਜਾ ਸਕਦੀ ਹੈ, ਇੰਨਾ ਮੈਂ ਜਾਣਦਾ ਹਾਂ।

'ਜਪੁਜੀ', ਵਿਚੋਂ ਕੁਝ ਅੰਸ਼

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰ ਪ੍ਰਸਾਦਿ

'ਜਪੁ'

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥
ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

– ਅਸੰਖ ਮੂਰਖ ਅੰਧ ਘੋਰ ॥
ਅਸੰਖ ਚੋਰ ਹਰਾਮ ਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥
ਅਸੰਖ ਗਲਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥
ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥
ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
ਨਾਨਕੁ ਨੀਚੁ ਕਹੈ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੮॥

– ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥

– ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾ ਬਲ ਸੂਰਾ ਗਾਵਹਿ ਖਾਣੀ ਚਾਰੇ ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
ਸੋਈ ਤੁਧੁ ਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥

..............................

ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩॥

...........................

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥

ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥

॥ ਸਲੋਕੁ ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮੁਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

ਤੁਹਾਡੇ ਵਿਚੋਂ ਕੁਝ ਇਹ ਕਹਿਣਗੇ ਕਿ ਅੰਗ੍ਰੇਜ਼ੀ ਦੀ ਪੁਸਤਕ ਵਿਚ ਦਿੱਤਾ ਜਪੁਜੀ ਦਾ ਸਹੀ ਤਰਜਮਾ ਨਹੀਂ। ਇਹ ਠੀਕ ਹੈ ਪਰ ਉਹ ਲੱਖਾਂ ਵਿਚੋਂ ਇਕ ਤਾਂ ਹੈ। ਸੰਗੀਤ ਦੀਆਂ ਅਣਗਿਣਤ ਧਾਰਨਾਵਾਂ ਅਤੇ ਅਰਥ ਹਨ। ਇਸ ਤੋਂ ਛੁੱਟ, ਉਹ ਅਨੁਵਾਦ ਵੀ ਤਾਂ ਪੂਰੀ ਤਰ੍ਹਾਂ ਸ਼ਾਬਦਿਕ ਹੈ। ਮੈਂ ਕਾਫ਼ਰ ਹੋਵਾਂਗਾ ਜੋ ਉਸ ਦੇ ਸ਼ਬਦਾਂ ਦਾ ਅਰਥ ਕਰਦੇ ਹੋਏ ਗੁਰੂ ਸਾਹਿਬਾਂ ਤੋਂ ਵੱਖਰਾ ਭਾਵ ਦਿੱਤਾ ਹੋਵੇ। ਮੈਂ 'ਤ੍ਰਿੰਜਣ ਦੀਆਂ ਭੈਣਾਂ' ਵਿਚ 1921 ਵਿਚ ਦਿੱਤੇ ਅਨੁਵਾਦ ਨਾਲੋਂ ਉਸ ਸੰਖੇਪ ਅਨੁਵਾਦ ਨੂੰ ਵਧੇਰੇ ਪਸੰਦ ਕਰਦਾ ਹਾਂ ਅਤੇ ਮੈਨੂੰ ਪਹਿਲੇ ਅਨੁਵਾਦ ਦੇ ਕੁਝ ਪੈਰ੍ਹੇ ਅਜੇ ਵੀ ਬਹੁਤ ਜੱਚਦੇ ਹਨ ਅਤੇ ਆਉਣ ਵਾਲੀਆਂ ਸਦੀਆ ਵਿਚ ਮੈਂ ਜੋ ਇਸ ਦੇ ਕਈ ਲੱਖਾਂ ਅਨੁਵਾਦ ਕਰਨੇ ਹਨ, ਮੈਂ ਸਰਬੋਤਮ ਨੂੰ ਚੁਣਾਂਗਾ, ਮੋਤੀਆਂ ਦੀ ਆਭਾ ਵਾਲੇ ਚਾਨਣ ਦੇ ਧਾਗੇ ਵਿਚ ਪਰੋਏ ਅਤੇ ਉਨ੍ਹਾਂ ਤੋਂ ਛੁਟ ਹੋਰ ਵੀ ਅਨੁਵਾਦ ਕਰਾਂਗਾ ਅਤੇ ਅਜਿਹੇ ਹਾਰ ਨੂੰ ਪਾ ਕੇ ਇਤਨਾ ਹੰਕਾਰ ਆ ਜਾਵੇਗਾ ਕਿ ਸ਼ਾਇਦ ਜਪੁਜੀ ਸਾਹਿਬ ਨੂੰ ਅਨੁਵਾਦ ਕਰਨ ਦੀ ਉਹ ਮੇਰੀ ਪਹਿਲੀ ਕੱਚੀ ਪ੍ਰਾਪਤੀ ਹੋਵੇਗੀ।

ਇਥੇ ਮੈਂ ਇਸ ਗੱਲਾਂ ਦਾ ਇਕਬਾਲ ਕਰਦਾ ਹਾਂ। ਮੈਨੂੰ ਜਪੁਜੀ ਦੇ ਕਰਤੇ ਦੇ ਪਿਆਰ ਨੇ ਮੌਤ ਤੋਂ ਰਖ ਲਿਆ ਹੈ। ਗੁਰੂ ਸਾਹਿਬਾਂ ਦੇ ਸ਼ਬਦਾਂ ਦੇ ਪਾਠ ਕਰੀ ਜਾਣ ਤੇ ਅੱਜ ਦੇ ਯੁਗ ਦੇ ਕਈ ਬੰਦਿਆਂ ਨਾਲ ਅਕਸਰ ਸ਼ੱਕ ਕਰਦਾ ਹਾਂ, ਪਰ ਨਿੱਜੀ ਤਜਰਬਿਆਂ ਨਾਲ ਮੈਂ ਵੇਖਿਆ ਹੈ ਕਿ ਜਪੁਜੀ ਬਿਨਾਂ ਮਨੁੱਖ ਮਰ ਜਾਂਦਾ ਹੈ, ਗੁਰੂ ਦਾ ਨਿੱਜੀ ਪਿਆਰ ਜੀਵਨ ਦੀ ਧੂੜ ਵਿਚ ਜਾ ਰਲਦਾ ਹੈ ਅਤੇ ਜਪੁਜੀ ਬਿਨਾਂ ਮਨੁੱਖ ਭੁੱਖਾ ਮਰ ਜਾਂਦਾ ਹੈ। ਸਾਹਿਬਾਂ ਦੇ ਸ਼ਬਦਾਂ ਦੇ ਪਾਠ ਦੇ ਬਿਨਾਂ ਮਨੁੱਖ ਦੀ ਰੂਹ ਭਾਰੀ ਹੋ ਜਾਂਦੀ ਹੈ ਅਤੇ ਇਸ ਤੋਂ ਉਹ ਬੇਖ਼ਬਰ ਹੁੰਦਾ ਹੈ। ਸ਼ਬਦਾਂ ਨੂੰ ਮੁੜ ਮੁੜ ਦੁਹਰਾਉਣਾ ਹੀ ਮੇਰੇ ਵਿਚਾਰ ਅਨੁਸਾਰ ਮਨੁੱਖੀ ਮਨ ਦੀ ਧਾਰਮਿਕ ਸਥਿਤੀ ਹੈ। ਪਰ ਇਸ ਕੀਰਤਨ ਤੋਂ ਪਿਆਰ ਪੈਦਾ ਹੁੰਦਾ ਹੈ, ਇਸ ਤੋਂ ਪਹਿਲਾਂ ਨਹੀਂ। ਜਿਸ ਨੇ ਇਸ ਜੀਵਨ ਦਿਆਂ ਦੁੱਖਾਂ ਦਾ ਸਬਕ ਨਹੀਂ ਪਕਾਇਆ, ਗੁਰੂ ਦੇ ਪਿਆਰ ਦਾ ਭਾਗੀ ਨਹੀਂ ਹੋ ਸਕਦਾ ਅਤੇ ਉਸ ਦੀ ਪ੍ਰੀਤ ਤੋਂ ਬਿਨਾਂ ਰੂਹਾਨੀ ਜੀਵਨ ਤਾਂ ਹੋ ਹੀ ਨਹੀਂ ਸਕਦਾ।

# 8. ਸੁਰਤ ਰੂਹਾਨੀ ਚੇਤਨਤਾ

"ਓਦੋਂ ਪਿਆਰ ਦੇ ਵਿਸਮਾਦ ਵਿਚ ਹੋਈ ਦਾ ਹੈ,
ਜਦੋਂ ਸ਼ਹੁ ਦੀ ਸੁਰਤ ਤਨ ਅਤੇ ਮਨ ਤੋਂ ਉਪਰ ਉਠ ਸੁਹਾਗਣੀ
ਅਰਥਾਤ, ਸਿੱਖ ਦੀ ਸੁਰਤ ਨਾਲ ਜਾ ਰਲਦੀ ਹੈ, ਉਂਜ ਨਹੀਂ, ਕਦੇ ਨਹੀਂ।"
–ਗੁਰੂ ਨਾਨਕ

ਜੋ ਰੂਹ, ਰੂਹ ਵਿਚ ਫਨਾਹ ਨਹੀਂ ਹੋਈ, ਤਾਂ ਰੂਹ ਦਾ ਕੋਈ ਜੀਵਨ ਨਹੀਂ ਹੋ ਸਕਦਾ। ਗੁਰੂ ਨਾਨਕ ਸਾਹਿਬ ਜੀਵ–ਆਤਮਾ ਦਾ ਸੁਹਾਗਣੀ ਨਾਲ ਟਾਕਰਾ ਕਰਦੇ ਹਨ। ਇਹ ਚੇਤਨਾ ਤਨ ਅਤੇ ਮਨ ਤੋਂ ਪਰ੍ਹੇ ਦੀ ਹੈ, ਸੁਰਤ ਨਾਲ ਇਕ ਸੁਰ ਵਿਚਰਨ ਦੀ ਹੈ। ਬਾਕੀ ਸਾਰੇ ਤਥਾਕਥਿਤ ਮੇਲ ਸੁਰਤ ਦੇ ਕੇਂਦਰਾਂ ਵਿਚ ਮੇਲ ਦੇ ਘੇਰੇ ਤੇ ਭਰਮ ਮਾਤਰ ਹੀ ਹੈ।

ਮੈਂ ਪਹਿਲਾਂ ਵੀ ਕਿਹਾ ਹੈ ਕਿ ਗੁਰੂ ਸਾਹਿਬ ਸਾਰੀ ਮਨੁੱਖਤਾ ਦੇ ਇਤਿਹਾਸ ਨੂੰ ਇਹਸਾਸ ਦਾ ਨਵਾਂ ਸਾਕਾਰ ਰੂਪ ਧਾਰਣ ਵਾਲਾ, ਆਦਿ ਕਾਲ ਤੋਂ ਕਰਤਾ ਪੁਰਖ ਮੰਨਦੇ ਹਨ। ਇਹ ਤਾਂ ਕਾਦਰ, ਆਪਣੀ ਸਾਜੀ ਕੁਦਰਤ ਦੀ ਪੂਜਾ ਕਰ ਰਿਹਾ ਹੈ। ਗੁਰੂ ਤਾਂ ਮਨੁੱਖੀ ਜੀਵਨ, ਇਸ ਦੀ ਸੁਚੇਤ ਰੂਹ ਵਿਚ, ਜਿਵੇਂ ਕਿ ਇਸ ਦੇ ਉਤਾਰ ਚੜ੍ਹਾ ਤੋਂ ਦਿਸ ਆਉਂਦਾ ਹੈ ਦਿਲਚਸਪੀ ਰਖਦਾ ਹੈ। ਇਹ ਕਿਸੇ ਫ਼ਿਲਾਸਫਰ ਦਾ ਜੀਵਨ ਨਜ਼ਰੀਆ ਨਹੀਂ ਸਗੋਂ ਕਲਾਕਾਰ ਦਾ ਹੈ। ਫ਼ਿਲਾਸਫ਼ਰ ਲਈ, ਜਿਵੇਂ ਤੁਹਾਨੂੰ ਪਤਾ ਹੀ ਹੈ, ਆਵੇਸ਼ ਦੀ ਚੰਚਲਤਾ ਬੇਲੋੜੀ ਹੈ ਅਤੇ ਸੁਰਤ ਦਾ ਉਤਾਰ ਚੜ੍ਹਾ ਤਾਂ ਜਜ਼ਬਾਤੀ ਦੀਵਾਨਗੀ ਵਾਲੀ ਗੱਲ ਹੈ। ਫ਼ਿਲਾਸਫ਼ਰ ਤਾਂ ਰੂਹ ਦਾ ਸੰਤੁਲਨ ਲਭ ਰਿਹਾ ਹੈ। ਹਰ ਚੀਜ਼ ਵਿਚ ਮੁਰਦਾ ਸਥਿਰਤਾ, ਜਿਸ ਦੇ ਗ਼ਮ ਅਤੇ ਖ਼ੁਸ਼ੀ ਦਾ, ਸਰਦੀ ਅਤੇ ਗਰਮੀ ਦਾ, ਚੰਗੇ ਅਤੇ ਬੁਰੇ ਦਾ ਕੋਈ ਅਸਰ ਨਹੀਂ ਹੁੰਦਾ। ਪਰ ਗੁਰੂ ਲਈ ਇਸ ਤਰ੍ਹਾਂ ਨਹੀਂ। ਇਹੀ ਫ਼ਰਕ ਹੈ ਬੁਧੀਜੀਵੀ ਅਤੇ ਰੂਹਾਨੀ ਚੇਤਨਾ ਵਾਲੇ ਵਿਚ। ਵਿਦਵਾਨ ਤਾਂ ਆਪਣੇ ਅੰਦਰਲੇ ਤਕ ਹੀ ਰਹਿੰਦਾ ਹੈ ਅਤੇ ਰੂਹ ਵਾਲਾ ਭੀਤਰੀ ਅਤੇ ਬਾਹਰੀ ਰੂਹ ਦੇ ਚਮਕਦੇ ਸੁਮੇਲ ਬਿੰਦੂਆਂ ਤੇ। ਨਾ ਪੂਰਾ ਅੰਦਰੋਂ ਨਾ ਹੀ ਪੂਰਾ ਬਾਹਰੋਂ, ਇਨਾਂ ਦੋਹਾਂ ਦੇ ਕਦੇ ਕਦਾਈ ਹੋਏ ਸੁਮੇਲ ਵਿਚੋਂ ਉਸ ਨੂੰ ਮਹਿਬੂਬ ਦਾ ਅਨੁਭਵ ਹੋ ਉਠਦਾ ਹੈ।

ਗੁਰੂ ਸਾਹਿਬਾਂ ਅਨੁਸਾਰ, ਜੀਵਨ ਦਾ ਪਤਾ ਚੇਤਨਾ ਦੇ ਉਤਾਰ ਚੜ੍ਹਾ ਤੋਂ ਲਗਦਾ ਹੈ। ਰੂਹ ਜਾਂ ਰੂਹਾਨੀ ਚੇਤਨਤਾ ਨੂੰ ਸੁਰਤ ਦਾ ਨਾਂ ਦਿੱਤਾ ਗਿਆ ਹੈ। ਸ਼ਾਇਦ, ਤੁਹਾਨੂੰ ਫ਼ੌਸਟ ਵਿਚ ਉਹ ਸੀਨ ਯਾਦ ਹੈ, ਜਿਥੇ ਮਾਰਗਰੇਟ, ਫ਼ੌਸਟ ਨੂੰ ਦਸਦੀ ਹੈ ਕਿ ਮੈਫਿਸਟੋਫਲੀਜ਼ ਨੂੰ ਵੇਖਣ ਤੇ ਜਿਵੇਂ ਬੇਚੈਨੀ ਭਰਿਆ ਭਾਰੀਪਣ ਉਸ ਨੂੰ ਦਬਾਉਂਦਾ ਪ੍ਰਤੀਤ ਹੁੰਦਾ ਸੀ। ਫ਼ੌਸਟ ਨਾਲ ਉਸ ਦੇ ਆਉਣ ਤੇ ਉਹ ਲਗਾਤਾਰ ਰੋਸ ਹੀ ਪ੍ਰਗਟ ਕਰ ਰਹੀ ਹੈ। ਸੁਰਤ ਦਾ ਜਾਂ 'ਮੈਫ਼ਿਸਟੋਫਿਲੀਜ਼' ਦੁਆਰਾ ਮਾਰਗਰੇਟ ਤੇ ਅਚੇਤ ਦਬਾਉ ਵਿਚ ਗੁਰੂ ਸਾਹਿਬਾਂ ਨੂੰ ਦਿਲਚਸਪੀ, ਇਸ ਤੋਂ ਸਪੱਸ਼ਟ ਹੁੰਦਾ ਹੈ, ਸੁਰਤ ਜਿਉਂਦੀ ਹੈ, ਨਾ ਹੀ ਇਹ ਪਥਰਾਈ ਹੈ ਅਤੇ ਨਾ ਹੀ

ਨਿਰਜਿੰਦ ਹੋ ਗਈ ਹੈ। ਇਸ ਵਿਚ ਜੀਵਨ ਹੈ, ਜੋ ਗ਼ਮ ਸਮੇਂ ਹੇਠਾਂ ਨੂੰ ਉਤਰਦੀ ਹੈ ਅਤੇ ਅਨੰਦ ਸਮੇਂ ਉੱਚੀ ਉਠਦੀ ਹੈ। ਅਸਲ ਸ਼ਕਤੀ ਤਾਂ ਸੁਚੇਤਤਾ ਵਿਚ ਹੈ ਅਤੇ ਇਸ ਸੁਰਤ ਸੁਤੰਤਰਤਾ ਵਿਚ ਇਹੀ ਸੱਚੀ ਸੁਤੰਤਰਤਾ ਹੈ।

ਸ਼ਾਇਦ ਤੁਸਾਂ ਬਾਈਬਲ ਵਿਚ ਈਸਾ ਦੀ ਰੂਹ ਦੇ ਉਤਾਰ ਚੜ੍ਹਾ ਦੇ ਸ਼ਾਨਦਾਰ ਵਰਨਣ ਦਾ ਅਨੁਭਵ ਕੀਤਾ ਹੈ :

ਅਤੇ ਜਿਸ ਪਾਸ ਤਲਵਾਰ ਨਹੀਂ, ਉਹ ਆਪਣੇ ਕਪੜੇ ਵੇਚ ਦੇਵੇ।

ਅਤੇ ਉਹ ਬਾਹਰ ਆਇਆ ਅਤੇ ਆਲਿਵਜ਼ ਦੀ ਪਹਾੜੀ ਵੱਲ ਨੂੰ ਟੁਰ ਪਿਆ, ਅਤੇ ਉਸ ਦੇ ਚੇਲੇ ਉਸਦੇ ਪਿਛੇ ਗਏ।

ਅਤੇ ਜਦੋਂ ਉਹ ਇਕ ਸਥਾਨ ਤੇ ਸੀ, ਉਸ ਨੇ ਉਨ੍ਹਾਂ ਨੂੰ ਕਿਹਾ ਅਰਦਾਸ ਕਰੋ ਕਿ ਤੁਸੀਂ ਲੋਭ ਵਿਚ ਨਾ ਫਸੋ।

ਅਤੇ ਉਹ ਉਨ੍ਹਾਂ ਤੋਂ ਇਕ ਕਦਮ ਪਰ੍ਹੇ ਚਲਾ ਗਿਆ ਅਤੇ ਗੋਡਿਆਂ ਪਰਨੇ ਹੋ ਕੇ, ਅਰਦਾਸ ਕੀਤੀ। ਕਿਹਾ, ਪਿਤਾ, ਜੇ ਤੇਰੀ ਰਜ਼ਾ ਹੈ ਮੇਰੇ ਤੋਂ ਇਹ ਪਿਆਲਾ ਹਟਾ; ਪਰ ਇਸ ਵਿਚ ਮੇਰੀ ਇੱਛਾ ਨਹੀਂ, ਤੇਰੀ ਰਜ਼ਾ ਹੋਵੇ, ਤਾਂ।

ਅਤੇ ਉਥੇ ਬਹਿਸ਼ਤ ਵਿਚੋਂ, ਇਕ ਫ਼ਰਿਸ਼ਤਾ ਉਤਰਿਆ ਅਤੇ ਉਸ ਨੂੰ ਧਰਵਾਸ ਦਿੱਤਾ।

ਅਤੇ ਪੀੜਤ ਹੋਣ ਕਰਕੇ, ਉਸਨੇ ਹੋਰ ਸੱਚੇ ਦਿਲੋਂ ਅਰਦਾਸ ਕੀਤੀ ਅਤੇ ਉਸ ਦਾ ਪਸੀਨਾ, ਧਰਤੀ ਤੇ ਖ਼ੂਨ ਦੇ ਕਤਰਿਆਂ ਦੇ ਰੂਪ ਵਿਚ ਡਿੱਗਾ ;

ਅਤੇ ਜਦੋਂ ਉਹ ਅਰਦਾਸ ਤੋਂ ਉਠਿਆ ਅਤੇ ਆਪਣੇ ਚੇਲਿਆਂ ਪਾਸ ਆਇਆ, ਉਨ੍ਹਾਂ ਨੂੰ ਗ਼ਮ ਵਿਚ ਸੁੱਤਿਆਂ ਵੇਖਿਆ।

ਅਤੇ ਉਨ੍ਹਾਂ ਨੂੰ ਕਿਹਾ– ਤੁਸੀਂ ਸੁੱਤੇ ਕਿਉਂ ਹੋ? ਉਠੋ ਅਤੇ ਅਰਦਾਸ ਕਰੋ, ਕਿਤੇ ਤੁਹਾਨੂੰ ਗ਼ਮ ਨਾ ਆ ਚੰਬੜੇ।

ਅਤੇ ਉਹ ਜਦੋਂ ਬੋਲ ਹੀ ਰਿਹਾ ਸੀ, ਠਹਿਰੋ! ਇਕ ਬਹੁਗਿਣਤੀ, ਅਤੇ ਬਾਰ੍ਹਾਂ ਵਿਚੋਂ ਇਕ, ਜਿਸ ਨੂੰ ਜੂਡਾਸ ਕਿਹਾ ਜਾਂਦਾ ਸੀ, ਉਨ੍ਹਾਂ ਸਾਹਮਣੇ ਆਇਆ ਅਤੇ ਈਸਾ ਨੂੰ ਚੁੰਮਣ ਲਈ ਉਸਦੇ ਨਿਕਟ ਹੋਇਆ।

ਪਰ ਈਸਾ ਨੇ ਉਸ ਨੂੰ ਕਿਹਾ, ਜੂਡਾਸ ਤੂੰ ਚੁੰਮ ਕੇ, ਮਰਦ ਦੇ ਜਾਏ ਨਾਲ ਵਿਸ਼ਵਾਸਘਾਤ ਕੀਤਾ ਹੈ।

ਜਦੋਂ ਦੁਆਲੇ ਦਿਆਂ ਲੋਕਾਂ ਨੇ ਵੇਖਿਆ, ਤਾਂ ਉਨ੍ਹਾਂ ਕਿਹਾ ਮਾਲਕ , ਕੀ ਅਸੀਂ ਤਲਵਾਰ ਨਾਲ ਵਾਰ ਕਰੀਏ।

ਅਤੇ ਉਨ੍ਹਾਂ ਵਿਚੋਂ ਇਕ ਨੇ ਵੱਡੇ ਪਾਦਰੀ ਦੇ ਨੌਕਰ ਤੇ ਵਾਰ ਕੀਤਾ ਅਤੇ ਉਸ ਦਾ ਸੱਜਾ ਕੰਨ ਕੱਟ ਦਿੱਤਾ।

ਅਤੇ ਈਸਾ ਨੇ ਉੱਤਰ ਦਿੱਤਾ ਅਤੇ ਕਿਹਾ 'ਤੂੰ ਇਸ ਲਈ ਦੁੱਖ ਉਠਾ' ਅਤੇ ਉਸਨੇ ਉਸ ਦੇ ਕੰਨ ਨੂੰ ਛੋਹਿਆ ਅਤੇ ਉਹ ਵੱਲ ਹੋ ਗਿਆ।

ਈਸਾ ਦੀ ਸੂਰਤ ਵੇਖੋ। ਇਹ ਕਿਵੇਂ ਡਿਗਦੀ ਤੇ ਉਠਦੀ ਹੈ! ਈਸਾ ਉਸ ਦੇ ਡਿਗਣ

ਸਮੇਂ ਕਹਿੰਦਾ ਹੈ :

"ਅਤੇ ਜਿਸ ਪਾਸ ਤਲਵਾਰ ਨਹੀਂ, ਉਹ ਆਪਣੇ ਕਪੜੇ ਵੇਚ ਕੇ ਵੀ ਖ਼ਰੀਦੇ।"

ਅਤੇ ਉਸ ਦੀ ਸੁਰਤ ਇਹ ਕਹਿਣ ਸਮੇਂ 'ਤੂੰ ਇਸ ਲਈ ਦੁੱਖ ਉਠਾ', ਆਪਣੀਆਂ ਉੱਚਾਈਆਂ ਅਤੇ ਗੌਰਵ ਨੂੰ ਉਠਦੀ ਹੈ ਅਤੇ ਉਸ ਨੇ ਉਸਦੇ ਕੰਨ ਨੂੰ ਛੂਹਿਆ ਅਤੇ ਵਲ ਕਰ ਦਿੱਤਾ। ਇਸੇ ਸੀਨ ਵਿਚ ਪੀਟਰ ਦੀ ਸੁਰਤ ਦੀ ਹਾਲਤ ਪੂਰੀ ਤਰ੍ਹਾਂ ਤਰਸਯੋਗ ਹੈ :

"ਅਤੇ ਉਸ ਤੋਂ ਥੋੜ੍ਹੀ ਦੇਰ ਪਿਛੋਂ, ਜਦੋਂ ਦੂਜੇ ਨੇ ਉਸ ਨੂੰ ਵੇਖਿਆ ਤੇ ਕਿਹਾ ਤੂੰ ਵੀ ਉਨ੍ਹਾਂ ਵਿਚੋਂ ਹੈ, ਅਤੇ ਪੀਟਰ ਨੇ ਕਿਹਾ, ਮੈਂ ਉਨ੍ਹਾਂ ਵਿਚੋਂ ਨਹੀਂ।

ਅਤੇ ਇਕ ਘੰਟਾ ਹੀ ਪਿਛੋਂ ਇਕ ਨੇ ਬੜੇ ਵਿਸ਼ਵਾਸ ਨਾਲ ਕਿਹਾ"ਸੱਚ ਦਸਾਂ, ਇਹ ਵੀ ਉਸੇ ਨਾਲ ਸੀ, ਕਿਉਂਕਿ ਇਹ ਗਲੇਲੀਅਨ ਹੈ।"

ਅਤੇ ਪੀਟਰ ਨੇ ਕਿਹਾ, ਸਜਣ, ਤੈਨੂੰ ਪਤਾ ਨਹੀਂ ਤੂੰ ਕੀ ਆਖਦਾ ਹੈ

ਅਤੇ ਉਸ ਦੇ ਕਹਿਣ ਦੇ ਤੁਰਤ ਪਿਛੋਂ ਮੁਰਗਾ ਬੋਲਿਆ

ਅਤੇ ਮਾਲਕ ਮੁੜਿਆ ਅਤੇ ਪੀਟਰ ਤੇ ਨਜ਼ਰ ਮਾਰੀ। ਅਤੇ ਪੀਟਰ ਨੂੰ ਮਾਲਕ ਦੇ ਬਚਨ ਯਾਦ ਆ ਗਏ, ਜਿਸ ਨੇ ਉਸ ਨੂੰ ਕਿਹਾ ਸੀ, ਮੁਰਗੇ ਦੇ ਬੋਲਣ ਤੋਂ ਪਹਿਲਾਂ ਤੂੰ ਮੇਰੇ ਤੋਂ ਮੁਨਕਰ ਹੋ ਜਾਵੇਂਗਾ।

'ਅਤੇ ਪੀਟਰ ਬਾਹਰ ਨਿਕਲ ਗਿਆ ਅਤੇ ਉੱਚੀ ਉੱਚੀ ਰੋ ਉਠਿਆ'

ਇਹ ਅਸਲ ਜੀਵਨੀ ਹੈ ਅਤੇ ਸੱਚਾ ਇਤਿਹਾਸ। ਗੁਰੂ ਇਸ ਨੂੰ ਦਿਲਚਸਪੀ ਨਾਲ ਪੜ੍ਹਦਾ ਹੈ ਅਤੇ ਬਾਕੀ ਸਾਰੇ ਇਤਿਹਾਸਾਂ ਨੂੰ ਪਰ੍ਹੇ ਸੁਟਦਾ ਹੈ। ਬਾਕੀ ਕੁਝ ਵੀ ਚੇਤੇ ਰੱਖਣ ਵਾਲੀ ਗੱਲ ਨਹੀਂ। ਪੀਟਰ ਮਾਲਕ ਦੇ ਨਜ਼ਰ ਮਾਰਨ ਤੇ, ਰੋ ਕੇ ਆਪਣੀ ਸੁਰਤ ਸੰਭਾਲਦਾ ਹੈ। ਮਾਲਕ ਨੇ ਉਸ ਨੂੰ ਬਲ ਬਖ਼ਸ਼ਿਆ ਹੈ।

ਈਸਾ ਦੇ ਜੀਵਨ ਦੇ ਇਸ ਸੀਨ ਦਾ ਉਸ ਸੀਨ ਨਾਲ ਟਾਕਰਾ ਕਰੋ, ਜਦੋਂ ਉਹ ਆਪਣੀ ਅਗੰਮੀ ਚੇਤਨਾ ਦੇ ਪੂਰੇ ਨੂਰਾਨੀ ਤੇਜ ਸਹਿਤ ਬੈਠਦਾ ਸੀ :

ਉਹ ਇਸਤਰੀਆਂ ਵੱਲ ਮੁੜਿਆ ਅਤੇ ਸਾਈਮਨ ਨੂੰ ਕਿਹਾ–

ਤੂੰ ਇਸ ਇਸਤਰੀ ਨੂੰ ਵੇਖਦਾ ਹੈਂ ? ਮੈਂ ਤੇਰੇ ਘਰ ਵੜਿਆ, ਪਰ ਤੂੰ ਮੈਨੂੰ ਚਰਨ ਧੋਣ ਲਈ ਪਾਣੀ ਨਾ ਦਿੱਤਾ, ਪਰ ਇਸ ਨੇ ਆਪਣੇ ਨੇਤਰਾਂ ਦੇ ਜਲ ਨਾਲ ਇਨ੍ਹਾਂ ਨੂੰ ਧੋਤਾ ਹੈ ਅਤੇ ਆਪਣੇ ਸਿਰ ਦੇ ਵਾਲਾਂ ਨਾਲ ਪੂੰਝਿਆ ਹੈ।

ਤੂੰ ਮੈਨੂੰ ਕੋਈ ਚੁੰਮਣ ਨਹੀਂ ਦਿੱਤਾ, ਪਰ ਇਹ ਮੇਰੇ ਇਥੇ ਆਉਣ ਦੇ ਸਮੇਂ ਤੋਂ ਮੇਰੇ ਚਰਨ ਚੁੰਮੀ ਜਾਂਦੀ ਹੈ।

ਮੇਰੇ ਸਿਰ ਵਿਚ ਤੂੰ ਤੇਲ ਨਹੀਂ ਝੱਸਿਆ, ਪਰ ਇਸ ਨੇ ਮੇਰੇ ਚਰਨਾਂ ਤੇ ਮਲ੍ਹਮ ਦੀ ਮਾਲਸ਼ ਕੀਤੀ ਹੈ।

ਅਤੇ ਫਿਰ ਜਦੋਂ ਉਹ ਕਹਿੰਦਾ ਹੈ :

ਅਤੇ ਈਸਾ ਨੇ ਉਨ੍ਹਾਂ ਨੂੰ ਕਿਹਾ, ਮੈਂ ਪ੍ਰਾਣ ਆਧਾਰ ਹਾਂ। ਜੋ ਵੀ ਮੇਰੇ ਪਾਸ ਆਵੇਗਾ ਉਹ ਕਦੇ ਭੁੱਖਾ ਨਹੀਂ ਰਹੇਗਾ ਅਤੇ ਜੋ ਮੇਰੇ ਤੇ ਵਿਸ਼ਵਾਸ ਲਿਆਵੇਗਾ ਕਦੇ ਪਿਆਸਾ ਨਹੀਂ ਰਹੇਗਾ।

ਮੈਂ ਸੰਸਾਰ ਦਾ ਚਾਨਣ ਹਾਂ, ਜੋ ਮੇਰੇ ਪਿੱਛੇ ਆਵੇਗਾ, ਕਦੇ ਹਨੇਰੇ ਵਿਚ ਨਹੀਂ ਭਟਕੇਗਾ ਸਗੋਂ ਉਸ ਨੂੰ ਜੀਵਨ-ਚਾਨਣ ਪ੍ਰਾਪਤ ਹੋਵੇਗਾ।

ਪਰ ਇਸ ਖ਼ੁਦਾ ਦਾ ਇਹ ਕਹਿਣਾ ਕਿੰਨਾ ਵਡਿਆਈ ਭਰਿਆ ਹੈ, ਪੁੱਤਰ ਪਿਤਾ ਵਾਂਗ ਬੋਲ ਰਿਹਾ ਹੈ :

"ਗਰੀਬਾਂ ਲਈ ਸਦਾ ਤੁਸੀਂ ਆਪਣੇ ਪਾਸ ਰੱਖੋ, ਮੇਰੇ ਲਈ ਬੇਸ਼ਕ ਨਾ ਰੱਖੋ।"

ਚੜ੍ਹਦੀ ਸੁਰਤ ਵਿਚ ਈਸਾ ਆਪਣੇ ਆਪ ਨੂੰ ਅਗੰਮੀ ਕੰਤ ਸਮਝਦਾ ਸੀ, ਜੋ ਅਸਲ ਵਿਚ ਉਹ ਹੈ ਵੀ ਸੀ। ਇਕ ਗ਼ਮਜ਼ਦਾ ਮਨੁੱਖ ਦੇ ਅਜਿਹੀ ਅਗੰਮੀ ਚੇਤਨਾ ਵਾਲੇ ਮਨੁੱਖ ਪ੍ਰਤਿ ਇਹ ਪ੍ਰਸੰਸਾ ਭਰੇ ਸ਼ਬਦ :

"ਅਤੇ, ਸਭ ਤੋਂ ਵੱਧ, ਈਸਾ ਵਿਅਕਤੀਵਾਦੀਆਂ ਵਿਚੋਂ ਸਭ ਤੋਂ ਸਿਰਮੌਰ ਹੈ। ਇਹ ਤਾਂ ਮਨੁੱਖ ਦੀ ਰੂਹ ਹੈ, ਜਿਸ ਦੀ ਈਸਾ ਸਦਾ ਸੰਭਾਲ ਕਰ ਰਿਹਾ ਹੈ। ਉਹ ਕਿਸੇ ਨੂੰ "ਖੁਦਾ ਦੀ ਸਲਤਨਤ" ਕਹਿੰਦਾ ਹੈ ਅਤੇ ਹਰੇਕ ਵਿਚ ਵੇਖਦਾ ਹੈ। ਉਹ ਇਸ ਦਾ ਟਾਕਰਾ ਛੋਟੀਆਂ ਛੋਟੀਆਂ ਚੀਜ਼ਾਂ ਨਾਲ, ਨਿਕੇ ਨਿਕੇ ਕੰਮਾਂ, ਮੁਠੀ ਭਰ ਖ਼ਮੀਰ, ਇਕੋ ਮੋਤੀ ਨਾਲ ਕਰਦਾ ਹੈ।"

"ਇਸ ਦਾ ਕਾਰਣ ਇਹ ਹੈ ਕਿ ਮਨੁੱਖ ਨੂੰ ਆਪਣੀ ਰੂਹ ਦੀ ਪਛਾਣ, ਮੋਹ ਮਾਇਆ, ਤਹਿਜ਼ੀਬ, ਬਾਹਰ ਮਲਕੀਅਤ, ਭਾਵੇਂ ਉਹ ਚੰਗੀ ਹੋਵੇ ਜਾਂ ਬੁਰੀ, ਦੇ ਤਿਆਗ ਨਾਲ ਹੁੰਦੀ ਹੈ।"

"ਲੋਕਾਂ ਨੇ ਉਸ ਨੂੰ ਆਪਣੇ ਗੈਰ-ਵਿਗਿਆਨਕ ਜਾਂ ਜਜ਼ਬਾਤੀ ਨਜ਼ਰੀਏ ਨਾਲ ਇਕ ਸਾਧਾਰਣ ਦਾਨੀ ਜਾਂ ਪਰਉਪਕਾਰੀ ਸਿੱਧ ਕਰਨ ਦਾ ਜਤਨ ਕੀਤਾ ਹੈ। ਪਰ ਅਸਲ ਵਿਚ ਨਾ ਹੀ ਉਹ ਪਹਿਲਾ ਸੀ ਅਤੇ ਨਾ ਹੀ ਦੂਜਾ। ਗ਼ਰੀਬਾਂ ਲਈ ਜ਼ਰੂਰ, ਕੈਦੀਆਂ ਲਈ, ਨੀਵਿਆਂ ਲਈ, ਨੀਚਾਂ ਲਈ, ਨਿਰਸੰਦੇਹ ਉਸ ਦੇ ਮਨ ਵਿਚ ਦਇਆ ਸੀ, ਪਰ ਉਸ ਤੋਂ ਕਿਤੇ ਵੱਧ ਉਸ ਦੇ ਮਨ ਵਿਚ ਅਮੀਰਾਂ, ਕਟੜ ਆਨੰਦ-ਵਾਦੀਆਂ ਪਦਾਰਥ ਦੇ ਗ਼ੁਲਾਮ ਬਣ ਕੇ ਸੁਤੰਤਰਤਾ ਗਵਾਉਣ ਵਾਲਿਆਂ, ਨਰਮ ਨਰਮ ਕਪੜੇ ਪਾਉਣ ਵਾਲਿਆਂ ਅਤੇ ਮਹੱਲਾਂ ਵਿਚ ਰਹਿਣ ਵਾਲਿਆਂ ਲਈ ਤਰਸ ਸੀ। ਗ਼ਰੀਬੀ ਅਤੇ ਗ਼ਮ ਨਾਲੋਂ ਅਮੀਰੀ ਅਤੇ ਖੁਸ਼ੀਆਂ ਉਸ ਨੂੰ ਵੱਡੇ ਦੁਖਾਂਤ ਲਗਦੀਆਂ ਸਨ। ਇਕ ਨਿਸ਼ਚਿਤ ਸੁਚੇਤ ਮਨੋਰਥ ਨਾਲ ਦੂਜਿਆਂ ਲਈ ਜਿਊਣਾ, ਉਸ ਦਾ ਧਰਮ ਨਹੀਂ ਸੀ। ਇਹ ਉਸ ਦੇ ਧਰਮ ਦਾ ਅਧਾਰ ਹੀ ਨਹੀਂ ਸੀ। ਜਦੋਂ ਉਹ ਕਹਿੰਦਾ ਹੈ 'ਦੁਸ਼ਮਣਾਂ ਨੂੰ ਵੀ ਮਾਫ਼ ਕਰ ਦੇ', ਇਹ ਦੁਸ਼ਮਣ ਲਈ ਨਹੀਂ, ਪਰ ਆਪਣੇ ਆਪ ਲਈ, ਕਿਉਂਕਿ ਪਿਆਰ ਨਫ਼ਰਤ ਨਾਲੋਂ ਵਧੇਰੇ ਖ਼ੂਬਸੂਰਤ ਹੈ। ਜਵਾਨ ਪ੍ਰਤਿ ਆਪਣੀ ਪੁਕਾਰ ਵਿਚ "ਵੇਚ ਦੇ ਜੋ ਕੁਝ ਤੇਰੇ ਪਾਸ ਹੈ ਅਤੇ ਗਰੀਬਾਂ ਨੂੰ ਦੇ ਦੇ।" ਇਹ ਗ਼ਰੀਬ ਦੀ ਗੱਲ ਨਹੀਂ ਜੋ ਉਹ ਸੋਚ ਰਿਹਾ ਹੈ, ਪਰ ਜਵਾਨ ਦੀ ਰੂਹ ਦੀ, ਉਹ ਰੂਹ ਜਿਸ ਦੀ ਦੌਲਤ ਦਾ ਵਿਨਾਸ਼ ਕਰ ਰਹੀ ਹੈ।"

"ਕਿਉਂਕਿ ਮੈਂ ਈਸਾ ਵਿਚ ਸਰਬੋਤਮ ਰੁਮਾਂਟਿਕ ਕਿਸਮ ਤੇ ਜ਼ਰੂਰੀ ਮੰਤਵ ਨਹੀਂ ਵੇਖਦਾ ਸਗੋਂ ਇਹ ਸਾਰੇ ਵਾਕਿਆਤ ਹਨ, ਰੋਮਾਂਚਵਾਦੀ ਸੁਭਾ ਦੀ ਸਵੈ-ਇੱਛਾ ਤੱਕ ਦੇ। ਉਹ ਪਹਿਲਾ ਮਨੁੱਖ ਸੀ, ਜਿਸ ਨੇ ਲੋਕਾਂ ਨੂੰ ਕਿਹਾ ਸੀ, ਕਿ ਉਹ 'ਫੁੱਲਾਂ ਦਾ ਜੀਵਨ ਜਿਊਣ'। ਉਨ੍ਹਾਂ ਇਹ ਵਾਕ ਸਿਰਜਿਆ। ਉਨ੍ਹਾਂ ਬੱਚੇ ਨੂੰ ਉਹੋ ਜਿਹਾ ਦਸਿਆ, ਜਿਹੋ ਜਿਹਾ ਲੋਕਾਂ ਨੂੰ

ਬਣਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।"

ਡਾਂਟੇ, ਮਨੁੱਖ ਦੀ ਰੂਹ ਨੂੰ "ਕਾਦਰ ਦੇ ਹੱਥੋਂ", "ਛੋਟੇ ਬੱਚੇ ਵਾਂਗ ਰੋਂਦੀ ਤੇ ਹਸਦੀ" ਆਉਂਦੀ ਬਿਆਨਦਾ ਹੈ।

ਉਸ ਨੇ ਮਹਿਸੂਸ ਕੀਤਾ ਕਿ ਜੀਵਨ ਨਿਤ ਬਦਲਦਾ, ਤਰਲ, ਸੰਘਰਸ਼ ਸੀ ਅਤੇ ਇਸ ਨੂੰ ਕਿਸੇ ਰੂਪ ਵਿਚ ਸਥਿਰ ਕਰਨਾ ਮੌਤ ਸੀ।

"ਉਸ ਨੇ ਕਿਹਾ ਕਿ ਲੋਕਾਂ ਨੂੰ ਦੁਨਿਆਵੀ ਸਾਂਝੇ ਹਿੱਤਾਂ ਲਈ ਬਹੁਤ ਚਿੰਤਾਤੁਰ ਨਹੀਂ ਹੋਣਾ ਚਾਹੀਦਾ ਨਿਰ ਉੱਦਮ ਹੋਣਾ ਵੀ ਬੜੀ ਵੱਡੀ ਗੱਲ ਹੈ। ਮਨੁੱਖ ਨੂੰ ਇਨ੍ਹਾਂ ਮਾਮਲਿਆਂ ਦੀ ਕੋਈ ਬਹੁਤੀ ਪਰਵਾਹ ਨਹੀਂ ਰੱਖਣੀ ਚਾਹੀਦੀ। ਪੰਛੀ ਨਹੀਂ ਕਰਦੇ, ਮਨੁੱਖ ਕਿਉਂ ? ਉਹ ਬੜਾ ਸੁੰਦਰ ਲਗਦਾ ਹੈ, ਜੋ ਕਹਿੰਦਾ ਹੈ "ਕਲ ਲਈ ਕੋਈ ਵਿਚਾਰ ਨਾ ਰੱਖੋ ; ਕੀ ਰੂਹ ਕਪੜਿਆਂ ਵਾਂਗ ਨਹੀਂ? ਕੀ ਸਰੀਰ ਕਪੜਿਆਂ ਵਾਂਗ ਨਹੀਂ ?"

ਉਸਦਾ ਇਖ਼ਲਾਕ ਨਿਰੀ ਹਮਦਰਦੀ ਹੈ, ਕੇਵਲ ਉਹੀ ਜੋ ਸਦਾਚਾਰ ਨੂੰ ਹੋਣਾ ਚਾਹੀਦਾ ਹੈ। ਉਸ ਦਾ ਨਿਆਂ ਸਾਰਾ ਨਿਆਂ ਹੈ, ਬਿਲਕੁਲ ਜਿਵੇਂ ਨਿਆਂ ਨੂੰ ਹੋਣਾ ਚਾਹੀਦਾ ਹੈ। ਮੰਗਤਾ ਸਵਰਗਾਂ ਨੂੰ ਜਾਂਦਾ ਹੈ ਕਿਉਂਕਿ ਉਹ ਦੁੱਖੀ ਰਿਹਾ ਹੈ।

ਸਾਰੇ ਕਵੀ ਸੁਭਾਵਾਂ ਵਾਂਗ ਉਹ ਅਗਿਆਨੀਆਂ ਨੂੰ ਪਿਆਰਦਾ ਸੀ। ਉਹ ਜਾਣਦਾ ਸੀ ਕਿ ਕਿਸੇ ਅਗਿਆਨੀ ਦੀ ਰੂਹ ਵਿਚ ਹਮੇਸ਼ਾ ਮਹਾਨ ਵਿਚਾਰ ਲਈ ਥਾਂ ਖਾਲੀ ਹੈ। ਪਰ ਉਨ੍ਹਾਂ ਨੂੰ ਮੂਰਖਾਂ ਤੋਂ ਚਿੜ੍ਹ ਸੀ, ਖ਼ਾਸ ਕਰਕੇ ਉਨ੍ਹਾਂ ਤੋਂ ਜਿਨ੍ਹਾਂ ਨੂੰ ਇਲਮ ਨੇ ਅਜਿਹਾ ਬਣਾਇਆ ਹੈ, ਜਿਨ੍ਹਾਂ ਪਾਸ ਅਨੇਕਾਂ ਰਾਵਾਂ ਹਨ, ਪਰ ਇਨ੍ਹਾਂ ਵਿਚੋਂ ਇਕ ਨੂੰ ਵੀ ਉਹ ਨਹੀਂ ਸਮਝਦੇ।

ਮੇਰੀ ਮੈਗਡਾਲੀਨ ਜਦੋਂ ਈਸਾ ਨੂੰ ਵੇਖਦੀ ਹੈ, ਆਪਣੇ ਸੱਤ ਆਸ਼ਕਾਂ ਵਿਚੋਂ ਇਕ ਨੇ ਦਿੱਤਾ ਖ਼ੁਸ਼ਬੂ ਭਰਿਆ ਬਹੁਮੁਲਾ ਫੂਲਦਾਨ ਤੋੜ ਦਿੰਦੀ ਹੈ ਅਤੇ ਉਸ ਦੀ ਸੁਗੰਧੀ ਨੂੰ ਉਸ ਦੇ ਥੱਕੇ, ਧੂੜ ਅੱਟੇ ਚਰਨਾਂ ਤੇ ਉਂਡੇਲ ਦਿੰਦੀ ਹੈ, ਕੇਵਲ ਉਸ ਇਕ ਲਮਹੇ ਖ਼ਾਤਰ। ਉਹ ਸਵਰਗ ਦੇ ਬਰਫ਼ ਚਿੱਟੇ ਗੁਲਾਬ ਦੀਆਂ ਜ਼ੁਲਫਾਂ ਵਿਚ ਰੂਥ ਅਤੇ ਬੀਟਰਿਸ ਨਾਲ ਸਦਾ ਲਈ ਟਿਕ ਜਾਂਦੀ ਹੈ। ਈਸਾ, ਇਕ ਛੋਟੀ ਜਿਹੀ ਤਾੜਨਾ ਰਾਹੀਂ ਜੋ ਕੁਝ ਸਾਨੂੰ ਕਹਿੰਦਾ ਹੈ, ਉਹ ਇਹ ਹੈ ਕਿ ਹਰ ਲਮਹਾ ਹੁਸੀਨ ਹੋਣਾ ਚਾਹੀਦਾ ਹੈ ਕਿ ਰੂਹ ਨੂੰ ਹਰ ਸਮੇਂ ਸ਼ਹੁ ਦੇ ਆਉਣ ਦੀ ਉਡੀਕ ਵਿਚ, ਦਿਲ ਜਾਨੀ ਦੀ ਆਵਾਜ਼ ਦੀ ਬਿੜਕ ਲੈਂਦਿਆਂ ਹੋਣਾ ਚਾਹੀਦਾ ਹੈ। ਫਿਲਸਤੀਨਵਾਦ ਨਾ ਕੇਵਲ, ਮਨੁੱਖੀ ਪ੍ਰਕ੍ਰਿਤੀ ਦਾ ਉਹ ਪਾਸਾ ਹੈ, ਜੋ ਕਲਪਣਾ ਨੇ ਰੁਸ਼ਨਾਇਆ ਨਹੀਂ।

ਮੈਂ ਇਸ ਨੂੰ ਈਸਾ ਦੀ ਉਸਤਤ ਨਹੀਂ ਸਮਝਦਾ, ਸਗੋਂ ਇਹ ਤਾਂ ਉਸ ਸੁਰਤ ਦਾ, ਜੋ ਈਸਾ ਦੀ ਹੀ ਸੀ, ਸ਼ਾਨਦਾਰ ਵਰਨਣ ਹੈ। ਇਹ ਰੰਗੀ ਹੋਈ, ਉਚਿਆਈ ਹੋਈ ਰੂਹ ਦਾ ਬਿਆਨ ਹੈ। ਇਹ ਤਾਂ ਜਿਵੇਂ ਗੁਰੂ ਸਾਹਿਬਾਂ ਫ਼ਰਮਾਇਆ ਹੈ ਕਿ ਗੁਰੂ.... ਸ਼ਹੁ... ਨਿਰੰਕਾਰ ਹੈ। ਗੁਰੂ ਕਿਉਂਕਿ ਉਹ ਬੁੱਧ ਹੈ, ਈਸਾ ਹੈ ਅਤੇ ਉਹ ਬਦੇਹੀ ਹੈ ਅਤੇ ਫਿਰ ਵੀ ਸਦੀਵੀ ਸਰੀਰ ਵਿਚ ਹੈ, ਉਹ ਗੁਰੂ ਹਸਤੀ ਦੇ ਝਲਕਾਰ ਦਾ ਮਾਧਿਅਮ ਹੈ।

ਓਹ! ਸਿੱਖ ਗਭਰੂਓ! ਤੁਹਾਡੇ ਵਿਚ ਕਈ, ਜਿਵੇਂ ਕਿ ਕਿਹਾ ਜਾਂਦਾ ਹੈ, ਸਿੱਖਾਂ ਦਾ ਸਹੀ ਇਤਿਹਾਸ ਜਾਣਨਾ ਚਾਹੁੰਦੇ ਹੋਣਗੇ। ਅਤੇ ਤੁਸੀਂ ਇਹ ਅਨੁਭਵ ਨਹੀਂ ਕਰਦੇ ਕਿ ਤੁਹਾਡੇ ਵਰਗਿਆਂ ਲਈ ਸਹੀ ਇਤਿਹਾਸ ਤਾਂ ਰੂਹ, ਸੁਚੇਤ ਰੂਹ ਤੇ ਤਜਰਬਿਆਂ ਦੇ ਛੋਟੇ ਤੋਂ

ਛੋਟੇ ਵੇਰਵਿਆਂ ਦਾ ਹੈ ਜੋ ਕੇਵਲ ਕੋਈ ਰੂਹਾਨੀ ਪ੍ਰਤਿਭਾ ਵਾਲਾ ਮਨੁੱਖ ਹੀ ਲਿਖ ਸਕਦਾ ਹੈ। ਤੁਹਾਨੂੰ ਤੁਹਾਡੀ ਸੁਰਤ ਦੇ ਉਤਾਰ ਚੜ੍ਹਾ ਦੀਆਂ ਤਜਰਬਾਤੀ ਸੱਚਾਈਆਂ ਦੀ ਲੋੜ ਹੈ। ਸੰਭਵ ਤੌਰ ਤੇ ਇਸ ਪੱਖ ਤੋਂ ਤੁਹਾਡੇ ਵੱਲੋਂ ਲਿਖੇ ਜਾ ਸਕਦੇ ਇਤਿਹਾਸ ਨਾਲੋ ਗੇਇਟੇ ਦਾ ਫੌਸਟ, ਇਕ ਵਧੀਆ ਸਿੱਖ ਇਤਿਹਾਸ ਹੈ। ਨਵੀਂ ਟੇਸਟੇਮੈਂਟ ਵਿਚ ਵਰਣਤ ਸੁਰਤ ਦਾ ਉਤਾਰ ਚੜ੍ਹਾ ਇਕ ਸੰਪੂਰਨ ਮਨੁੱਖ, ਇਕ ਪਵਿੱਤਰ ਮਨੁੱਖ ਦਾ ਇਤਿਹਾਸ ਹੈ। ਮਨੁੱਖ ਦੀ ਥਕੀ ਹਾਰੀ ਬੁੱਧੀ, ਉਸ ਦੀ ਅੰਨ੍ਹੀ ਕੀਤੀ ਅੱਖ, ਇਕ ਦਿਨ ਇਹ ਵੇਖ ਲਵੇਗੀ ਕਿ ਨਵੀਂ ਟੈਸਟੇਮੈਂਟ ਵਿਚ ਦਿੱਤੀ ਈਸਾ ਦੀ ਜੀਵਨੀ ਹੀ ਸਹੀ ਕਿਸਮ ਦੀ ਜੀਵਨੀ ਹੈ। ਬੌਧਿਕ ਵਿਆਖਿਆ ਪ੍ਰਤਿਭਾ ਨੂੰ ਖ਼ਤਮ ਕਰ ਦਿੰਦੀ ਹੈ ਅਤੇ ਇਹ ਚੇਤਨਤਾ ਨੂੰ ਆਪਣੇ ਆਪ ਖ਼ਰਚੀ ਜਾਣ ਵਾਲੀ ਗੱਲ ਹੈ। ਜਿੰਨਾ-ਚਿਰ ਤੁਸੀਂ ਸਵੈ ਚੇਤਨਾ ਦੇ ਬੰਦ ਹੁੰਦੇ ਤੇ ਖੁਲ੍ਹਦੇ ਕੰਵਲ ਨੂੰ ਨਹੀਂ ਵੇਖਦੇ ਅਤੇ ਜਿੰਨਾ ਚਿਰ ਤੁਹਾਡੇ ਕੋਲ ਸੁਚੇਤ ਪੌਦੇ ਵਰਗੀ ਭਾਵੁਕਤਾ ਨਹੀਂ, ਉਨਾ ਚਿਰ ਤੁਸੀਂ ਹਕੀਕਤ ਦੀਆਂ ਮੰਡਲਾਂ ਵਿਚ ਦਾਖ਼ਲ ਹੀ ਨਹੀਂ ਹੋਏ।

## 1. ਅਗੰਮੀ ਜੋਤ

ਗੁਰੂ ਦਾ ਇਸ ਗੱਲ ਨਾਲ ਕੋਈ ਸੰਬੰਧ ਨਹੀਂ ਕਿ ਅਸੀਂ ਕੀ ਕਰਦੇ ਅਤੇ ਖਾਂਦੇ ਹਾਂ, ਕੀ ਬੋਲਦੇ ਅਤੇ ਸੋਚਦੇ ਹਾਂ; ਜਿਹੜੇ ਇਨ੍ਹਾਂ ਵੇਰਵਿਆਂ ਵੱਲ ਧਿਆਨ ਦਿਵਾਉਂਦੇ ਹਨ, ਉਨ੍ਹਾਂ ਨੂੰ ਅਜੇ 'ਲੇਖੇ ਇਕ ਗੱਲ' ਦਾ ਪਤਾ ਨਹੀਂ। ਉਹ ਤਾਂ ਇਕੋ ਗੱਲ ਪੁਛਦਾ ਹੈ ਤੇਰੀ ਸੁਰਤ ਕਿਸ ਪੱਧਰ ਤੇ ਹੈ ? ਅਤੇ ਕਿੱਥੇ ਹੈ ? ਕੀ ਇਹ ਪੂਰਨ ਹੈ? ਕੀ ਇਹ ਚੜ੍ਹਦੀ ਕਲਾ ਵਿਚ ਹੈ ? ਜਾਂ ਢਹਿੰਦੀ ਵਿਚ ? ਅਤੇ ਕੀ ਸੂਖਮ ਤੌਰ ਤੇ ਅਡੋਲ ਹੈ ਤਾਂ ਜੋ ਉਹ ਮਾਲਕ ਦੀ ਪ੍ਰੇਰਨਾ ਨੂੰ ਸਮਝ ਸਕੇ ? ਕੀ ਮਨੁੱਖ ਇਕ ਰਬਾਬੀ ਵਰਗਾ ਹੈ, ਜੋ ਅਚੇਤ ਹੀ ਉਸ ਉਪਰਲੇ ਮੰਡਲ ਵਿਚੋਂ ਵਗ ਰਹੀਆਂ ਸੀਤਲ ਪੌਣਾਂ ਸਹਿਤ ਗਾ ਉਠਦਾ ਹੈ ? ਅਸੀਂ ਸਿੱਖ ਵਜੋਂ ਗਲਪ ਵਿਚੋਂ ਗੁਰੂ ਦੀ ਰਜ਼ਾ ਅਨੁਸਾਰ, ਮਨੁੱਖ ਇਤਿਹਾਸ ਪੜ੍ਹਾਂਗੇ। ਇਕ ਗ਼ਰੀਬ ਮੁਸਲਮਾਨ ਕਹਿੰਦਾ ਹੈ ਕਿ ਗੁਰੂ ਨਾਨਕ ਕਦੇ ਵੀ ਮੱਕੇ ਨਹੀਂ ਗਏ, ਜਿਵੇਂ ਕਿ ਉਸਦਾ ਮੱਕੇ ਜਾਣਾ ਸਾਡੇ ਚਿੱਤ ਵਿਚ ਨਹੀਂ ਹੋ ਸਕਦਾ। ਉਸਦਾ ਮੱਕੇ ਜਾਣਾ ਸਾਡੇ ਲਈ ਕੇਵਲ ਇਹ ਗਿਆਨ ਪ੍ਰਾਪਤ ਕਰਨਾ ਹੈ ਕਿ ਖ਼ੁਦਾ, ਜਿਸ ਨੂੰ ਮੁਸਲਮਾਨ ਕਹਿੰਦੇ ਹਨ ਕਿ ਕਾਅਬੇ ਵਿਚ ਹੈ, ਹਰ ਥਾਂ ਹੈ। ਇਹ ਸਿਰਫ਼ ਇਕ ਮਨੁੱਖੀ ਭਰਮ ਭੁਲੇਖੇ ਨੂੰ ਦੂਰ ਕਰਨਾ ਹੈ, ਨਹੀਂ ਤਾਂ ਮੱਕਾ ਖਜੂਰਾਂ ਭਰੇ ਸ਼ਹਿਰਾਂ ਦੇ ਦੂਜਿਆਂ ਸ਼ਹਿਰਾਂ ਵਰਗਾ ਹੀ ਇਕ ਸ਼ਹਿਰ ਹੈ। ਬਦਿਊਨੀ ਮਾਲਾਬਾਰ ਦੇ ਮੁਸਲਮਾਨਾਂ ਨਾਲੋਂ ਕੋਈ ਬਹੁਤੇ ਚੰਗੇ ਮਨੁੱਖ ਨਹੀਂ।

ਜੇਤੂ ਦੀ ਸੁਰਤ ਜਿੱਤਾਂ ਨਾਲ ਚੜ੍ਹਦੀ ਕਲਾ ਵਿਚ ਹੁੰਦੀ ਹੈ ਪਰ ਉਸੇ ਜੇਤੂ ਦੀ ਹਾਲਤ ਕੀ ਹੁੰਦੀ ਹੈ ਜਦੋਂ ਹਾਰਦਾ ਹੈ ? ਮਰਦ ਦੇ ਕਾਮਣੀ ਪ੍ਰਤਿ ਵਿਲਾਸੀ ਪਿਆਰ ਦੀ ਇਸ ਵਿਚ ਗੰਧ ਹੈ, ਪਰ ਓਦੋਂ ਕੀ ਹੁੰਦਾ ਹੈ ਜਦੋਂ ਉਹ ਉਸਨੂੰ ਤਿਰਸਕਾਰ ਦਿੰਦੀ ਹੈ ? ਦੁਆਲੇ ਦੀ ਅਚਾਨਕ ਹੋਈ ਮਾਇਕ ਉੱਨਤੀ ਨਾਲ ਸੁਰਤ ਖਿੜ ਪੈਂਦੀ ਹੈ, ਪਰ ਓਦੋਂ ਕੀ ਹਾਲਤ ਹੁੰਦੀ ਹੈ, ਜਦੋਂ ਇਹ ਚਲੀ ਜਾਂਦੀ ਹੈ ? ਰੋਜ਼ਾਨਾ ਜੀਵਨ ਵਿਚ, ਅਸੀਂ ਇੱਛਾਵਾਂ ਦੀ ਪੂਰਤੀ ਜਾਂ ਅਪੂਰਤੀ ਕਾਰਣ ਡੁਬਦੇ ਅਤੇ ਦੁਖੀ ਹੁੰਦੇ ਹਨ। ਅਤੇ ਗੁਰੂ ਸਾਹਿਬਾਂ ਅਨੁਸਾਰ, ਮਨੁੱਖ ਦੀ ਅਸਲ ਵਿਦਿਆ ਸੁਰਤ ਦਾ ਨਿੱਜੀ ਅਧਿਐਨ ਹੈ, ਤਾਂ ਜੋ ਸਿਖਰ ਤੇ ਪੁੱਜੇ ਅਤੇ ਉਥੇ ਹੀ ਰਹਿ ਸਕੇ ਅਤੇ ਆਪਣੀ ਸੁਰਤ ਵਿਚ ਵੱਧ ਤੋਂ ਵੱਧ ਸ਼ਕਤੀ ਪ੍ਰਾਪਤ ਕਰ ਸਕੇ। ਇਹ ਜਿਵੇਂ ਕਿ ਗੁਰੂ

ਨਾਨਕ ਸਾਹਿਬ ਕਹਿੰਦੇ ਹਨ, ਕਾਰੀਗਰ ਆਪਣੇ ਕੰਮ ਵਿਚ ਜੁੱਟਿਆ ਹੋਇਆ ਹੈ। ਇਹ ਨਿਰੰਤਰ ਸੁਚੇਤ ਚੁਪ ਰਾਹੀਂ ਸਹਿਜ ਵਿਗਾਸ ਹੈ। ਸੁਰਤ ਦੀ ਇਹ ਸ਼ਕਤੀ ਮਨੁੱਖ ਦੇ ਪੱਠਿਆਂ ਜਾਂ ਸਟੀਲ ਦੀ ਸ਼ਕਤੀ ਵਰਗੀ ਨਹੀਂ। ਇਹ ਕਵੀ ਦੀ ਕਲਪਣਾ ਦੀ ਸ਼ਕਤੀ ਹੈ। ਇਹ ਜੋਤ ਹੈ, ਜੋ ਜਗਮਗਾਉਂਦੀ ਹੈ ਅਤੇ ਜਿਸ ਦੀ ਰੌਸ਼ਨੀ ਨੂੰ ਕੋਈ ਹਨੇਰਾ ਮੱਧਮ ਨਹੀਂ ਪਾ ਸਕਦਾ। ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ ਇਹ ਤਾਂ ਮਨ ਮੰਦਰ ਵਿਚ 'ਜਾਗਤ ਜੋਤ ਜਪੇ ਨਿਸਬਾਸਰ' ਵਾਲੀ ਬਾਤ ਹੈ। ਅਤੇ ਸੁਰਤ ਦੀ ਵੱਡੀ ਸ਼ਕਤੀ ਆਪਣੇ ਆਪ ਵਿਚ ਨਹੀਂ ਸਗੋਂ ਆਪਣੇ ਰੂਹਾਨੀ ਵਾਤਾਵਰਨ, ਜੋ ਅਦਿਖ ਮਦਦਗਾਰਾਂ ਦੀ ਸੰਗੀਤਮਈ ਹੋਂਦ ਨਾਲ ਸੁਗੰਧਤ ਹੈ, ਨਾਲ ਇਕ ਸੁਰ ਹੋਣਾ ਹੈ। ਇਹ ਸੱਚ ਹੀ ਲਿਖਿਆ ਹੈ, "ਅਤੇ ਉਥੇ ਸਵਰਗ ਵਿਚੋਂ ਇਕ ਫ਼ਰਿਸ਼ਤਾ ਉਤਰਿਆ ਅਤੇ ਉਸ ਨੂੰ ਧਰਵਾਸ ਦਿੱਤਾ।" ਇਨ੍ਹਾਂ ਸ਼ਬਦਾਂ ਵੱਲ ਧਿਆਨ ਦਿਓ, ਉਸ ਨੂੰ ਧਰਵਾਸ ਦਿੱਤਾ। ਉਸਨੂੰ , ਇਥੇ ਆਪ ਈਸਾ ਹੀ ਹੈ। ਸੁਰਤ ਦਾ ਧਰਵਾਸ ਯਕੀਨ ਦਾ ਧਰਵਾਸ ਹੈ। ਜਦੋਂ ਜਹਾਜ਼ ਤਬਾਹ ਹੋਣ ਸਮੇਂ ਸੇਂਟ ਪਾਲ ਨੇ ਦੁਬਧਾ ਵਿਚ ਫਸੇ ਰੋਮਨ ਸਿਪਾਹੀਆਂ ਨੂੰ ਯਕੀਨ ਦਿਵਾਇਆ ਕਿ ਉਹ ਸਾਰੇ ਬਚ ਜਾਣਗੇ ਕਿ ਉਸ ਨੂੰ ਈਸਾ ਮਿਲਿਆ ਹੈ ਉਸਨੂੰ ਅਜਿਹਾ ਕਿਹਾ ਹੈ, ਇਹ ਤਾਂ ਸੇਵਕ ਦੀ ਸੁਰਤ ਨੂੰ ਧਰਵਾਸ ਦੇਣ ਦਾ ਕੁਦਰਤੀ ਕਾਰਜ ਸੀ। ਬਿਆਨ ਅਨੁਸਾਰ ਇਸ ਕਾਰਜ ਦੀ ਕੋਈ ਮਹੱਤਤਾ ਨਹੀਂ ਪਰ ਪਾਲ ਨੂੰ ਇਕ ਅਦੁੱਤੀ ਤਰੀਕੇ ਨਾਲ ਧਰਵਾਸ ਦੇਣਾ, ਵਡਿਆਈ ਭਰਿਆ ਹੈ। ਸੁਰਤ ਉਹ ਧਾਗਾ ਹੈ ਜੋ ਸਾਨੂੰ ਉਨ੍ਹਾਂ ਰੂਹਾਨੀ ਮੰਡਲਾਂ ਨਾਲ ਜੋੜੀ ਰੱਖਦਾ ਹੈ, ਜਿਨ੍ਹਾਂ ਬਾਰੇ ਗੁਰੂ ਗੋਬਿੰਦ ਸਿੰਘ ਨੇ ਬੜੇ ਸ਼ਾਨਦਾਰ ਤਰੀਕੇ ਨਾਲ ਕਿਹਾ ਹੈ, ਉਨ੍ਹਾਂ ਕਿਹਾ :

> ਚਿਤ ਨਾ ਭਇਓ ਹਮਰੋ ਆਵਨ ਕੈ,
> ਚੁਭੀ ਰਹੀ ਸੁਰਤ ਪ੍ਰਭੂ ਚਰਨਨ ਮੇਂ।

ਅਤੇ ਸਾਰਾ ਜੀਵਨ ਮਨਕਿਆਂ ਵਾਂਗ ਉਸੇ ਇਕ ਧਾਗੇ ਵਿਚ ਪਰੋਇਆ ਪਿਆ ਹੈ। ਨਫ਼ਰਤ ਨਾ ਕਰੋ ਕਿਉਂਕਿ ਨਫ਼ਰਤ ਸੰਬੰਧੀ ਵਿਚਾਰ ਤੁਹਾਡੀ ਸੁਰਤ ਨੂੰ ਮੈਲਿਆਂ ਕਰਦਾ ਹੈ। ਕਿਸੇ ਦੇ ਦਿੱਤੇ ਦੁਖ ਨੂੰ ਯਾਦ ਨਾ ਰੱਖੋ ਕਿ ਅਜਿਹਾ ਕਿਸੇ ਮਾੜੇ ਜਜਬੇ ਦੇ ਪਲਦੇ ਰਹਿਣ ਨਾਲ ਤੁਹਾਡੀ ਸੁਰਤ ਤੇ ਮਾੜਾ ਅਸਰ ਪੈਂਦਾ ਹੈ। ਥੋੜ ਦਿਲੇ, ਤੰਗ-ਦਿਲੇ, ਜ਼ਿੱਦੀ, ਕੰਜੂਸ, ਦੁਖੀ ਨਾ ਬਣੋ, ਕਿਉਂਕਿ ਇਹ ਤੁਹਾਡੀ ਸੁਰਤ ਨੂੰ ਸੰਗੋੜਦੇ ਹਨ। ਆਕਾਸ਼ ਅਤੇ ਤਾਰਿਆਂ ਵਾਂਗ ਦਿਲ ਦੇ ਅਸੀਮ, ਧਰਤੀ ਵਾਂਗ ਸਾਗਰ, ਸਮੁੰਦਰ ਵਾਂਗ ਵਿਸ਼ਾਲ, ਦਾਤੇ, ਨਾ ਕਿ ਮੰਗਤੇ, ਕਿਉਂਕਿ ਇਹ ਸਾਰੀਆਂ ਚੀਜ਼ਾਂ ਤੁਹਾਡੀ ਸੁਰਤ ਲਈ ਉਤਸ਼ਾਹ ਦਾ ਵਾਤਾਵਰਣ ਪੈਦਾ ਕਰਦੀਆਂ ਹਨ। 'ਅਕਾਲਪੁਰਖ' ਨੂੰ ਯਾਦ ਰਖੋ, ਗੁਰੂ ਨਾਨਕ ਨੇ ਕਿਹਾ ਹੈ। ਪਿਆਰ ਦੀਆਂ ਇਨ੍ਹਾਂ ਚਿਣਗਾਂ ਨੂੰ ਸੁਰਤ ਦੇ ਫੂਲਦਾਨ ਵਿਚ ਸਜਾ ਦਿਓ। ਇਸਨੂੰ ਸੁੰਦਰਤਾ ਨਾਲ ਭਰ ਦਿਓ। ਹੌਲੀ ਹੌਲੀ ਨਿਰੰਤਰ ਭਰੀ ਜਾਓ, ਇਸ ਨੂੰ ਆਪਣੇ ਜੀਵਨ ਦੀ ਖੁਸ਼ੀ ਭਰੀ ਸੰਗੀਤਕ ਚੁਪ ਨਾਲ ਭਰੀ ਜਾਓ ਜਦੋਂ ਤਕ ਕਿ ਖੁਸ਼ੀ ਦੇ ਸਮੁੰਦਰ ਦੇ ਕੰਢੇ ਛਲਕਣ ਨਾ ਲਗ ਪੈਣ। ਸੁਰਤ ਦਾ ਸੁਚੇਤ ਸੰਤੁਲਣ, ਦਰਅਸਲ ਸੂਖਮ ਹੈ।

ਜਿਵੇਂ ਕੋਈ ਗਵੱਈਆ ਕੁਰੱਖੱਤ ਧੁਨ ਨਹੀਂ ਸੁਣ ਸਕਦਾ, ਇਸ ਤਰ੍ਹਾਂ ਸੁਰਤ ਵਾਲਾ ਮਨੁੱਖ ਇੱਛਾਵਾਂ ਨਾਲ ਲੱਦੀਆਂ ਰੂਹਾਂ ਪਸੰਦ ਨਹੀਂ ਕਰਦਾ।

ਉਹ ਉਨ੍ਹਾਂ ਅਣਜਾਣ ਲੋਕਾਂ ਨਾਲ ਰਹਿ ਸਕਦਾ ਹੈ, ਜੋ ਉਸ ਤੇ ਕੋਈ ਸਾਇਆ ਨਹੀਂ ਪਾਉਂਦੇ, ਪਰ ਉਸ ਲਈ, ਤਰਕ ਕਰਨ ਵਾਲੇ, ਭਾਵੇਂ ਜਿਨ੍ਹਾਂ ਦੇ ਸਰੀਰ ਵਿਚੋਂ ਚਤੁਰਾਈ, ਵਿਉਂਤਾਂ ਅਤੇ ਦਿਮਾਗੀ ਸੜ੍ਹਾਂਦ ਦੀ ਬੂ ਆਉਂਦੀ ਹੈ, ਮਨੁੱਖਾਂ ਨਾਲ ਜਿਉਣਾ ਦਮ-ਘੋਟੂ ਜਾਪਦਾ ਹੈ। ਭਾਵੇਂ ਜਿਵੇਂ ਕਿ ਲੋਕ ਕਹਿੰਦੇ ਹਨ, ਉਹ ਸੁੱਚੇ ਹਨ, ਫਿਰ ਵੀ ਭਾਰੇ ਹਨ।

ਕਿਸੇ ਵੈਸ਼ੀਆਂ ਵੱਲੋਂ ਕਿਸੇ ਸੁਤੇ ਸਿਧ ਇਹਸਾਸ ਅਧੀਨ ਭੇਂਟ ਵਜੋਂ ਆਈ ਭੁੰਨੇ ਦਾਣਿਆਂ ਦੀ ਮੁਠੀ, ਸੁਰਤ ਵਾਲਾ ਪਰਵਾਨ ਕਰਦਾ ਹੈ, ਪਰ ਭਾਰੀ ਰੂਹ ਵੱਲੋਂ ਪੂਜਾ ਦੇ ਬਾਹਰੀ ਅਡੰਬਰ ਸਹਿਤ ਦਿੱਤਾ ਮੋਤੀਆਂ ਦਾ ਹਾਰ ਵੀ, ਜਦੋਂ ਉਸਦੇ ਗਲ ਵਿਚ ਪਾਇਆ ਜਾਵੇਗਾ, ਉਸ ਨੂੰ ਸਰਪ ਵਾਂਗ ਡੱਸੇਗਾ। ਅਜਿਹੀ ਭੇਟ ਕਰਨ ਵਾਲੇ ਮਨੁੱਖ ਦੇ ਦੂਸ਼ਣ ਅਤੇ ਭ੍ਰਿਸ਼ਟਾਚਾਰ ਨਾਲ ਉਸ ਦੀ ਗਰਦਨ ਸੜਣ ਲਗ ਪਵੇਗੀ।

ਭੈਣ ਨਿਵੇਦਤਾ ਨੇ ਲਿਖਿਆ ਹੈ ਕਿ ਸ਼੍ਰੀ ਰਾਮ ਕ੍ਰਿਸ਼ਨਾ ਪਰਮਹੰਸ, ਉਨ੍ਹਾਂ ਨੂੰ ਭੇਂਟ ਕੀਤੀਆ ਅਜਿਹੀਆਂ ਵਸਤਾਂ ਬਾਰੇ ਕਹਿੰਦੇ ਸਨ ਅਤੇ ਆਪਣੇ ਆਸਨ ਤੇ ਹੀ ਪਈਆਂ ਛੱਡ ਜਾਂਦੇ ਸਨ। ਕਈਆਂ ਨੂੰ ਉਹ ਕਹਿੰਦੇ, "ਲੈ ਜਾਓ, ਲੈ ਜਾਓ, ਕਿਸੇ ਨੇ ਮੇਰਾ ਆਸਨ ਭਿਟ ਦਿੱਤਾ ਹੈ।" ਦੂਜਿਆਂ ਨੂੰ ਕਹਿੰਦੇ "ਮੈ ਇਸ ਨੂੰ ਖਾ ਸਕਦਾ ਹਾਂ, ਕਿਸੇ ਚੰਗੀ ਰੂਹ ਨੇ ਮੈਨੂੰ ਇਹ ਭੇਟ ਕੀਤੀ ਹੈ।" ਦੈਵੀ ਇਹਸਾਸ ਪ੍ਰਤਿ ਇਹ ਸੁਚੇਤ ਸਤਿਕਾਰ, ਜੋ ਮਨੁੱਖੀ ਹਿਰਦੇ ਨੂੰ ਸ਼ੁੱਧ ਕਰਦਾ ਹੈ, ਬਹੁਤ ਸੁਹਜ ਪੂਰਨ ਹੈ। ਅਸਲ ਵਿਚ, ਕੋਈ ਵੀ ਉਚੱਤਮ ਸੁਰਤ ਵਾਲੇ ਮਨੁੱਖ ਤੋਂ ਬਿਨ੍ਹਾਂ ਇੰਨਾ ਸੁਚੇਤ ਨਹੀਂ ਹੋ ਸਕਦਾ। ਇਹ ਹੀ ਸੁਚੇਤ ਰੂਹ ਦਾ ਉੱਚਤਮ ਸੁਹਜਵਾਦ ਹੈ।

ਇਕ ਦਿਨ, ਮੈਂ ਇਕ ਆਦਮੀ ਨੂੰ , ਕਿਸੇ ਸਾਧ ਲਈ ਵਧੀਆਂ ਬਦਾਮਾਂ ਦੀ ਭੇਟ ਲਿਆਉਂਦੇ ਵੇਖਿਆ। ਸਮਾਜਿਕ ਤੌਰ ਤੇ, ਜਿਵੇਂ ਲੋਕ ਕਹਿੰਦੇ ਹਨ, ਉਹ ਇਕ ਵੱਡਾ ਆਦਮੀ ਸੀ। ਪਰ ਉਸ ਦੇ ਬਦਾਮਾਂ ਵਿਚੋਂ, ਘੋਰ ਹਨੇਰੇ, ਨੀਚਤਾ ਦੇ ਧੂਏਂ ਅਤੇ ਰੂਹ ਦੇ ਛੁਟਪਣ ਦੀ ਸੁਗੰਧ ਆਉਂਦੀ ਸੀ। ਸਾਧੂ ਨੇ ਉਨ੍ਹਾਂ ਨੂੰ ਬਾਰੀਓਂ ਬਾਹਰ ਦਰਿਆ ਵਿਚ ਸੁਟਵਾ ਦਿੱਤਾ। ਸਾਰੇ ਪੰਡਿਤ, ਬ੍ਰਹਮਚਾਰੀ, ਸੰਨਿਆਸੀ ਅਤੇ ਪਵਿੱਤਰ ਮਨੁੱਖ, ਜੋ ਰਾਮ ਚੰਦਰ ਦੀ ਉਡੀਕ ਵਿਚ ਸਨ, ਸ਼ੁੱਧਤਾ ਨਾਲ ਭਾਰੀ ਸਨ ਅਤੇ ਸ਼ਿਬਰੀ, ਭੀਲ ਇਸਤਰੀ ਆਪਣੇ ਨੀਵੇਂਪਣ ਸਹਿਤ ਉਨ੍ਹਾਂ ਨਾਲੋਂ ਵਧੇਰੇ ਤੇਜ ਵਾਲੀ ਸੀ। ਜਦੋਂ ਰਾਮ ਚੰਦਰ ਉੱਥੇ ਪੁਜੇ, ਉਨ੍ਹਾਂ ਸਾਰਿਆਂ ਸ਼ਿਕਾਇਤ ਕੀਤੀ ਕਿ ਪੀਣ ਵਾਲੇ ਪਾਣੀ ਵਾਲੀ ਛਪੜੀ ਦਾ ਪਾਣੀ ਕੌੜਾ ਹੋ ਗਿਆ ਸੀ ਅਤੇ ਇਸ ਵਿਚ ਕੀੜੇ ਪੈ ਗਏ ਸਨ ਅਤੇ ਉਨ੍ਹਾਂ ਬਿਨੈ ਕੀਤੀ ਕਿ ਉਹ ਪਾਣੀ ਵਿਚ ਆਪਣੇ ਪਵਿੱਤਰ ਚਰਨ ਧੋਣ ਤਾਂ ਜੋ ਇਹ ਫਿਰ ਮਿਠਾ ਅਤੇ ਤਾਜ਼ਾ ਹੋ ਜਾਵੇ ਅਤੇ ਕਿਹਾ ਜਾਂਦਾ ਹੈ, ਰਾਮ ਚੰਦਰ ਨੇ ਉਸ ਵਿਚ ਆਪਣੇ ਚਰਨ ਧੋਤੇ, ਪਰ ਪਾਣੀ ਵਿਚ ਕੋਈ ਤਬਦੀਲੀ ਨਾ ਆਈ। ਉਨ੍ਹਾਂ ਫਿਰ ਬੇਨਤੀ ਕੀਤੀ ਅਤੇ ਰਾਮ ਚੰਦਰ ਜੀ ਨੇ ਉੱਤਰ ਦਿੱਤਾ "ਮੇਰੇ ਨਹੀਂ, ਉਹ ਭੀਲਣੀ ਇਸਤਰੀ ਇਸ ਵੇਲੇ ਉੱਚਿਆਈ ਸੁਰਤ ਵਾਲੀ ਹੈ। ਤੁਹਾਡਾ ਪਾਣੀ ਤੁਹਾਡੀ ਸ਼ੁੱਧਤਾ ਕਾਰਣ ਕੌੜਾ ਹੋ ਗਿਆ ਹੈ। ਤੁਸੀਂ ਉਸ ਨੂੰ ਨੀਵੀਂ ਜਾਤ ਸਮਝਦੇ ਹੋ। ਉਸ ਨੂੰ ਇਸ ਵਿਚ ਆਪਣੇ ਚਰਨ ਧੋਣ ਲਈ ਬੁਲਾਉ ਅਤੇ ਪਾਣੀ ਤਾਜ਼ਾ ਅਤੇ ਮਿੱਠਾ ਹੋ ਜਾਵੇਗਾ।" ਰਾਮ ਚੰਦਰ ਜੀ ਨੂੰ ਸੁਰਤ ਦੀਆਂ ਸਥਿਤੀਆਂ ਦਾ ਪਤਾ ਸੀ, ਪੰਡਿਤ ਤਾਂ, ਸਦਾ ਵਾਂਗ, ਪੱਥਰਾਂ ਵਾਂਗ ਅੰਨ੍ਹੇ ਸਨ। ਤਿਰਸਕ੍ਰਿਤ ਭੀਲਣੀ ਨੇ ਆਪਣੇ ਚਰਨ ਧੋਤੇ ਅਤੇ ਛਪੜੀ ਫਿਰ ਮਿੱਠੀ ਹੋ ਗਈ। ਇਹ

ਉੱਚਿਆਈ ਸੁਰਤ ਦਾ ਕਮਾਲ ਹੈ। ਜੇ ਕਿਸੇ ਨੇ ਸਿੱਖਾਂ ਦਾ ਇਤਿਹਾਸ ਲਿਖਣ ਦਾ ਜਤਨ ਕਰਨਾ ਹੋਵੇ ਤਾਂ ਉਹ ਇਸ ਸਰਬਗਤਾ ਦੇ ਨਜ਼ਰੀਏ ਤੇ ਹੋਣਾ ਚਾਹੀਦਾ ਹੈ, ਜੋ ਆਪਾ, ਲੋਕਾਂ ਅਤੇ ਵਸਤਾਂ ਦੇ ਅਸਰ ਨੂੰ ਅੰਕਤ ਕਰਦਾ ਹੈ। ਸ਼ੁੰਨ ਪਦਾਰਥ ਅਤੇ ਤਥਾ-ਕਥਿਤ ਸਦਾਚਾਰਕ ਕਹਾਣੀਆਂ ਨੂੰ ਦੁਹਰਾਉਣ ਦਾ ਕੋਈ ਲਾਭ ਨਹੀਂ। ਰਾਮ ਚੰਦਰ ਜੀ ਨੇ ਭੀਲਣੀ ਦੀ ਰੂਹਾਨੀ ਉੱਚਤਾ ਨੂੰ ਵੇਖਿਆ। ਉਸ ਸੁਚੇਤ ਸਰਬਗਤਾ ਤੋਂ ਬਿਨ੍ਹਾਂ, ਕੌਣ ਸਿੱਖ ਇਤਿਹਾਸ ਲਿਖ ਸਕਦਾ ਹੈ ? ਕੇਵਲ ਮੂਰਖ ਹੀ ਉਨ੍ਹਾਂ ਨਾਲ ਸੰਬੰਧ ਰੱਖਦੇ ਹਨ, ਜਿਨ੍ਹਾਂ ਨੂੰ ਉਹ ਇਤਿਹਾਸਕ ਵਾਕਿਆਤ ਆਖਦੇ ਹਨ। ਮਹਾਨ ਵਾਕਿਆਤ ਰੂਹ ਦੇ ਹਨ ਅਤੇ ਮਨੁੱਖ ਦੀ ਆਪਣੀ ਸੁਰਤ ਵਿਚ ਪ੍ਰਗਟ ਹੁੰਦੇ ਹਨ। ਜਿੰਨੀ ਉੱਚੀ ਇਹ ਉਡਾਰੀ ਮਾਰਦੀ ਹੈ, ਉਨਾਂ ਹੀ ਵਧੇਰੇ ਜੀਵਨ ਸੱਚ ਦਾ ਭੇਦ ਪਾਉਂਦੀ ਹੈ। ਪ੍ਰਹਿਲਾਦ ਦੀ ਸੁਰਤ ਸਦਾ ਗਾਉਂਦੀ ਤੇ ਨੱਚਦੀ ਹੈ। ਪਰ ਜਦੋਂ ਲਾਲ ਥੰਮ ਉਸ ਦੇ ਸਾਹਮਣੇ ਸੀ ਅਤੇ ਉਸ ਨੂੰ ਜਫੀ ਪਾਉਣ ਲਈ ਕਿਹਾ ਗਿਆ ਸੀ, ਈਸਾ ਵਾਂਗ ਉਹ ਕਹਿ ਉਠਿਆ ਸੀ, "ਪਿਤਾ, ਜੇ ਤੇਰੀ ਰਜ਼ਾ ਹੈ, ਮੇਰੇ ਤੋਂ ਇਹ ਪਿਆਲਾ ਹਟਾ ਲੈ।" ਸੁਰਤ ਦੀ ਇਹ ਕੰਬਣੀ ਦਸਦੀ ਹੈ ਕਿ ਰੂਹ ਜੀਵਤ ਹੈ।

ਪਥਰਾਈ ਸੁਰਤ ਭਾਵੇਂ ਕਿੰਨੀ ਮਜ਼ਬੂਤ ਪਈ ਭਾਸੇ ਪਰ ਇਹ ਜ਼ਿੰਦਾ ਨਹੀਂ। ਅਤੇ ਆਮ ਤੌਰ ਤੇ ਉਨ੍ਹਾਂ ਦੀ ਸੁਰਤ, ਜੋ ਫੈਰੀਸੀਜ਼ ਅਤੇ ਯਹੂਦੀਆਂ ਵਾਂਗ ਧਨ ਦੌਲਤ ਅਤੇ ਜਬਰ ਨੂੰ ਪਿਆਰ ਕਰਦੇ ਹਨ, ਮਰ ਚੁੱਕੀ ਹੈ। ਆਮ ਤੌਰ ਤੇ ਧਰਮ ਸ਼ਾਸਤਰੀ ਮਾਹੌਲ ਰੂਹ ਦੀ ਚਮਕ ਨੂੰ ਮੱਧਮ ਪਾ ਦਿੰਦਾ ਹੈ। ਜਦੋਂ ਸੂਰਜ ਦੇ ਉਦੈ ਹੋਣ ਸਮੇਂ ਤੁਹਾਨੂੰ ਕੋਈ ਝਰਨਾਹਟ ਨਹੀਂ ਛਿੜਦੀ, ਜਦੋਂ ਤੁਸੀਂ ਕੁਦਰਤ ਅਤੇ ਮਨੁੱਖ ਵਿਚ ਖ਼ੁਦਾ ਨੂੰ ਮਿਲਣ ਲਈ ਛਾਲ ਨਹੀਂ ਮਾਰਦੇ, ਜਦੋਂ ਤੁਸੀਂ ਸੁੰਨ ਅਤੇ ਅਣਗੌਲਿਆ ਜੀਵਣ ਜਿਉਂਦੇ ਹੋ, ਤਾਂ ਤੁਹਾਡੀ ਸੁਰਤ ਮਰ ਚੁੱਕੀ ਹੈ ਅਤੇ ਆਮ ਤੌਰ ਤੇ ਪੇਸ਼ਾਵਰ ਪੁਜਾਰੀਆਂ ਅਤੇ ਉਪਦੇਸ਼ਕਾਂ ਦੀ ਸੁਰਤ ਮਰ ਚੁੱਕੀ ਹੈ। ਉਹ ਸੁਰਤ ਜੀਵਤ ਹੈ, ਉਸ ਦੇ ਪਿਆਰ ਦੀ ਸਪਿਰਟ ਨਾਲ ਜ਼ਿੰਦਾ ਹੈ।

"ਕਿਨਕਾ ਏਕ ਜਿਸੁ ਜੀਅ ਬਸਾਵੈ॥
ਤਾ ਕੀ ਮਹਿਮਾ ਗਨੀ ਨ ਆਵੈ ॥"

– ਸੁਖਮਨੀ (ਪੰਨਾ 262)

## 2. ਸਮਰੱਥ ਮਹਾਂ ਪੁਰਖ ਦੇ ਹੁਕਮ ਦਾ ਬੱਧਾ ਰੂਹਾਨੀ ਸੰਸਾਰ

ਸੁਰਤ ਨੂੰ, ਗੁਰੂ ਸਾਹਿਬਾਂ ਦੇ ਅਨੁਭਵ ਅਨੁਸਾਰ, ਕਈ ਲਸ਼ਕਰਾਂ ਦਾ ਸਾਥ ਅਤੇ ਵਿਅਕਤਿਤਵ ਪ੍ਰਾਪਤ ਹੈ। "ਮੈਂ",-"ਮਰਜ਼ੀ" "ਇੱਛਾ ਸ਼ਕਤੀ" ਇਕੋ ਹੀ ਹੈ ਅਤੇ ਜਦੋਂ ਇਹ ਮੁਹਿੰਮਾਂ ਤੇ ਅੱਗੇ ਵਧਦੀ ਹੈ ਜਿਵੇਂ ਕਿ ਸੀਜ਼ਰ, ਸਕੰਦਰ ਅਤੇ ਨੈਪੋਲੀਅਨ ਦੇ ਕੇਸ ਵਿਚ ਇਹ ਇਕੱਲੀ ਹੋਣ ਕਾਰਣ, ਬਹੁਤ ਬੁਰੀ ਤਰ੍ਹਾਂ ਪਤਨ ਵਿਚ ਡਿਗਦੀ ਹੈ। ਅਜਿਹੀ ਹਰੇਕ 'ਮੈਂ' ਜਿਸ ਨੂੰ ਪਿਛਲੇ ਲਸ਼ਕਰ ਦਾ ਪਤਾ ਨਹੀਂ, ਮਹਿਸੂਸ ਕਰਦੀ ਹੈ ਕਿ ਉਸ ਦਾ ਪਿਛਲਾ ਹਿੱਸਾ ਕੱਟ ਗਿਆ ਹੈ ਅਤੇ ਉਹ ਆਕਾਸ਼ ਵਿਚ ਕੱਟੀ ਪਤੰਗ ਵਾਂਗ ਡਾਵਾਂ ਡੋਲ ਫਿਰਦੀ ਪਈ ਹੈ ਅਤੇ ਸੁਰਤ ਉਹ 'ਮੈਂ' ਹੈ ਜਿਸ ਦੇ ਪਿਛੇ ਸਾਰਾ ਬੈਕੁੰਠ ਹੈ। ਉਹ ਮੈਂ ਧਰਤੀ ਤੇ ਵੀ ਬੈਕੁੰਠ ਦੀ ਸ਼ਕਤੀ ਰੱਖਦੀ ਹੈ ਅਤੇ ਇਸ ਦੇ ਸਾਰੇ ਕਾਰਜ ਚਮਤਕਾਰੀ ਹਨ ਅਤੇ ਰੂਹ ਦੇ ਵਿਕਾਸ ਵਿਚ ਕੇਵਲ ਸੱਚ ਇਤਿਹਾਸਕ ਵਾਕਿਆਤ ਹਨ। ਸਾਰੀ ਰਾਮਾਇਣ, ਖ਼ੂਬਸੂਰਤ ਹੈ, ਕਿਉਂਕਿ ਇਸ

ਵਿਚ ਹੰਕਾਰ ਦਾ ਚਰਿੱਤਰ ਚਿੱਤਰਨ ਹੈ। ਇਸ ਵਿਚ ਰਾਵਣ ਦੇ ਲਸ਼ਕਰ ਨਾਲੋਂ 'ਮੈਂ' ਕਟ ਚੁੱਕੀ ਹੈ ਅਤੇ ਰਾਮ ਚੰਦਰ ਦੇ ਲਸ਼ਕਰ ਵਜੋਂ 'ਮੈਂ' ਜੋੜੀ ਜਾ ਚੁੱਕੀ ਹੈ। ਨੇਤਸ਼ੇ, ਲਸ਼ਕਰ ਸਹਿਤ ਸੁਰਤ ਦੀ ਉੱਚਿਆਈ ਨੂੰ ਵਧਿਆ ਹੋਇਆ ਹਉਮੈਂ ਜਾਂ ਮਿਸਰ ਦੇ ਫੈਰੋਹਾਂ ਵਾਂਗ 'ਮੈਂ' ਦੀ ਆਕੜ ਨਾਲ ਭੁਲੇਖਾ ਖਾ ਜਾਂਦਾ ਹੈ। ਮਨੁੱਖ ਤਾਂ ਮਹਾਂ ਮਾਨਵ ਹੁੰਦਾ ਹੈ, ਜਦੋਂ ਇਸ ਦੀ ਸੁਰਤ ਨੇ ਆਪਣਾ ਪਿੱਛਾ ਵੇਖ ਲਿਆ ਹੋਵੇ ਅਤੇ ਆਵੇਸ਼ ਵਿਚ ਉਸ ਨਾਲ ਜੁੜਿਆ ਹੋਵੇ। ਮਨੁੱਖੀ ਇਤਿਹਾਸ ਵਿਚ ਮਹਾਂ ਮਾਨਵ ਥੋੜ੍ਹੇ ਹੀ ਹੋਏ ਹਨ। ਮਹਾਂ ਮਾਨਵ ਕੇਵਲ ਸੁਰਤ ਦੀ ਅਵੱਸਥਾ ਹੈ ; ਇਹ ਹਮੇਸ਼ਾਂ ਇਕ ਪੱਧਰ ਤੇ ਨਹੀਂ ਰਹਿ ਸਕਦੀ। ਮਹਾਂ ਮਾਨਵ ਚੇਤਨਤਾ ਦੀ ਅਵੱਸਥਾ ਹੈ, ਮਨੁੱਖ ਨਹੀਂ। ਮਹਾਂ ਮਾਨਵ ਵੀ ਇਕ ਨੀਚ ਜ਼ਾਲਮ ਹੈ ਜਦੋਂ ਉਹ ਆਪਣਾ ਪਿੱਛਾ ਨਹੀਂ ਵੇਖਦਾ ਸਗੋਂ ਲੋਕਾਂ ਦੀਆਂ ਖੋਪੜੀਆਂ ਤੇ ਚਲਦਾ ਆਪਣੇ ਵਿਨਾਸ਼ ਵੱਲ ਵਧਦਾ ਹੈ। ਸ਼ਿਵ, ਸੁਰਤ ਦੀ ਮੂਰਤੀ ਹਨ, ਮੌਤ ਜਿੰਨੇ ਸ਼ਕਤੀ ਸ਼ਾਲੀ, ਫਿਰ ਵੀ ਸਾਰੇ ਵਿਸ਼ਵ ਦੇ ਜੀਵਨ ਦੀ ਖ਼ੁਸ਼ੀ ਨਾਲ ਨੱਚ ਉਠਦੇ ਹਨ।

ਕਮਜ਼ੋਰੀ ਤਾਂ ਸੰਸਾਰ ਵਿਚ ਇਕੱਲਿਆਂ ਹੋਣ ਦੀ ਹੈ, ਭਾਵੇਂ ਕਮਜ਼ੋਰ ਵਿਅਕਤੀ ਦੀਆਂ ਬਾਹਾਂ ਵਿਚ ਕਿੰਨਾ ਵੀ ਬਲ ਹੋਵੇ। ਉਹ ਦਿਨ ਆ ਜਾਂਦਾ ਹੈ, ਜਦੋਂ ਹਵਾਵਾਂ ਪੱਛਮ ਨੂੰ ਵਗਦੀਆਂ ਹਨ ਜਦੋਂ ਉਹ ਉਨ੍ਹਾਂ ਨੂੰ ਪੂਰਬ ਨੂੰ ਵਗਣ ਲਈ ਕਹਿੰਦਾ ਹੈ ਅਤੇ ਜੇ ਸੋਨੇ ਨੂੰ ਹੱਥ ਪਾਉਂਦਾ ਹੈ ਤਾਂ ਉਹ ਮਿੱਟੀ ਹੋ ਜਾਂਦਾ ਹੈ, ਭਾਵੇਂ ਥੋੜ੍ਹਾ ਚਿਰ ਪਹਿਲਾਂ ਹੀ ਉਸ ਦੀ ਛੋਹ ਨਾਲ ਮਿੱਟੀ ਸੋਨਾ ਬਣ ਜਾਂਦੀ ਸੀ। ਉਹ ਮਿੱਤਰਾਂ ਤੋਂ ਸਹਾਇਤਾ ਮੰਗੀ ਜਾਂਦਾ ਹੈ, ਪਰ ਵੇਖਦਾ ਹੈ ਕਿ ਉਹ ਉਸ ਦੇ ਦੁਸ਼ਮਣ ਹਨ। ਹਰ ਸ਼ੈਅ ਉਸ ਦੇ ਵਿਰੁਧ ਹੋ ਜਾਂਦੀ ਹੈ ਜਦੋਂ ਕਿ ਥੋੜਾ ਚਿਰ ਪਹਿਲਾਂ ਸਭ ਉਸ ਦੇ ਹੱਕ ਵਿਚ ਸਨ। ਇਹ ਕਮਜ਼ੋਰੀ ਹੈ। ਸੇਂਟ ਹੈਲਿਨਾ ਦਾ ਨੈਪੋਲੀਅਨ ਕਦੇ ਵੀ ਸ਼ਕਤੀਸ਼ਾਲੀ ਨਹੀਂ ਸੀ, ਕਿਉਂਕਿ ਜੇ ਉਹ ਸ਼ਕਤੀਸ਼ਾਲੀ ਹੁੰਦਾ ਤਾਂ ਉਹ ਸੇਂਟ ਹੈਲਿਨਾ ਨੂੰ ਇਸ ਧਰਤੀ ਤੇ ਹੀ ਸਵਰਗ ਬਣਾ ਦਿੰਦਾ। ਲੋਕ ਵਾਟਰਲੂ ਦੀ ਜਿੱਤ ਨੂੰ ਚੇਤੇ ਨਾ ਰੱਖਦੇ, ਸਗੋਂ ਸੇਂਟ ਹੈਲਿਨਾ ਦੇ ਵਾਸੀਆਂ ਦੀ ਜਿੱਤ ਨੂੰ। ਰੂਹ ਦੇ ਟਿਕਾਓ ਦੇ ਏਕਾਂਤ ਦੀ ਜਿੱਤ। ਸੇਂਟ ਹੈਲਿਨਾਂ ਇਕ ਹੋਰ ਮੱਕਾ ਹੁੰਦਾ। ਈਸਾ ਨੇ ਨੈਪੋਲੀਅਨ ਦੀ ਜਿੱਤ ਵਰਗੀ ਜਿੱਤ ਪ੍ਰਾਪਤ ਨਹੀਂ ਕੀਤੀ। ਉਸ ਨੂੰ ਹਾਰ ਹੋਈ, ਉਸ ਦੇ ਜਿਉਂਦੇ, ਲੋਕਾਂ ਨੇ ਉਸ ਤੇ ਥੁਕਿਆ। ਉਸ ਨੂੰ ਪਾਉਣ ਲਈ ਵੱਡਾ ਕਰਾਸ ਦਿੱਤਾ। ਪਰ ਯੂਰੋਸ਼ਲਮ ਦੀ ਵਡਿਆਈ ਕਿੰਨੀ ਹੋਈ ਹੈ। ਯੂਰੋਸ਼ਲਮ ਦਾ ਸੇਂਟ ਹੈਲਿਨਾ ਨਾਲ ਟਾਕਰਾ ਕਰੋ। ਇਹ ਉਸ ਸ਼ਕਤੀ ਵਿਚ ਜੋ ਅੰਤਰਮੁੱਖੀ ਹੈ ਅਤੇ ਨਿਰਸੰਦੇਹ ਕਮਜ਼ੋਰੀ ਹੈ ਅਤੇ ਉਸ ਸ਼ਕਤੀ ਵਿਚ ਜੋ ਅੰਦਰਮੁੱਖੀ ਹੈ ਅਤੇ ਨਿਰਸੰਦੇਹ ਸ਼ਕਤੀਸ਼ਾਲੀ ਹੈ, ਫ਼ਰਕ ਹੈ। ਨੈਤਸ਼ੇ, ਵਿਚਾਰਾਂ ਦੀ ਉਲਝਣ ਵਿਚ, ਆਪਣੇ ਮਹਾਂ ਮਾਨਵ ਨੂੰ ਨੈਪੋਲੀਅਨ, ਸਕੰਦਰ ਜਾਂ ਸੀਜ਼ਰ ਦੀ ਅਥਾਹ ਸ਼ਕਤੀ ਵਾਲਾ ਬਣਾਉਂਦਾ ਹੈ, ਪਰ ਉਸ ਦਾ ਮਹਾਂ ਮਾਨਵ ਉਸ ਪਹਾੜ ਵਰਗਾ ਹੈ, ਜੋ ਬਾਰਸ਼, ਬਰਫ਼, ਹਵਾ ਅਤੇ ਬਿਜਲੀ ਦੀ ਖ਼ੁਰਾਕ ਹੈ।

ਗੁਰੂ ਸਾਹਿਬ ਦੀ ਮਹਾਂ ਮਾਨਵ (ਬ੍ਰਹਮ ਗਿਆਨੀ) ਸ਼ਕਤੀਸ਼ਾਲੀ ਮਨੁੱਖ ਦਾ ਆਵਾਹਨ ਕਰਦੇ ਹਨ। ਪਰ ਇਹ ਸ਼ਕਤੀ, ਅਗੇ ਦਿਆਂ, ਪਿਛੇ ਦਿਆਂ ਅਤੇ ਮਨੁੱਖ ਦੇ ਅੰਦਰਲੇ ਦੇ ਲਸ਼ਕਰਾਂ ਦੇ ਨਿਰੰਤਰ ਸੰਬੰਧ ਦੀ ਹੈ। ਇਹ ਸਿਮਰਨ ਦੀ ਯਾਦ ਦੀ ਸ਼ਕਤੀ ਹੈ। 'ਮੈਂ' ਨਹੀਂ 'ਉਹ' ਮੇਰੇ ਲਈ ਲੜਦਾ ਹੈ, ਫੂਲਾ ਸਿੰਘ ਨੇ ਕਿਹਾ। ਉਸ ਨੇ ਬੱਚੇ ਵਾਂਗ ਅਰਦਾਸ ਕੀਤੀ

ਜਦੋਂ ਸੈਦੋ ਵਿਚ ਪਠਾਨਾਂ ਦੀਆਂ ਢਾਣੀਆਂ ਵਿਚਾਲੇ ਘਿਰ ਗਿਆ ਸੀ। ਇਹ ਕਿਸੇ ਅਣਡਿੱਠੇ ਰੱਬ ਵੱਲ ਅਰਦਾਸ ਨਹੀਂ ਸੀ। ਗੁਰੂ ਗੋਬਿੰਦ ਸਿੰਘ, ਲਸ਼ਕਰਾਂ ਦਾ ਸਰਦਾਰ, ਅੰਗ-ਸੰਗ ਸੀ ਅਤੇ ਸਿੱਖ ਨੇ ਉਸ ਨੂੰ ਪੁਕਾਰਿਆ। ਸਿੱਖਾਂ ਦੀ ਉਸ ਦਿਨ ਰੂਹਾਨੀ ਜਿੱਤ ਹੋਈ। ਉਹ ਮੁਠੀ ਭਰ ਸਨ। ਅਤੇ ਇਹ ਕਿਹਾ ਜਾਂਦਾ ਹੈ ਕਿ ਪਠਾਣ ਇਹ ਕਹਿੰਦੇ ਹਨ ਕਿ ਹਰੇਕ ਪਠਾਣ ਨੇ ਵੇਖਿਆ ਹੈ ਕਿ ਉਹ ਫੂਲਾ ਸਿੰਘ ਵਰਗੇ ਦਸ ਸਿੱਖਾਂ ਨਾਲ ਘਿਰਿਆ ਹੋਇਆ ਹੈ, ਜਿਨ੍ਹਾਂ ਨੇ ਖੁਲੀਆਂ ਬਾਹਾਂ ਵਾਲੇ ਨੀਲੇ ਕੁੜਤੇ ਅਤੇ ਅਕਾਲੀਆਂ ਵਾਲੀਆਂ ਲੰਮੀਆਂ ਨੀਲੀਆਂ ਨੋਕਦਾਰ ਪੱਗਾਂ ਬੰਨ੍ਹੀਆਂ ਹੋਈਆਂ ਹਨ ਅਤੇ ਅਕਾਲ, ਅਕਾਲ ਗਜਾ ਰਹੇ ਹਨ। ਫੂਲਾ ਸਿੰਘ ਨਿਹੰਗ ਇਕ ਸ਼ਬਦ ਨਾਲ ਹੀ 'ਏਕ' ਤੋਂ 'ਅਨੇਕ' ਹੋ ਸਕਦਾ ਸੀ। ਇਹ ਸੱਚ ਮੁੱਚ ਇਕ ਬ੍ਰਹਮਗਿਆਨੀ ਦੀ ਸੁਰਤ ਦੀ ਚੇਤਨਤਾ ਦੇ ਲੱਛਣ ਹਨ। ਇਹ ਵਾਕਿਆਤ ਆਪਣੇ ਆਪ ਵਿਚ ਬਹੁਤ ਮਾਮੂਲੀ ਲਗਦੇ ਹਨ, ਸੈਦੋ ਵੀ ਵਾਟਰਲੂ ਬਣ ਸਕਦਾ ਸੀ, ਅਜਿਹੇ ਸੈਂਕੜੇ ਹਨ ਵੀ। ਪਰ ਉਨ੍ਹਾਂ ਆਮ ਬੱਦਲਾਂ ਵਿਚਲੀ ਬਿਜਲੀ ਦੀ ਲਿਸ਼ਕ ਹੀ ਸਾਡੇ ਲਈ ਮਹੱਤਵ ਪੂਰਨ ਹੈ ਅਤੇ ਇਹੀ ਚਮਕ ਖ਼ੁਦਾ ਨੂੰ ਜਾਂ ਨਿਜੀ ਸੱਚ ਨੂੰ ਲਭਣ ਵਾਲਿਆਂ ਵਾਸਤੇ ਮਹੱਤਵਪੂਰਨ ਹੈ।

ਕਿਹਾ ਜਾਂਦਾ ਹੈ ਉਨ੍ਹਾਂ ਸੰਤਾਂ ਨੇ ਅਹੰਕਾਰ 'ਮੈਂ' ਨੂੰ ਨਿੰਦਿਆ ਹੈ। ਪਰੰਤੂ ਗੁਰੂ ਸਾਹਿਬ ਕਹਿੰਦੇ ਹਨ ਕਿ 'ਮੈਂ' ਹਉਮੈ ਰੋਗ ਦਾ ਇਲਾਜ ਹੈ। ਇਹ 'ਮੈਂ' ਨਾਲ ਹੀ ਹਉਮੈ ਤੋਂ ਉੱਚਾ ਉੱਠਦਾ ਹੈ। ਹੋਰ ਕੋਈ ਰਾਹ ਨਹੀਂ। ਜਦੋਂ ਇਹ ਲਸ਼ਕਰ ਨਾਲ ਇਕਮਿਕ ਹੋ ਜਾਂਦਾ ਹੈ, ਇਹ ਉੱਚਾ ਉਠ ਜਾਂਦਾ ਹੈ। ਆਪਣੇ ਤਣੇ ਤੇ ਖੜੇ ਕੰਵਲ ਦੀ ਸਫ਼ੇਦ 'ਮੈਂ' ਸੁੰਦਰ ਹੈ, ਮਨੁੱਖ ਦੀ ਮੈਂ ਕਿਵੇਂ ਅਸੁੰਦਰ ਹੋ ਸਕਦੀ ਹੈ ? ਇਹ ਕੇਵਲ ਸਾਰਿਆਂ ਤੋਂ ਵੱਖਰੇ ਹੋਣ ਦੇ ਪਾਪ ਨਾਲ ਲਿਬੜੀ ਹੋਈ ਹੈ। ਇਸ ਦੇ ਅਨੰਤਤਾ ਵਿਚ ਧੋਤੇ ਜਾਣ ਦੀ ਲੋੜ ਹੈ। ਜੀਵਨ ਦੀ ਡੋਡੀ, ਇਸ 'ਮੈਂ' ਤੋਂ ਜੀਵਨ ਦਾ ਰੁੱਖ ਬਣਦਾ ਹੈ। ਸਾਨੂੰ ਇਸ ਨੂੰ ਫੁਲ ਵਾਂਗ ਸੁੰਦਰ ਤੇ ਨਾਜ਼ਕ ਬਣਾਉਣ ਦੀ ਲੋੜ ਹੈ। ਜਦੋਂ 'ਮੈਂ' ਸੁੰਦਰ ਹੋ ਜਾਂਦੀ ਹੈ ਇਹ 'ਮੈਂ' ਨਹੀਂ ਰਹਿੰਦੀ। ਪਰ ਕਈ ਦਿਲਕਸ਼ ਵਹਿਮ ਹਨ, ਜਿਨ੍ਹਾਂ ਕਾਰਣ ਟੁੱਟੀ 'ਮੈਂ' ਫਿਰ ਪੂਰਣ ਹੋ ਜਾਂਦੀ ਹੈ। ਮੈਂ ਕਈ ਮਹੀਨੇ ਬਿਸਤਰੇ ਤੇ ਪਿਆ ਰਿਹਾ, ਕਹਿੰਦੇ ਹਨ ਬੀਮਾਰੀ ਕਾਰਣ, ਮੈਂ ਹੁਣ ਟੁੱਟੀ ਸੂਰਤ ਨੂੰ ਵੇਖਦਾ ਹਾਂ, ਜਿਸ ਦਾ ਕੋਈ ਇਲਾਜ ਨਹੀਂ ਸੀ। 'ਮੈਂ' ਮਰ ਰਿਹਾ ਸਾਂ। ਇਕ ਆਦਮੀ ਨੇ ਮੈਨੂੰ ਸੇਬ ਖ਼ਰੀਦ ਕੇ ਲਿਆ ਦਿੱਤਾ, ਇਹ ਲਾਲ ਕਸ਼ਮੀਰੀ ਸੇਬ ਸੀ। ਮੈਂ ਖਾਧਾ ਅਤੇ ਮੈਂ ਜਿਵੇਂ ਕਦੇ ਬੀਮਾਰ ਹੀ ਨਹੀਂ ਸਾਂ। ਸੇਬ ਦੇ ਰਸ ਵਿਚ ਸਾਧੂ ਦੀਆਂ ਸ਼ੁਭ ਇੱਛਾਵਾਂ ਸਨ ਕਿ ਮੈਂ ਵੱਲ ਹੋ ਜਾਵਾਂ। ਮੈਂ ਅੰਮ੍ਰਿਤਸਰ, ਹਰਿਮੰਦਰ ਸਾਹਿਬ ਕਦੇ ਕਦੇ ਹੀ ਜਾਂਦਾ ਹਾਂ। ਪਰ ਇਕ ਵਾਰੀ, ਬੜੀ ਦੇਰ ਪਿੱਛੋਂ ਜਦੋਂ ਉਹ ਮੈਨੂੰ ਉਥੇ ਲੈ ਗਿਆ, ਮੈਂ ਮਹਿਸੂਸ ਕੀਤਾ ਕਿ ਮੈਂ ਉਸ ਮੰਡਲ ਵਿਚ ਦਾਖ਼ਲ ਹੋ ਗਿਆ ਹਾਂ, ਜਿਹੜਾ ਮੈਂ ਕਦੇ ਨਹੀਂ ਸੀ ਵੇਖਿਆ। ਮੇਰੇ ਮਸਤਕ ਨੇ, ਉਸ ਅਜੂਬੇ ਦੇ ਫ਼ਰਸ਼ ਦੇ ਮੁਤਬਰਕ ਸੰਗਮਰਮਰ ਨੂੰ ਛੋਹਿਆ ਅਤੇ ਮੇਰੀ ਰੂਹ ਇਸ ਧਰਤੀ ਤੋਂ ਉਪਰ ਉਠ ਗਈ। ਸਾਲਾਂ ਬੱਧੀ ਮੈਂ ਇਹ ਸੋਚਦਾ ਰਿਹਾ ਕਿ ਮੈਂ ਉਸ ਦਾ ਸਾਂ, ਪਰ ਉਸ ਰਾਤ ਮੈਂ ਵੇਖਿਆ ਕਿ ਉਸ ਲਮਹੇ ਤੋਂ ਪਹਿਲਾਂ ਮੈਂ ਕਦੇ ਵੀ ਉਸ ਦਾ ਨਹੀਂ ਸਾਂ। ਮੇਰਾ ਸਿਰਫ਼ ਖ਼ਿਆਲ ਹੀ ਸੀ ਕਿ ਮੈਂ ਉਸ ਦਾ ਸਾਂ, ਉਸ ਦਾ ਹੋਣ ਦੀ ਅਸਲੀ ਝਰਨਾਹਟ ਮੈਨੂੰ ਉਦੋਂ ਮਿਲੀ ਜਦੋਂ ਮੈਂ ਇਕ ਹਨੇਰੀ ਰਾਤ ਹਰਿਮੰਦਰ ਸਾਹਿਬ ਗਿਆ। ਸੰਗਮਰਮਰ ਦੇ ਫ਼ਰਸ਼ ਦੀ ਛੋਹ ਨਾਲ ਮੇਰੀ ਰੂਹ ਉਪਰ ਨੂੰ ਉਠੀ। ਅਤੇ ਜਦੋਂ ਕੋਈ ਡਿਗਦਾ ਹੈ,

ਸੰਭਵ ਹੈ ਕਿ ਉਸ ਨੂੰ ਕਈ ਮਹੀਨੇ ਅਤੇ ਸਾਲ ਇਹ ਪਤਾ ਹੀ ਨਾ ਹੋਵੇ ਕਿ ਉਹ ਕਿਥੇ ਡਿਗਾ ਹੈ, ਅਤੇ ਕੀ ਉਹ ਡਿਗਾ ਵੀ ਹੈ ; ਪਰ ਜਦੋਂ ਉਹ ਪਿਆਰ ਦੇ ਕਿਸੇ ਅਚੰਬੇ ਨੂੰ ਮੁੜ ਵੇਖਦਾ ਹੈ ਅਤੇ ਗੜ੍ਹ ਵਿਚੋਂ ਬਾਹਰ ਕਢਿਆ ਜਾਂਦਾ ਹੈ ਤਾਂ ਉਸ ਨੂੰ ਅਨੁਭਵ ਹੁੰਦਾ ਹੈ ਕਿ ਉਹ ਅਚੇਤ ਹੀ ਕਿੱਡੇ ਵੱਡੇ ਅਪਮਾਨ ਵਿਚ ਫਿਸਲਿਆ ਸੀ ਅਤੇ ਉਥੇ ਹੀ ਰਿਹਾ ਹੈ ਜਦੋਂ ਕਿ ਸਾਰਾ ਸਮਾਂ ਉਹ ਇਹ ਮਹਿਸੂਸ ਕਰਦਾ ਰਿਹਾ ਸੀ ਕਿ ਉਹ ਬਹੁਤ ਵਧੀਆ ਹਾਲਤ ਵਿਚ ਹੈ, ਜਦੋਂ ਕਿ ਵਾਸਤਵ ਵਿਚ ਉਹ ਨਹੀਂ ਸੀ। ਤੁਸਾਂ ਇਹ ਵੇਖਿਆ ਹੋਵੇਗਾ ਕਿ ਅਸੀਂ ਹਰ ਰੋਜ਼ ਖਾਂਦੇ ਹਾਂ, ਹਰ ਰੋਜ਼ ਨਹਾਉਂਦੇ ਹਾਂ ਅਤੇ ਸਾਲਾਂ ਬੱਧੀ ਅਸੀਂ ਮਹਿਸੂਸ ਕਰਦੇ ਹਾਂ ਕਿ ਇਹ ਸਭ ਕੁਝ ਠੀਕ ਠਾਕ ਹੈ, ਪਰ ਇਕ ਦਿਨ ਅਸੀਂ ਉਹ ਖਾਂਦੇ ਹਾਂ, ਜੋ ਅਸੀਂ ਪਹਿਲਾਂ ਕਦੇ ਨਹੀਂ ਖਾਧਾ ਹੁੰਦਾ, ਅਸੀਂ ਅਜਿਹਾ ਇਸ਼ਨਾਨ ਕਰਦੇ ਹਾਂ ਜਿਹੋ ਜਿਹਾ ਪਹਿਲਾਂ ਕਦੇ ਨਹੀਂ ਕੀਤਾ ਹੁੰਦਾ ਅਤੇ ਅਸੀਂ ਅਜਿਹੀ ਖ਼ੁਸ਼ੀ ਮਹਿਸੂਸ ਕਰਦੇ ਹਾਂ ਜਿਹੋ ਜਿਹੀ ਪਹਿਲਾਂ ਕਦੇ ਨਹੀਂ ਕੀਤੀ ਹੁੰਦੀ। ਇਹ ਸਾਰਾ ਫਰਕ ਸਾਡੇ ਆਪੇ ਨੂੰ ਜਗਾ ਦਿੰਦਾ ਹੈ ਅਤੇ ਅਸੀਂ ਫਿਰ ਸੌਂ ਜਾਂਦੇ ਹਾਂ। ਸਾਡੇ ਵਿਚੋਂ ਬਹੁਤ ਸਾਰਿਆਂ ਲਈ ਇਹ ਨੀਂਦਰ ਹੈ, ਲੰਮੀ ਨੀਂਦਰ ਅਤੇ ਬਹੁਤ ਸਾਲਾਂ ਬਾਅਦ ਇਕ ਲਮਹੇ ਲਈ ਜਾਗਣਾ ਅਤੇ ਵੇਖਣਾ ਕਿ ਅਸੀਂ ਗੁਰੂ ਸਾਹਿਬਾਂ ਦੇ ਉਪਦੇਸ਼ ਨੂੰ ਭੁਲ਼ ਚੁੱਕੇ ਹਾਂ। ਪਰ ਵਧੇਰੇ ਵਿਕਸਤ ਲਈ ਤਾਂ ਇਹ ਮਹਾਂ ਸੁਚੇਤਤਾ ਹੈ। ਉਹ ਪੁਜਾਰੀ ਕੋਲੋਂ ਨੱਠ ਲੈਂਦੇ ਹਨ ਅਤੇ ਘੰਟਿਆਂ ਬੱਧੀ ਵੇਸਵਾ ਪਾਸ ਖੜੇ ਉਸ ਨੂੰ ਵੇਖਦੇ ਰਹਿੰਦੇ ਹਨ। ਇਹ ਨਹੀਂ ਕਿ ਕਿਸੇ ਵਿਸ਼ੇਸ਼ ਪੱਖ ਤੋਂ ਉਹ ਇਕ ਨੂੰ ਨਫ਼ਰਤ ਕਰਦੇ ਅਤੇ ਦੂਜੇ ਨੂੰ ਪਿਆਰ ਕਰਦੇ ਹਨ, ਸਗੋਂ ਉਹ ਇਸ ਵਚਿੱਤਰ ਕਾਰਜ ਤੋਂ ਸੁਖ ਮਹਿਸੂਸ ਕਰਦੇ ਹਨ। ਕਿਸੇ ਕਿਸਮ ਦੀ ਕਠੋਰਤਾ ਸੁਰਤ ਵਿਚ ਜ਼ਹਿਰ ਭਰ ਦੇਂਦੀ ਹੈ। ਸੁਰਤ ਹੀ ਜੀਵਨ ਹੈ, ਅਤੇ ਇਕੋ ਜਿਹਾ ਨਿਤਕਰਮ, ਜਾਂ ਵਿਚਾਰਾਂ ਜਾਂ ਸਿਧਾਂਤਾਂ ਦੀ ਕਟੜਤਾ ਇਸ ਨੂੰ ਪਥਰਾ ਦਿੰਦੀ ਹੈ। ਇਥੋਂ ਤਕ ਕਿ ਨਿਸ਼ਚਿਤ ਆਦੇਸ਼ਾਂ ਦਾ ਨਿਯਮਬੱਧ ਸਦਾਚਾਰ ਵੀ ਮਾਰੂ ਹੈ। ਇਸ ਲਈ ਸੁਰਤ ਵਾਲਾ ਮਨੁੱਖ, ਜਿਸ ਤਰ੍ਹਾਂ ਮੈਂ ਉਪਰ ਹਵਾਲਾ ਦਿੱਤਾ ਹੈ, ਜੀਵਨ ਵਾਂਗ ਬਦਲਦਾ ਤਰਲ ਅਤੇ ਸਰਗਰਮ ਹੈ। ਗੁਰੂ ਅਰਜਨ ਦੇਵ ਕਹਿੰਦੇ ਹਨ ਜੋ ਆਪਣੇ ਆਪ ਨੂੰ ਅਥਰੂਆਂ ਵਿਚ ਨਹੀਂ ਢਾਲ ਸਕਦਾ, ਅਨੰਦ, ਹਮਦਰਦੀ ਅਤੇ ਸ਼ੁਕਰਾਨੇ ਦੇ ਅਥਰੂਆਂ ਵਿਚ, ਉਹ ਕਿਵੇਂ ਸੱਚ ਖੰਡ ਵਿਚ ਜਾ ਸਕਦਾ ਹੈ ? ਸੁਰਤ ਵਾਲੇ ਮਨੁੱਖ ਵਿਚ, ਸੁੰਨ, ਨਿਰਜਿੰਦ ਮਕਾਨਕੀ ਪ੍ਰਣਾਲੀ ਜੋ ਮਨੁੱਖਾਂ ਨੂੰ ਪਦਾਰਥਾਂ ਵਾਂਗ ਸਮਝਦੀ ਹੈ ਅਤੇ ਹਰੇਕ ਨਾਲ ਇਕੋ ਜਿਹਾ ਵਿਹਾਰ ਕਰਦੀ ਹੈ, ਪ੍ਰਤਿ ਕੋਈ ਸਹਿਨਸ਼ੀਲਤਾ ਨਹੀਂ। ਸੁਰਤ ਵਾਲਾ ਮਨੁੱਖ ਅਧਿਆਤਮਵਾਦੀ ਨਾਲੋਂ ਵਖਰਾ ਇਕ ਮਹਾਨ ਕਲਾਕਾਰ ਹੈ। ਉਸ ਪਾਸ ਪੂਰਨ ਵਿਕਸਿਤ ਸੁਹਜ ਪੂਰਨ ਸ਼ਖ਼ਸੀਅਤ ਹੈ ਅਤੇ ਜਿਵੇਂ ਕਿ ਕਵੀ ਸੋਚਦਾ ਹੈ, "ਮੈਨੂੰ ਅਲੰਕਾਰ ਦੇਣ ਲਈ" ਸੰਸਾਰ ਮੌਜੂਦ ਹੈ। ਸਿੱਖ ਲਈ ਇਹ ਸੰਸਾਰ ਉਸ ਦੀ ਸੁਰਤ ਨੂੰ ਉੱਚਿਆਂ ਉਠਣ ਲਈ ਮਹਿਬੂਬ ਦੀ ਝਰਨਾਹਟ ਤੇ ਸਰਸਰਾਹਟ ਦੇਣ ਲਈ ਹੈ, ਉਹ ਆਪਣੀ ਰੂਹਾਨੀਅਤ ਸਹਿਤ ਹਵਾ ਵਿਚ ਡੋਡੀ ਤੇ ਪੂਰੇ ਖਿੜੇ ਲਹਿਰਾ ਰਹੇ ਕੰਵਲ ਵਾਂਗ ਹਿਲਦਾ ਰਹੇ।

ਗੁਰੂ ਨਾਨਕ ਅਨੁਸਾਰ, ਰੂਹ ਦਾ ਜੀਵਨ ਸਵਰਗੀ ਦਾਤ ਹੈ, ਇਹ ਤਾ ਇਸ ਹਨੇਰੇ ਸੰਸਾਰ ਵਿਚ ਗਿਆਨ ਦੇ ਪ੍ਰਕਾਸ਼ ਲਈ ਭੇਜੇ ਮਹਾਂ ਪੁਰਖ ਨੂੰ ਅਧਿਕਾਰ ਸੌਂਪਣਾ ਹੈ। ਇਕ ਛੋਟਾ

ਜਿਹਾ ਮਨੁੱਖ, ਜਿਸ ਨੂੰ ਇਹ ਅਧਿਕਾਰ ਪ੍ਰਾਪਤ ਹੋਵੇ, ਜੇ ਚਾਹੇ, ਤਾਂ ਕਿਸੇ ਨੂੰ ਪ੍ਰਤਿਭਾ, ਰੂਹ ਦਾ ਸੁਖ ਅਤੇ ਪਿਆਰ ਬਖ਼ਸ਼ ਸਕਦਾ ਹੈ। ਉਹ ਪਾਪ ਮਾਫ਼ ਕਰ ਸਕਦਾ ਹੈ। ਉਹ ਦੇਵਤਿਆਂ ਦੀ ਸਾਰੀ ਸ਼ਕਤੀ ਨੂੰ ਬੁਲਾ ਕੇ ਉਸ ਦੇ ਪਿਛਲੇ ਗੁਨਾਹਾਂ ਦਾ ਨਾਸ ਕਰ ਸਕਦਾ ਹੈ। ਰੂਹ ਦਾ ਜੀਵਨ ਵਹਿਮਾਂ ਭਰਮਾਂ ਦੇ ਗ਼ੁਲਾਮਾਂ ਨੂੰ ਮੁਕਤੀ ਦਾਨ ਕਰ ਸਕਦਾ ਹੈ ਅਤੇ ਤਿੰਨ ਜਹਾਨਾਂ ਦੇ ਦੁੱਖੀ ਬਾਦਸ਼ਾਹਾਂ ਨੂੰ ਸ਼ਾਂਤ, ਕਿਸੇ ਗ਼ਰੀਬ ਵਾਲੀ ਖ਼ੁਸ਼ੀ ਬਖ਼ਸ਼ ਸਕਦਾ ਹੈ। ਅਤੇ ਕਿਸੇ ਗ਼ਰੀਬ ਨੂੰ ਆਪਣੇ ਆਪ ਵਿਚ ਅਜਿਹਾ ਸੁਖ ਦੇ ਸਕਦਾ ਹੈ, ਜਿਵੇਂ ਕਿ ਉਹ ਸਾਰੇ ਸੰਸਾਰ ਦਾ ਬਾਦਸ਼ਾਹ ਹੋਵੇ।

# 9. ਸ਼ਮਸ਼ੀਰ-ਏ-ਗੁਰੂ ਗੋਬਿੰਦ ਸਿੰਘ

ਹਰੇਕ ਸਿੱਖ ਨੂੰ ਉਸ ਦੀ ਕਿਰਪਾਨ ਪਾਉਣੀ ਪੈਂਦੀ ਹੈ, ਆਪਣੀ ਨਹੀਂ। ਕਿਰਪਾਨ ਤਾਂ ਗੁਰੂ ਦੀ ਬਖ਼ਸ਼ੀਸ਼ ਹੈ। ਇਹ ਹਮਲੇ ਜਾਂ ਬਚਾਓ ਦਾ ਹਥਿਆਰ ਨਹੀਂ; ਇਹ ਤਾਂ ਗੁਰੂ ਦੇ ਪਿਆਰ ਨਾਲ ਫੌਲਾਦੀ ਹੋਈ ਦਿਲ ਦੀ ਬਾਤ ਹੈ। ਸਿੱਖ ਦਾ ਦਿਲ ਕਿਰਪਾਨ ਵਰਗਾ ਹੋਣਾ ਚਾਹੀਦਾ ਹੈ। ਇਹ ਇਕ ਬਹੁਤ ਜ਼ਿਆਦਾ ਭਾਵਕ ਰੂਹ ਦਾ ਚਿੰਨ੍ਹ ਹੈ।

ਕਿਰਪਾਨ ਬਹੁਤ ਤੇਜ਼ੀ ਨਾਲ ਕਾਟ ਕਰਦੀ ਹੈ, ਪਰ ਦਿਲ ਅੱਖ-ਝਪੱਕੇ ਵਿਚ ਅਜਿਹਾ ਕਰ ਸਕਦਾ ਹੈ। ਅਨੋਖੀ ਸ਼ੂੰਨਤਾ ਸਹਿਤ ਆਮ ਲੋਕਾਂ ਦੀ ਭੇਡ ਚਾਲ, ਜਿਨ੍ਹਾਂ ਪਾਸ ਬਾਜ਼ਾਂ ਵਾਂਗ ਉੱਡਣ ਦੀ ਸ਼ਕਤੀ ਨਹੀਂ, ਗੁਰੂ ਗੋਬਿੰਦ ਸਿੰਘ ਦੀ ਕਿਰਪਾਨ ਨਾਲ ਨਹੀਂ ਰਹਿ ਸਕਦੇ। ਇਹ ਤਾਂ ਗੁਰੂ ਦੇ ਸਿੱਖ ਦੀ ਅਜੀਬ ਸ਼ਖ਼ਸੀਅਤ ਦਾ ਚਿੰਨ੍ਹ ਹੈ। ਜੋ ਕੋਈ ਹਾਰ ਨਹੀਂ ਮੰਨਦੀ, ਮਾਯੂਸ ਨਹੀਂ ਹੁੰਦੀ, ਉਹ ਸ਼ਖ਼ਸੀਅਤ, ਜਿਸ ਦੀ ਆਸ ਨਹੀਂ ਟੁਟਦੀ, ਜਿਸ ਦੀ ਰੂਹਾਨੀ ਚਮਕ ਕਦੇ ਨਹੀਂ ਘਟਦੀ। ਗੁਰੂ ਗੋਬਿੰਦ ਸਿੰਘ ਕਹਿੰਦੇ ਹਨ "ਸਵਾ ਲਾਖ ਸਿਓਂ ਏਕ ਲੜਾਊਂ"। ਇਹ ਰੌਸ਼ਨ ਮਨ ਦਾ ਅਧਿਕਾਰ ਖੇਤਰ ਹੈ। ਪੂਰੀ ਤਰ੍ਹਾਂ ਭਾਵੁਕ ਅਤੇ ਵਿਕਸਤ ਬੁੱਧੀ ਸੁਭਾਵਿਕ ਹੀ ਬਹੁਤ ਗ਼ਾਲਬ ਆ ਜਾਂਦੀ ਹੈ। ਇਥੋਂ ਤਕ ਕਿ ਇਹ ਸਥੂਲ ਰੂਪ ਵਿਚ ਵੀ ਬਹੁਤ ਮਨਮੋਹਕ ਤੇ ਦਿਲਕਸ਼ ਹੋ ਜਾਂਦੀ ਹੈ। ਇਹ ਸ਼ਮ੍ਹਾਂ ਦੀ ਲਾਟ ਵਾਂਗੂ ਆਪਣੇ ਦੁਆਲੇ ਪਰਵਾਨੇ ਇਕੱਠੇ ਕਰ ਲੈਂਦੀ ਹੈ। ਰੂਹਾਨੀ ਪਰਮ-ਮਨੁੱਖ ਦੀ ਹੋਂਦ ਲੱਖਾਂ ਤੇ ਕਾਬੂ ਪਾ ਸਕਦੀ ਹੈ। ਉਹ ਮਨ ਹੀ ਕੀ ਹੈ, ਜਿਸ ਵਿਚ ਬਿਜਲੀ ਅਤੇ ਤਲਵਾਰ ਦੀ ਚਮਕ ਨਹੀਂ। ਜੀਵਨ ਖੇਤਰ ਵਿਚ ਸਾਰੀਆਂ ਜਿੱਤਾਂ ਮਾਨਸਿਕ ਅਤੇ ਸਦਾਚਾਰਕ ਹਨ; ਸਰੀਰਕ ਜਿੱਤਾਂ ਕੋਈ ਜਿੱਤਾਂ ਨਹੀਂ। ਮੇਰਾ ਖਿਆਲ ਹੈ, ਜੋ ਗੁਰੂ ਸਾਹਿਬ ਦੀ ਕਿਰਪਾਨ ਪਹਿਨਦਾ ਹੈ, ਸਹਿਜੇ ਹੀ ਉੱਚੀ ਰੂਹਾਨੀਅਤ ਵਾਲਾ ਹੈ, ਉਸ ਦੀ ਰੂਹਾਨੀ ਸ਼ਕਤੀ ਵਾਲਾ। ਇਹ ਕਾਫ਼ੀ ਹੈ। ਭੇਡ ਚਾਲ ਵਾਂਗ ਗੁਰੂ ਦੀ ਕਿਰਪਾਨ ਧਾਰਨ ਕਰਨਾ ਬੜਾ ਵੱਡਾ ਮਜ਼ਾਕ ਹੈ, ਜਿਵੇਂ ਕਿ ਜਗਨ ਨਾਥ ਦੇ ਮੰਦਰ ਵਿਚ ਪੱਥਰ ਦੀ ਮੂਰਤੀ ਸਾਵੇਂ ਪਿਤਲ ਦੀ ਥਾਲੀ ਵਿਚ ਤੇਲ ਦੇ ਦੀਵੇ ਬਾਲੇ ਹੋਏ ਹੋਣ, ਜਿਸ ਦੇ ਵਿਰੁੱਧ ਗੁਰੂ ਨਾਨਕ ਨੇ ਆਪਣੀ ਪ੍ਰਸਿੱਧ ਆਰਤੀ ਗਾਵੀਂ ਹੈ। ਉਸ ਦੀ ਕਿਰਪਾਨ ਪਹਿਨਣ ਦਾ ਕੋਈ ਅਰਥ ਨਹੀਂ, ਜੋ ਆਦਮੀ ਪੂਰਾ ਰੂਹਾਨੀ ਨਹੀਂ ਹੋ ਜਾਂਦਾ ਅਤੇ ਮਨੁੱਖ ਦਾ ਅੰਦਰਲਾ ਪਸ਼ੂ ਸਿਧਾਇਆ ਹੋਇਆ ਪਾਲਤੂ ਨਹੀਂ ਬਣ ਜਾਂਦਾ, ਜਿਵੇਂ ਕਿ ਸੇਂਟ ਫ਼ਰਾਂਸਿਸ ਨੇ ਕਿਹਾ ਸੀ 'ਉਸ ਦਾ ਗਧਾ' ਜਾਂ ਆਪਣੇ ਪੁਰਾਣੇ ਆਪੇ ਦਾ ਭੁਲਿਆ ਵਿਸਰਿਆ ਪਰਛਾਵਾਂ।

ਜਦੋਂ ਉਸ ਨੇ ਮੇਰੇ ਕੇਸਾਂ ਨੂੰ ਛੋਹਿਆ ਤੇ ਅਸੀਸ ਦਿੱਤੀ ਹੈ ਮੈਂ ਪਤਿਤ ਕਿਵੇਂ ਹੋ ਸਕਦਾ ਹਾਂ। ਸਿੱਖ ਤਾਂ ਆਪਣਾ ਸਭ ਕੁਝ ਸਮਰਪਤ ਕਰ ਚੁੱਕਾ ਹੈ। ਮੈਂ ਆਪਣੇ ਕੇਸਾਂ ਵਿਚ ਉਸ ਦੀ ਛੋਹ ਦੀ ਸੁਗੰਧੀ ਸਾਂਭ ਰੱਖੀ ਹੈ। ਮੈਂ ਸੁਹਾਗਣੀ ਹਾਂ। ਅੱਜ ਦੇ ਮਨੁੱਖ ਨੇ, ਉਸ ਸੁਹਾਗਣੀ ਦੇ

ਪਟੇ ਬਣਵਾ ਦਿੱਤੇ ਹਨ। ਪਰ ਈਸਾ ਦੇ ਪਵਿੱਤਰ ਕੇਸ ਮਰਦ ਜਾਂ ਇਸਤਰੀ ਦੇ ਸੁਹੱਪਣ ਦੇ ਚਿੰਨ੍ਹ ਹਨ। ਆਕਾਸ਼ ਵਿਚ ਫਿਰਦੇ ਬੱਦਲ ਦੇ ਹਿਰਦੇ ਵਿਚ ਬਿਜਲੀ ਦੀ ਚਮਕ ਛੁਪੀ ਹੈ, ਅਤੇ ਗੁਰੂ ਸਾਹਿਬਾਂ ਦੀ ਜੀਵਨ ਚਿਣਗ ਇਨ੍ਹਾਂ ਕੇਸਾਂ ਦੇ ਜੂੜੇ ਵਿਚ ਹੈ। ਇਹ ਕਹਿਣਾ ਕਿ ਇਨ੍ਹਾਂ ਨੂੰ ਰੱਖਣਾ ਔਖਾ ਹੈ। ਪਰ ਬਿਨਾਂ ਚਾਓ ਦੇ ਜੀਵਨ ਵਧੇਰੇ ਦੁਖਦਾਈ ਹੈ। ਸਰੀਰ ਵੀ ਕੋਈ ਘੱਟ ਦੁਖਦਾਈ ਨਹੀਂ। ਰੋਜ਼ਾਨਾ ਸਾਬਣ, ਪੌਡਰ, ਪਫ਼ ਅਤੇ ਲਾਲੀ, ਕਲਿਪ ਅਤੇ ਕੰਨਾਂ ਦੀਆਂ ਵਾਲੀਆਂ ਅਤੇ ਵਾਲਾਂ ਦੇ ਛੱਤਿਆਂ ਨੂੰ ਸੰਵਾਰਨਾ ਕੋਈ ਘੱਟ ਦੁਖਦਾਈ ਨਹੀਂ। ਜਦੋਂ ਮਨੁੱਖ ਅਜਿਹੀਆਂ ਗੱਲਾਂ ਦਾ ਆਦੀ ਹੋ ਜਾਂਦਾ ਹੈ, ਜਿਵੇਂ ਮਨੁੱਖ ਸਰੀਰ ਅਜਿਹੇ ਔਖੇ ਜੀਵਨ ਨਾਲ ਸਹਿਮਤ ਹੋ ਜਾਂਦਾ ਹੈ, ਇਹ ਰੂਹਾਨੀ ਸੁੰਞਾਪਨ ਹੈ। ਕੇਸਾਂ ਨੂੰ, ਜੋ ਮਨੁੱਖਤਾ ਦਾ ਰੂਹਾਨੀ ਤਾਜ ਹੈ, ਕਟਣ ਬਾਰੇ ਸੋਚਣਾ ਰੱਬ ਅਤੇ ਗੁਰੂ ਨਾਲ ਪਿਆਰ ਦਾ ਦੀਵਾਨੀਆਪਣ ਹੈ। ਅਜ ਦੀ ਇਸਤਰੀ; ਜਿਵੇਂ ਮੈਂ ਕਿਸੇ ਹੋਰ ਥਾਂ ਕਿਹਾ ਹੈ, ਆਪਣੇ ਵਾਲ ਕਟਾ ਕੇ ਅਤੇ ਗੁਲਾਬ ਦੇ ਗੁੰਚਿਆਂ ਵਰਗੇ ਬੁਲ੍ਹਾਂ ਤੇ ਲਿਪਸਟਿਕ ਲਗਾ ਕੇ ਆਪਣੀ ਰੂਹ ਗਵਾ ਬੈਠੀ ਹੈ।

ਮੈਂ ਇਕ ਮੂਰਖ ਸਿੱਖ ਪਰਚਾਰਕ ਨੂੰ, ਜੋ ਸਿੱਖਾਂ ਦੀ ਇਕ ਸੰਗਤ ਵਿਚ ਲੋਕਾਂ ਨੂੰ ਵਿਸ਼ਵਾਸ ਨਾਲ ਕਹਿ ਰਿਹਾ ਸੀ, ਪਿਛਲੇ ਦਿਨੀਂ ਇਹ ਕਹਿੰਦੇ ਸੁਣਿਆ ਕਿ ਗੁਰੂ ਸਾਹਿਬ ਦਾ ਕੜਾ ਬਿਜਲੀ ਤੋਂ ਬਚਾਓ ਲਈ ਹੈ। ਉਸ ਨੇ ਕਿਹਾ ਕਿ ਜਿਵੇਂ ਵੱਡੀਆਂ ਇਮਾਰਤਾਂ ਦਾ ਲੋਹੇ ਦੀ ਸਿਲਾਖ ਨਾਲ ਬਿਜਲੀ ਤੋਂ ਬਚਾਓ ਕਰ ਲਿਆ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਸਾਹਿਬ ਨੇ ਮਨੁੱਖ ਨੂੰ ਬਿਜਲੀ ਦੇ ਅਸਰ ਤੋਂ ਬਚਾਇਆ ਹੈ। ਉਹ ਬੜੇ ਜੋਸ਼ ਵਿਚ ਵਿਅਰਥ ਹੀ ਬਾਹਵਾਂ ਮਾਰ ਮਾਰ ਕਹੀ ਜਾ ਰਿਹਾ ਸੀ ਤਾਂ ਕਿ ਗੁਰੂ ਸਾਹਿਬਾਂ ਦੀ ਬਖ਼ਸ਼ੀਸ਼, ਇਸ ਕੜੇ ਦੀ ਅਦੁੱਤੀ ਲੋੜ ਨੂੰ ਸਾਬਿਤ ਕਰਨ ਲਈ ਕੋਈ ਦਲੀਲ ਜੁਟਾ ਸਕੇ। ਸਾਡੇ ਨਿੱਜੀ ਰੱਬ ਤੋਂ ਪ੍ਰਾਪਤ ਹੋਈ, ਆਪਣੇ ਮਾਤਾ, ਪਿਤਾ , ਭੈਣ, ਸਵਾਮੀ ਨਾਲੋਂ ਵੀ ਪਿਆਰੀ ਇਹ ਦਾਤ ਤਾਂ ਸਾਨੂੰ ਉਸੇ ਦੀ ਬਖ਼ਸ਼ੀਸ਼ ਹੈ ਅਤੇ ਉਸੇ ਦੀ ਅਸੀਸ ਹੈ। ਲਾਹਨਤ ਹੈ ਸਾਡੇ ਤੇ ਜੇ ਅਸੀਂ ਮੁੜ ਮੁੜ ਉਸ ਬਾਰੇ ਬਹਿਸ ਕਰੀਏ। ਉਸ ਨੇ ਮੇਰੇ ਕੇਸਾਂ ਨੂੰ ਛੋਹਿਆ ਅਤੇ ਮੈਂ ਰੱਖੇ ਹੋਏ ਹਨ, ਜਦੋਂ ਮੈਂ ਆਪਣੀ ਬਾਂਹ ਉਤਾਂਹ ਚੁੱਕਦਾ ਹਾਂ ਅਤੇ ਕੜਾ ਚਮਕਦਾ ਹੈ, ਮੈਨੂੰ ਉਸ ਦੀ ਕਲਾਈ ਯਾਦ ਆ ਜਾਂਦੀ ਹੈ, ਜੋ ਉਹ ਪਾਉਂਦੀ ਸੀ-ਬਿਲਕੁਲ ਇਹੋ ਜਿਹਾ। ਕੀ ਇਹ ਬਾਂਹ; ਮੇਰੀ ਕਲਾਈ ਤੇ ਪਏ ਚਮਕ ਰਹੇ ਕੜੇ ਵਾਲੀ, ਉਸ ਦੀ ਨਹੀਂ ? ਦੂਜੇ ਧਰਮ ਇਕ ਜਟਿਲ ਚਿੰਨ੍ਹਵਾਦ ਵਿਚ ਜਿਉਂਦੇ ਹਨ। ਮੇਰਾ, ਸਿੱਖ ਦਾ, ਕੋਈ ਮਜ਼ਹਬ ਨਹੀਂ। ਉਸ ਨੇ ਮੈਨੂੰ ਪਿਆਰ ਕੀਤਾ। ਉਸ ਨੇ ਮੈਨੂੰ ਆਪਣਾ ਬਣਾਇਆ। ਕਿਰਪਾਨ ਉਹ ਮਨ ਹੈ, ਜਿਸ ਵਿਚ ਗੁਰੂ ਵਸਦਾ ਹੈ। ਕੜਾ ਉਸ ਦੀ ਯਾਦ ਦੀ ਨਿਸ਼ਾਨੀ ਹੈ। ਮੇਰੇ ਕੇਸ ਬਰਫ਼ ਦੀ ਲੱਦੀ ਚੋਟੀ ਦੁਆਲੇ ਘੁੰਮਦੇ ਬੱਦਲਾਂ ਵਰਗੇ ਹਨ, ਉਹ ਸਦਾ ਇੱਕਠੇ ਹੁੰਦੇ, ਇੱਕਠੇ ਹੁੰਦੇ ਅਤੇ ਸਦਾ ਵਸਦੇ, ਵਸਦੇ ਹਨ। ਮੇਰੇ ਪਵਿੱਤਰ ਕੇਸਾਂ ਵਿਚ ਗੰਗਾ, ਜਮਨਾ ਅਤੇ ਗੋਦਾਵਰੀ ਵਗਦੀਆਂ ਹਨ। ਕੀ ਮੇਰੇ ਪਾਸ ਗੁਰੂ ਸਾਹਿਬ ਦਾ ਬਖ਼ਸ਼ਿਆ ਕੰਘਾ ਹੈ ? ਕੀ ਮੇਰੇ ਪਾਸ ਹੋਰ ਦਾਤਾਂ ਹਨ ? ਮੈਂ ਉਹ ਗਵਾ ਦਿੱਤੀਆਂ ਹੋਣਗੀਆਂ। ਪਰ ਮੈਂ ਆਪਣੇ ਕੇਸ ਨਹੀਂ ਗਵਾ ਸਕਦਾ। ਆਪਣਾ ਕੜਾ ਨਹੀਂ ਸੁੱਟ ਸਕਦਾ। ਕਿਉਂਕਿ, ਤੁਹਾਨੂੰ ਯਾਦ ਹੈ ਕਿ ਕਿਵੇਂ ਉਸ ਨੇ ਆਪਣੇ ਸਿੱਖ, ਭਾਈ ਗੁਰਦਾਸ ਨੂੰ, ਬਨਾਰਸ ਤੋਂ ਵਾਪਸ ਮੰਗਵਾਇਆ ਹੈ। ਸੇਵਕ ਆਦੇਸ਼ ਅਨੁਸਾਰ ਗਏ ਅਤੇ ਉਸ ਦੇ ਹਥ ਬੰਨ੍ਹਕੇ ਬਨਾਰਸ ਤੋਂ ਅੰਮ੍ਰਿਤਸਰ ਲਿਆਏ। ਇਸ ਤਰ੍ਹਾਂ ਮਾਲਕ

ਦੇ ਸੱਦੇ ਕਾਰਣ ਹੋਇਆ ਸੀ। ਸਾਨੂੰ ਹਰ ਇਕ ਨੂੰ ਬੁਲਾਵਾ ਆਉਂਦਾ ਹੈ। ਅਸੀਂ ਉਸ ਦੀ ਰੂਹਾਨੀ ਸੈਨਾਂ ਹਾਂ। ਸਾਨੂੰ ਉਸ ਦੀ ਬਖ਼ਸ਼ੀਸ਼, ਕੜਾ ਪਾਉਣਾ ਹੀ ਪੈਣਾ ਹੈ ਅਤੇ ਅਸੀਂ ਉਸ ਦੇ ਅਧੀਨ ਪਿਆਰ ਦੇ ਕੈਦੀ ਹਾਂ। ਇਹ ਪਿਆਰ ਦੀਆਂ ਬੇੜੀਆਂ ਹਨ, ਸਾਡੀ ਸੁਤੰਤਰਤਾ ਦੀ ਕੀਮਤ। ਹਰ ਸਿੱਖ ਗੁਰੂ ਗੋਬਿੰਦ ਸਿੰਘ ਦੇ ਕੇਸ ਤੇ ਦਾੜੀ ਰੱਖਦਾ ਹੈ। ਸਾਨੂੰ ਉਸ ਆਪਣਾ ਰੂਪ ਹੀ ਦੇ ਦਿੱਤਾ ਹੈ।

ਜਿਨ੍ਹਾਂ ਨੂੰ ਗੁਰੂ ਨਾਲ ਨਿੱਜੀ ਪਿਆਰ ਨਹੀਂ, ਉਹ ਅਜੇ ਦਰਵਾਜ਼ਿਉਂ ਬਾਹਰ ਹੀ ਹਨ। ਪਰ ਸਾਡੀ ਮੁਕਤੀ ਉਸੇ ਵਿਚ ਹੈ ਅਤੇ ਉਸ ਤੋਂ ਬਿਨਾਂ ਹੋਰ ਕਿਤੇ ਨਹੀਂ। ਸਾਡੇ ਨਾਲ ਉਸ ਸਿੱਖ ਪਰਚਾਰਕ ਵਰਗੀ ਗੱਲ ਨਾ ਕਰੋ। ਇਹ ਕਿਸੇ ਧਰਮ ਦੇ ਚਿੰਨ੍ਹ ਨਹੀਂ, ਜਾਂ ਕਿਸੇ ਧਾਰਮਿਕ ਪ੍ਰਣਾਲੀ ਦੀ ਜ਼ਰੂਰੀ ਮਰਿਯਾਦਾ। ਇਹ ਤਾਂ ਸਾਡੇ ਸੁਹਾਗਣੀਆਂ ਹੋਣ ਦੇ ਚਿੰਨ੍ਹ ਹਨ। ਇਹ ਤਾਂ ਸ਼ੌਹਰ ਵੱਲੋਂ ਮਿਲੇ ਵਿਆਹ ਦੇ ਤੋਹਫੇ ਹਨ। ਉਸ ਨੇ ਇਹ ਸਾਰੇ ਸਾਨੂੰ ਦਿੱਤੇ ਅਤੇ ਉਹ ਪਵਿੱਤਰ ਹਨ। ਅੰਧ ਵਿਸ਼ਵਾਸ ? ਹਾਂ। ਪਰ ਕਿਸ ਪਿਆਰ ਵਿਚ, ਅਤੇ ਜਿਥੇ ਅਸਲ ਵਿਚ ਪਿਆਰ ਹੈ, ਕੀ ਇਹ ਅੰਧ-ਵਿਸ਼ਵਾਸ ਨਹੀਂ ?

# 10. ਅੰਤਰ-ਰਾਸ਼ਟਰੀਅਤਾ ਅਤੇ ਸਿੱਖ

ਸਿੱਖ, ਗੁਰੂ ਦੇ ਵਿਸ਼ਵ-ਵਿਆਪੀ ਪਿਆਰ ਤੋਂ ਜਨਮੇ ਹਨ। ਉਸ ਪਰਮ-ਆਤਮਾ ਦੀ ਅੰਸ਼ ਹੋਣ ਕਾਰਣ ਸਾਰੇ ਸੰਸਾਰ ਦੇ ਸ਼ਹਿਰੀ ਹਨ।

ਛੋਟਾ ਸੰਸਾਰ ਹੁਣ ਆਪਸ ਵਿਚ ਇਕ ਦੂਜੇ ਤੇ ਬਹੁਤ ਨੇੜੇ ਹੋ ਗਿਆ ਹੈ। ਭਾਵੇਂ ਜੰਗ ਦੇ ਬੱਦਲ ਛਾਂਦੇ ਹਨ ਅਤੇ ਛਾਂਦੇ ਰਹਿਣਗੇ, ਕਿਉਂਕਿ ਭਰਾ ਸਦਾ ਵਿਰਾਸਤ ਲਈ ਲੜਦੇ ਰਹਿਣਗੇ, ਫਿਰ ਵੀ ਬਰਾਦਰਾਨਾ ਸਮਝੌਤੇ ਦੀ ਭਾਵਨਾ ਬਣੀ ਹੋਈ ਹੈ। ਆਪਣਾ ਆਪਣਾ, ਪਰਾਇਆ ਪਰਾਇਆ ਅਤੇ ਉਸੇ ਹੀ ਕਣਕ ਦੀ ਰੋਟੀ, ਪਾਣੀ, ਅੰਗੂਰਾਂ, ਲੂਣ ਅਤੇ ਸ਼ਰਾਬ ਤੋਂ ਅਸੀਂ ਲਾਲ ਖ਼ੂਨ ਬਣਾਉਂਦੇ ਹਾਂ। ਮਨੁੱਖੀ ਸ਼ਰੀਰ ਇਕ ਹੈ। ਮਨੁੱਖੀ ਆਤਮਾ ਇਕ ਹੈ। ਮਨੁੱਖੀ ਸੁੰਦਰਤਾ ਇਕ ਹੈ। ਸਾਡਾ ਮਹਿਬੂਬ ਸੰਬੰਧੀ ਅਨੁਭਵ ਇਕ ਹੈ; ਸਾਡਾ ਆਪਣਾ ਨਸ਼ਾ ਵੀ ਇੱਕੋ ਹੈ। ਸਾਡੀ ਖ਼ੁਸ਼ੀ ਦੀ ਭਾਲ ਵੀ ਇਕੋ ਜਹੀ ਹੈ। ਮਨੁੱਖ ਅਤੇ ਮਨੁੱਖ ਵਿਚਾਲੇ ਕੋਈ ਅੰਤਰ ਨਹੀਂ। ਗੁਰੂ ਸਾਹਿਬਾਂ ਕਿਹਾ ਹੈ ਕਿ ਮਨੁੱਖ ਦੇ ਕੰਨ, ਅੱਖਾਂ ਅਤੇ ਬੋਲੇ ਸਾਰੇ ਸੰਸਾਰ ਤੇ ਇਕੋ ਜਿਹੇ ਹਨ। ਗੁਰੂ ਸਾਡੇ ਵਿਚੋਂ ਦੈਵੀ ਅਤੇ ਅਗੰਮੀ ਤੱਤਵ ਵੇਖਦਾ ਹੈ ਅਤੇ ਸਾਡੇ ਸੁਭਾ ਦੇ ਇਸ ਲੱਛਣ ਨੂੰ ਮਹੱਤਤਾ ਦਿੰਦਾ ਹੈ, ਇਹ ਦਰਸਾਉਂਦੇ ਕਿ ਅਸੀਂ ਕਿਵੇਂ ਦੇਵਤਿਆਂ ਦੇ ਮੰਡਲ ਵਿਚ ਜਾ ਕੇ ਦੇਵਤਿਆਂ ਦਾ ਰੂਪ ਹੀ ਹੋ ਸਕਦੇ ਹਾਂ। ਮਨੁੱਖ ਦੇ ਦਿਲ ਦੀ ਧੜਕਣ ਜਾਪਾਨ ਤੋਂ ਅਮਰੀਕਾ ਤਕ ਇਕੋ ਜਹੀ ਹੈ ਅਤੇ ਮਨੁਖ ਨੇ ਆਪਣੇ ਦਿਲ ਦੀ ਧੜਕਣ ਸਾਰੇ ਜੀਵਾਂ ਵਿਚੋਂ ਪਛਾਣਨੀ ਸ਼ੁਰੂ ਕਰ ਦਿੱਤੀ ਹੈ। ਅਮਰੀਕਾ ਵਿਚ ਗ਼ੁਲਾਮਾਂ ਦੀ ਆਜ਼ਾਦੀ ਲਈ ਅਬਰਾਹਮ ਲਿੰਕਨ ਦੀ ਲੜਾਈ, ਉਸ ਨੂੰ ਸਿਆਸਤਦਾਨਾਂ ਵਿਚੋਂ ਪੈਗ਼ੰਬਰ ਦਾ ਰੁਤਬਾ ਦਿਵਾਉਂਦੀ ਹੈ। ਮਨੁੱਖ ਦੀ ਮਨੁੱਖ ਲਈ ਹਮਦਰਦੀ ਇਕੋ ਦਿਲੀ ਧੜਕਣ ਦਾ ਪ੍ਰਮਾਣ ਹੈ। ਮਨੁੱਖ, ਕੁਝ ਮਨੁੱਖ ਹੀ ਅਗੇਰੇ ਗਏ ਹਨ, ਕੁਝ ਪ੍ਰੇਰਣਾ ਦੇ ਥੋੜ੍ਹੇ ਲਮਹਿਆਂ ਲਈ ਕੁਝ ਵਧੇਰੇ ਲਈ ਅਤੇ ਉਹ ਆਪਣਾ ਖ਼ੂਨ, ਜਾਨਵਰਾਂ ਦੀਆਂ ਨਾੜਾਂ ਵਿਚ ਮਹਿਸੂਸ ਕਰਦੇ ਹਨ। ਬੁਧ ਨੇ ਪਸ਼ੂ ਹੱਤਿਆ ਦੀ ਮਨਾਹੀ ਕੀਤੀ। ਪ੍ਰੀਅਦਾਸ ਨੇ ਫ਼ਰਮਾਨ ਜਾਰੀ ਕੀਤਾ ਜਿਸ ਨੇ ਸੂਰ ਖਾਣੀਆਂ ਆਰੀਆਂ ਨਸਲਾਂ ਨੂੰ ਸ਼ਾਕਾਹਾਰੀ ਬਣਾ ਦਿੱਤਾ। ਇਹ ਤਥਾਗਾਥਾ ਦੀ ਸਾਰੀਆਂ ਜਾਨਦਾਰ ਵਸਤਾਂ ਪ੍ਰਤਿ ਸਹਾਨੁਭੂਤੀ ਦੀ ਆਮ ਸ਼ਲਾਘਾ ਸੀ। ਪਸ਼ੂਆਂ ਪ੍ਰਤਿ ਜ਼ੁਲਮ ਦੀ ਰੋਕ ਥਾਮ ਲਈ ਬਣੀ ਸੁਸਾਇਟੀ ਮਨੁੱਖੀ ਸੁਭਾ ਤੋਂ ਅਜੀਬ ਵਿਰੋਧੀ ਕਿਸਮ ਦੀ ਹੈ, ਜੋ ਆਪਣੀ ਚਾਵਲਾਂ ਦੀ ਪਲੇਟ ਨਾਲ ਮੁਰਗਾ ਖਾਂਦਾ ਹੈ ਅਤੇ ਜੋ ਉਸ ਕੋਚਵਾਨ ਤੇ ਮੁਕਦਮਾ ਕਰਨ ਲਈ ਅਗੇ ਨਿਕਲ ਟੁਰਦਾ ਹੈ, ਜੋ ਆਪਣੀਆ ਲਾਸਾਂ ਨਾਲ ਥੱਕੇ ਟੁਟੇ ਘੋੜੇ ਨੂੰ ਤੇਜ਼ ਟੁਰਨ ਲਈ ਬੇਰਹਿਮੀ ਨਾਲ ਮਾਰ ਰਿਹਾ ਹੈ। ਜੰਗ ਛਿੜਦੀ ਹੈ ਅਤੇ ਤਰਸਵੰਦ ਭੈਣਾਂ ਦੋਹਾਂ ਕੈਂਪਾਂ ਦੇ ਜ਼ਖ਼ਮੀਆਂ ਦੀ ਦੇਖਭਾਲ ਕਰਦੀਆਂ ਹਨ। ਜਜ਼ਬਾਤ ਦਾ ਇਹ ਵਿਰੋਧ ਦਸਦਾ ਹੈ ਕਿ ਕੁਝ ਵਧੀਆ ਭਾਵਨਾ ਮਨੁੱਖ ਹਿਰਦੇ ਵਿਚ

ਹਿਲਜੁਲ ਕਰ ਰਹੀ ਹੈ ਅਤੇ ਇਹ ਛੇਤੀ ਹੀ ਜਨਮ ਲੈ ਲਵੇਗੀ।

ਪਾਦਰੀ ਦੇ ਮੂੰਹੋਂ ਮਨੁੱਖਤਾ ਦੇ ਵਿਸ਼ਵ-ਵਿਆਪੀ ਭਾਈਚਾਰੇ ਦਾ ਸੁਣਨਾ, ਜਿਵੇਂ ਫ਼ਿਲਾਸਫ਼ਰ ਦੇ ਮੂੰਹੋਂ ਜੀਵਨ ਦੀ ਵਿਸ਼ਵ-ਵਿਆਪੀ ਏਕਤਾ ਦਾ ਸੁਣਨਾ, ਉਲਟੀਆਂ ਗੱਲਾਂ ਹੀ ਲਗਦੀਆਂ ਹਨ। ਤਹਿਜ਼ੀਬ-ਯਾਫ਼ਤਾ ਅਤੇ ਸਭਿਅਕ ਮਨੁੱਖ ਦੀਆਂ ਸਾਰੀਆਂ ਉਚੇਰੀਆਂ ਰੁਚੀਆਂ ਵਿਸ਼ਵ-ਵਿਆਪੀ ਰਿਸ਼ਤੇ ਵੱਲ ਮੁੜ ਰਹੀਆਂ ਹਨ। ਸਾਰੇ, ਇਸ ਧਰਤੀ ਤੇ, ਮਨੁੱਖ ਦੇ ਇਸ ਛੋਟੇ ਜਿਹੇ ਸੋਹਣੇ ਘਰ ਵਿਚ, ਸ਼ਾਂਤੀ ਚਾਹੁੰਦੀਆਂ ਹਨ। ਦੇਸ਼ ਭਗਤੀ ਦੇ ਦਿਨ ਜਾ ਚੁੱਕੇ ਹਨ : ਦੇਸ਼ ਭਗਤੀ ਮੂਰਖਾਂ ਵਾਲੀ ਫਿਰਕੇ ਦੀ ਬਾਤ ਸੀ। ਅੱਜ ਕਲ ਦੇ ਦਿਨਾਂ ਵਿਚ ਦੇਸ਼ ਭਗਤੀ ਦੇ ਜਜ਼ਬੇ ਵਾਲਾ ਮਨੁੱਖ ਜ਼ਾਲਮ ਹੈ, ਕਿਉਂਕਿ ਦੇਸ਼ ਭਗਤੀ ਉਸ ਨੂੰ ਮਨੁਖ ਦੇ ਪਰਿਵਾਰ ਦੇ ਉਚੇਰੇ ਹਿਤਾਂ ਤੋਂ ਅੰਨ੍ਹਿਆ ਕਰਦੀ ਹੈ। ਜਾਬਰਾਨਾ ਖ਼ੁਦਗ਼ਰਜ਼ੀ ਜੋ ਵੱਖ ਵੱਖ ਦੇਸ਼ਾਂ ਦੀਆਂ ਸਰਕਾਰਾਂ ਦੀ ਤੰਗਦਿਲ ਸਿਆਸਤ ਤੇ ਅਜੇ ਵੀ ਹਾਵੀ ਹੈ, ਇਸ ਗ਼ਲਤ ਨਜ਼ਰੀਏ ਤੇ ਆਸ਼ਾਰਿਤ ਹੈ ਕਿ 'ਇਹ ਕੇਵਲ ਮੇਰੇ ਲਈ ਅਤੇ ਹੋਰ ਕਿਸੇ ਲਈ ਨਹੀਂ', ਸਾਨੂੰ ਇਥੇ ਸੰਸਾਰ ਦੇ ਵੱਖ ਵੱਖ ਹਿੱਸਿਆਂ ਵਿਚ ਆਬਾਦ ਹੋਣ ਵਾਲਿਆਂ ਗੋਰਿਆਂ ਦੇ ਹਸਦ ਦਾ ਜ਼ਿਕਰ ਕਰਨ ਦੀ ਲੋੜ ਨਹੀਂ, ਜੋ ਧਰਤੀ ਦੇ ਵਧੀਆਂ ਟੋਟੇ, ਅਤੇ ਮਨੁੱਖ ਦੇ ਉਚੇਰੇ ਅਧਿਕਾਰਾਂ ਨੂੰ ਆਪਣੇ ਲਈ ਰਿਜ਼ਰਵ ਰਖਦੇ ਸਨ ਅਤੇ ਹੋਰਨਾਂ ਰੰਗਾਂ ਵਾਲੀਆਂ ਕੌਮਾਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਸਨ। ਉਹ ਹਸਦ, ਪੁਰਾਣੇ ਸੰਸਾਰ ਦੀ ਬਾਸੀ ਦੇਸ਼ ਭਗਤੀ ਹੈ, ਜਦੋਂ ਭਰਾ ਭਰਾ ਤੋਂ ਨਿਖੇੜਿਆ ਗਿਆ ਸੀ ਅਤੇ ਗਵਾਂਢੀ ਆਪਣੇ ਗਵਾਂਢੀਆਂ ਨਾਲ ਜੰਗ ਕਰਦੇ ਸਨ। ਸਾਨੂੰ ਹਥਿਆਰਾਂ ਦੀ ਸ਼ਕਤੀ ਦੀ ਗੱਲ ਵੀ ਨਹੀਂ ਕਰਨੀ ਚਾਹੀਦੀ, ਜੋ ਨੀਵਿਆਂ ਸ਼ਿਕਾਰਾਂ ਨੂੰ ਕੁਚੱਲ ਦਿੰਦੀ ਹੈ ਅਤੇ ਖਾ ਜਾਂਦੀ ਹੈ ਕਿਉਂਕਿ ਅਜੇ ਵੀ ਅਜਿਹੇ ਮਨੁੱਖ ਹਨ, ਜੋ ਆਦਮ-ਖੋਰੀ ਦੀ ਰੁੱਚੀ ਤੋਂ ਉਪਰ ਨਹੀਂ ਉਠ ਸਕੇ। ਸਾਨੂੰ ਉਸ ਲੜਾਈ ਦਾ ਜ਼ਿਕਰ ਕਰਨ ਦੀ ਵੀ ਲੋੜ ਨਹੀਂ ਜੋ ਸਾਰੇ ਸੰਸਾਰ ਵਿਚ ਸਰਮਾਏ ਅਤੇ ਮਜ਼ਦੂਰ ਵਿਚਾਲੇ ਇਸ ਇਕ-ਸ਼ਖ਼ਸ਼ੀ ਰਾਜਾਂ ਅਤੇ ਵਿਸਤਾਰ ਚਾਹੁਣ ਵਾਲਿਆਂ ਵਿਚਾਲੇ, ਬੜੇ ਜ਼ੋਰਾਂ ਤੇ ਹੈ, ਕਿਉਂਕਿ ਇਹ ਝਗੜਾ ਸਾਡੇ ਸਾਹਮਣੇ ਉਦਾਸੀ ਨੂੰ ਹੋਰ ਗੰਭੀਰ ਕਰਦਾ ਹੈ। ਸਦੀਆਂ ਦਾ ਧੁੰਧਲਕਾ ਪੁਰਾਣੇ ਜਾਬਰਾਂ ਅਤੇ ਖ਼ੂੰਖਾਰ ਜਾਨਵਰਾਂ ਦੇ ਨਕਸ਼ੇ ਕਦਮ ਤੇ ਚਲ ਕੇ ਹੋਰ ਗਹਿਰਾ ਹੋ ਰਿਹਾ ਹੈ। ਐਪਰ ਅਸੀਂ ਭਰਾ ਭਰਾ ਵਿਚਾਲੇ, ਇਕੋ ਮਨੁੱਖੀ ਪਰਿਵਾਰ ਦੇ ਮੈਂਬਰਾਂ ਵਿਚਾਲੇ ਸ਼ਾਂਤੀ ਦੇ ਆ ਰਹੇ ਪਹੁ-ਫੁਟਾਲੇ ਦੀਆਂ ਦੂਰੋਂ ਆ ਰਹੀਆਂ ਕਿਰਨਾਂ ਵੱਲੀ ਵੇਖਣ ਦੀ ਇੱਛਾ ਰਖਦੇ ਹਾਂ।

ਅੱਜ ਦੇ ਯੁਗ ਵਿਚ ਕੋਈ ਵੀ ਸਿਰਮੌਰ ਹਸਤੀ ਨਹੀਂ, ਪੁਰਾਣੇ ਤਾਂ ਆਪਣੀ ਦੌੜ ਦੌੜ ਚੁੱਕੇ ਹਨ। ਨਾ ਹੀ ਇੰਗਲੈਂਡ ਨੇ ਅਜੇ ਸਾਨੂੰ ਕਾਰਲਾਈਲ ਦਿੱਤਾ ਹੈ ਅਤੇ ਨਾ ਹੀ ਅਮਰੀਕਾ ਨੇ ਕੋਈ ਅਬਰਾਹਮ ਲਿੰਕਨ ਪੈਦਾ ਕੀਤਾ ਹੈ। ਅਤੇ ਇਸ ਮਹਾਨਤਾ ਦੀ ਅਣਹੋਂਦ ਕਾਰਣ, ਸੰਸਾਰ ਦੀ ਰਾਜਨੀਤੀ ਦੀ ਦਿਸ਼ਾ ਵਿਚ ਹੀ ਉਲਝਣ ਨਹੀਂ, ਸਗੋਂ ਸਾਰੇ ਮਨੁੱਖੀ ਮਸਲਿਆਂ ਵਿਚ ਹੈ। ਛੋਟੇ ਛੋਟੇ ਮਸਲੇ ਜੋ ਨੈਪੋਲੀਅਨ ਆਪਣੇ ਰੋਜ਼ਾਨਾ ਜੀਵਨ ਦੇ ਦੌਰਾਨ ਹੱਲ ਕਰ ਸਕਦਾ ਸੀ, ਕਮੇਟੀ ਅਤੇ ਸਬ ਕਮੇਟੀਆਂ ਸਾਹਮਣੇ ਰੱਖੇ ਜਾਂਦੇ ਹਨ ਅਤੇ ਉਨ੍ਹਾਂ ਤੇ ਕਈ ਸਾਲ ਬਹਿਸ ਹੁੰਦੀ ਹੈ ਅਤੇ ਉਨ੍ਹਾਂ ਵਿਚੋਂ ਚੌਦਾਂ ਨੁਕਤੇ ਅਜੇ ਵੀ ਹੱਲ ਕੀਤੇ ਨਹੀਂ ਹੁੰਦੇ।

ਇਹ ਅੱਜ ਦੇ ਸਮੇਂ ਦੀ ਬਦਕਿਸਮਤੀ ਹੈ। ਮਹਾਂ ਪੁਰਸ਼, ਲੋਕਾਂ ਦੇ ਅਸਲੀ ਪ੍ਰਤਿਨਿਧ

ਹਨ। ਇਸ ਲਈ ਉਹ ਹਰ ਯੁਗ ਵਿਚ ਹੁੰਦੇ ਹਨ, ਕਿਉਂਕਿ ਸੱਚੀ ਮਹਾਨਤਾ ਸਦਾ ਆਦਰਸ਼ ਰੂਪ ਵਿਚ ਹੁੰਦੀ ਹੈ। ਪਰ ਉਹ ਅਸਾਧਾਰਣ ਯੋਗਤਾ ਵਾਲੇ ਜਾ ਚੁੱਕੇ ਹਨ ਅਤੇ ਹੁਣ ਤਾਂ ਨਿੱਕੇ ਬੌਣੇ ਖੰਭ ਫੜ ਫੜਾ ਰਹੇ ਹਨ। ਉਨ੍ਹਾਂ ਵਿਚ ਕੋਈ ਜ਼ਿਮੇਵਾਰੀ ਲੈਣ ਦੀ ਜਾਨ ਨਹੀਂ। ਉਹ ਕਾਫ਼ੀ ਮਹਾਨ ਨਹੀਂ। ਉਨ੍ਹਾਂ ਲੋਕਤੰਤਰ ਨੂੰ ਗ਼ਲਤ ਸਮਝਿਆ ਹੈ। ਰਾਜਨੀਤੀ ਵਿਚ ਲੋਕਤੰਤਰ ਦਾ ਨਜ਼ਰੀਆਂ ਆਉਣ ਨਾਲ, ਸ਼ਾਇਦ ਉਹ ਉੱਚੀ ਹਿਮਾਲੀਆ ਵਰਗੀ ਮਨੁੱਖੀ ਸ਼ਖ਼ਸੀਅਤ ਅਸੰਭਵ ਹੋ ਗਈ ਹੈ। ਸਾਰੇ ਇਕ ਪੱਧਰੇ ਰੇਗਸਤਾਨ ਦੀ ਰੇਤ ਦੇ ਕਿਣਕੇ ਬਣ ਗਏ ਹਨ। ਹਵਾ ਵਗਦੀ ਹੈ ਅਤੇ ਰੇਤ ਦੇ ਢੇਰ ਇਥੇ ਉੱਥੇ ਇਕੱਠੇ ਹੋ ਜਾਂਦੇ ਹਨ ਅਤੇ ਫਿਰ ਉੱਡ ਜਾਂਦੇ ਹਨ। ਇਸ ਯੁਗ ਵਿਚ ਮਨੁੱਖੀ ਮਸਲਿਆਂ ਦਾ ਅੰਤ ਇਹੀ ਕੁਝ ਹੈ। ਇਕ ਸਪੱਸ਼ਟ ਅੰਤ ! ਸਾਰੇ ਆਦਰਸ਼ ਕੁਠਾਲੀ ਵਿਚ ਹਨ ਅਤੇ ਇਸ ਵਿਚੋਂ ਢਲ ਕੇ ਨਵੇਂ ਆਦਰਸ਼ ਨਿਕਲਣਗੇ। ਇਨ੍ਹਾਂ ਬੌਣਿਆਂ ਤੋਂ ਤੰਗ ਆਇਆ ਸੰਸਾਰ ਆਪਣੇ ਪੁਰਾਣੇ ਹਿਮਾਲੀਆ ਵਾਂਗ ਅਸਾਧਾਰਣ ਯੋਗਤਾ ਵਾਲੇ ਮਹਾਂ ਪੁਰਖਾਂ ਨੂੰ ਪੁਕਾਰੇਗਾ, "ਲੋਕ-ਤੰਤਰ ਖ਼ਤਮ ਕਰੋ!" ਕੀ ਉਹ ਇਹ ਕਹਿਣਗੇ, ਜਿਵੇਂ ਕਿ ਉਨ੍ਹਾਂ ਨਾਅਰਾ ਲਾਇਆ ਸੀ, "ਰਾਜਾਸ਼ਾਹੀ ਖ਼ਤਮ ਕਰੋ।" ਫਿਰ ਕੋਈ ਕ੍ਰਾਂਤੀ ਨਹੀਂ ਹੋਵੇਗੀ, ਕਿਉਂਕਿ ਕ੍ਰਾਤੀਆਂ ਤੋਂ ਪੁਰਾਣੀ ਤਾਬੇਦਾਰੀ ਨੇ ਕੋਈ ਵਧੇਰੇ ਸੁਖ ਨਹੀਂ ਦਿੱਤਾ। ਇਸ ਲਈ ਫ਼ਰਮਾ ਬਰਦਾਰੀ ਚੰਗੀ। ਹੁਣ ਤਾਂ ਅਸੀਂ ਕੇਵਲ ਰਹੁਜਾਨ ਹੀ ਵੇਖ ਸਕਦੇ ਹਾਂ। ਮਨੁੱਖੀ ਵਿਚਾਰਾਂ ਦਾ ਝੁਕਾਓ ਅੰਤਰ-ਰਾਸ਼ਟਰੀਅਤਾ ਵੱਲ ਹੈ। ਅਤੇ ਮੈਂ ਪੂਰੇ ਜਿਗਰੇ ਨਾਲ ਕਹਿ ਸਕਦਾ ਹਾਂ ਕਿ ਅੱਜ ਦੇ ਯੁਗ ਵਿਚ ਇਹ ਵਿਚਾਰ ਗੁਰੂ ਨਾਨਕ ਤੋਂ ਸ਼ੁਰੂ ਹੋਇਆ, "ਵਰਨ ਭੇਦ ਖ਼ਤਮ ਕਰੋ।" ਮਨੁੱਖ ਇਕ ਹੈ। ਹਿੰਦੂ ਜਾਂ ਸਿੱਖ ਜਾਂ ਮੁਸਲਮਾਨ, ਜਾਂ ਈਸਾਈ, ਪੂਰਬੀ, ਜਾਂ ਪੱਛਮੀ ਵਰਗੀ ਕੋਈ ਗੱਲ ਨਹੀਂ। ਮਨੁੱਖ ਮਨੁੱਖ ਹੈ ਅਤੇ ਮਨੁੱਖ ਇਕੋ ਹੈ। ਜਿੰਨਾ ਚਿਰ ਮਨੁੱਖ ਆਪਣੇ ਆਪ ਆਪਣੇ ਮਨੁੱਖ ਭਰਾ ਤੋਂ ਵਖਰਿਆਉਣ ਲਈ ਕੋਈ ਲੇਬਲ ਲਾਈ ਰੱਖਦਾ ਹੈ, ਉਹ ਮਨੁੱਖ ਦੀ ਮਹਾਨਤਾ ਤਕ ਹੀ ਨਹੀਂ ਪੁਜਾ। ਅਸਲ ਸਭਿਅਤਾ ਉਹ ਹੈ ਜੋ ਉਸ ਨੂੰ ਸਿੱਖ, ਮੁਸਲਮਾਨ ਜਾਂ ਹਿੰਦੂ ਜਾਂ ਈਸਾਈ ਨਹੀਂ ਬਣਾਉਂਦੀ ਸਗੋਂ ਇਕ ਮਨੁੱਖ ਬਣਾਉਂਦੀ ਹੈ। ਅਸਲ ਵਿਦਿਆ ਉਹ ਹੈ ਜੋ ਉਸ ਨੂੰ ਭਾਰਤੀ ਜਾਂ ਅੰਗ੍ਰੇਜ਼ ਜਾਂ ਜਾਪਾਨੀ ਜਾਂ ਅਮਰੀਕਣ ਨਹੀਂ ਬਣਾਉਂਦੀ ਸਗੋਂ ਮਨੁੱਖ ਬਣਾਉਂਦੀ ਹੈ। ਇਕ ਪੜ੍ਹਿਆ ਲਿਖਿਆ ਅਤੇ ਸਭਿਅਕ ਮਨੁੱਖ ਉਹ ਹੈ ਜਿਸ ਦੀ ਚਮਕਦੀ ਹਮਦਰਦੀ, ਜਿਸ ਦੇ ਸਹੀ ਜਜ਼ਬਾਤ, ਜਿਸ ਦਾ ਰੌਸ਼ਨ ਦਿਮਾਗ਼, ਜਿਸ ਦਾ ਦੈਵੀ ਵਤੀਰਾ, ਜਿਥੇ ਵੀ ਉਹ ਜਾਵੇ ਸਾਰੀ ਮਨੁੱਖ ਜਾਤੀ ਨਾਲ ਸਹਿਜੇ ਹੀ ਨਿਕਟ ਸੰਬੰਧ ਕਾਇਮ ਕਰ ਲੈਂਦਾ ਹੈ, ਜਿਸ ਨਾਲ ਉਹ ਸਾਰੇ ਦੇਸ਼ਾਂ, ਰੰਗਾਂ, ਫ਼ਿਰਕਿਆਂ ਅਤੇ ਜਾਤਾਂ ਦਾ ਅਨਿਖੜ ਮਨੁੱਖ ਬਣ ਜਾਂਦਾ ਹੈ। ਇਹੀ ਗੁਰੂ ਸਾਹਿਬਾਂ ਦੇ ਮਨੋਭਾਗ ਹਨ। ਗੁਰੂ ਨਾਨਕ ਨੇ ਮਰਦਾਨੇ ਨੂੰ ਮੋਹ ਲਿਆ। ਉਸ ਨੂੰ ਵੇਖਣ ਉਪਰੰਤ ਮਰਦਾਨੇ ਨੇ ਕਦੇ ਆਪਣੇ ਆਪ ਨੂੰ ਮੁਸਲਮਾਨ ਨਹੀਂ ਕਿਹਾ। ਭਾਈ ਨੰਦ ਲਾਲ ਨੇ ਗੁਰੂ ਗੋਬਿੰਦ ਸਿੰਘ ਨੂੰ ਵੇਖਣ ਉਪਰੰਤ ਕਦੇ ਆਪਣੇ ਆਪ ਨੂੰ ਹਿੰਦੂ ਨਹੀਂ ਕਿਹਾ। ਜਿਸ ਨੇ ਵੀ ਗੁਰੂ ਦੇ ਅੰਦਰੋਂ ਦਰਸ਼ਨ ਪਾ ਲਏ ਉਸ ਨੇ ਇਹ ਕਿਹਾ ਕਿ ਉਹ 'ਮਨੁੱਖ ਤੋਂ ਛੁਟ ਹੋਰ ਕੁਝ ਨਹੀਂ', ਮੁਸਲਮਾਨ, ਹਿੰਦੂ, ਈਸਾਈ ਦੇ ਸਿਰ ਤੇ ਇਕੋ ਹੀ ਆਕਾਸ਼ ਹੈ। ਸਭ ਲਈ ਇਕੋ ਹੀ ਹਵਾ ਵਗਦੀ ਹੈ, ਹਰੇਕ ਲਈ ਇਕੋ ਪਾਣੀ ਚਲਦਾ ਹੈ। ਜਦੋਂ ਦਰਿਆ ਨੂੰ ਅਜਿਹਾ ਕੋਈ ਲੇਬਲ ਨਹੀਂ ਲੱਗਾ ਤਾਂ ਸਾਡਾ ਆਪਣੇ ਆਪ ਨੂੰ, ਹਿੰਦੂ, ਮੁਸਲਮਾਨ,

ਸਿੱਖ, ਈਸਾਈ ਨਾਮ ਦੇਣਾ ਪੂਰਨ ਅਗਿਆਨਤਾ ਹੈ ਅਤੇ ਕਈ ਹੋਰ ਵੀ ਹਨ ਜੋ ਸਾਨੂੰ ਜੋੜਨ ਦੀ ਬਜਾਏ ਨਿਖੇੜਦੇ ਹਨ। ਸਾਨੂੰ ਪੈਗੰਬਰਾਂ ਪਾਸ ਜਾਣ ਅਤੇ ਇਹ ਕਹਿਣ ਕਿ ਅਸੀਂ ਤੁਹਾਡੇ ਪੈਰੋਕਾਰ ਹਾਂ, ਅਸੀਂ ਉਨ੍ਹਾਂ ਦੀ ਪ੍ਰਤਿਭਾ ਦੀ ਹੇਠੀ ਕਰਾਉਂਦੇ ਹਾਂ, ਉਹ ਪ੍ਰਤਿਭਾ ਜੋ ਮਨੁੱਖੀ ਭੇਡੀਆਂ ਨੂੰ ਲੇਲਿਆਂ ਵਾਂਗ ਇਕ ਆਜੜੀ ਦੀ ਪਨਾਹ ਵਿਚ ਲਿਆਉਣ ਤੇ ਹੀ ਖ਼ਤਮ ਹੋ ਗਈ ਸੀ। ਜਦੋਂ ਗੁਰੂ ਸਾਹਿਬ ਕਹਿੰਦੇ ਹਨ, ਮਨੁੱਖ ਇਕ ਹੀ ਹੈ ਤਾਂ ਸਾਡੇ ਲਈ ਇਹ ਪਛਾਣ ਕਰਨੀ ਕਿ ਇਹ ਹਿੰਦੂ, ਮੁਸਲਮਾਨ, ਈਸਾਈ ਜਾਂ ਕੋਈ ਹੋਰ ਹੈ, ਕੁਫ਼ਰ ਹੈ। ਸਿੱਖਾਂ ਦੇ ਸਮੇਂ ਹੋਇਆ ਭਾਈ ਬੀਰ ਸਿੰਘ ਗੁਰੂ ਦੇ ਹੋ ਚੁੱਕੇ ਬੰਦਿਆਂ ਦੀ ਇਕ ਮਿਸਾਲ ਹੈ। ਉਹ ਇਕ ਕਿਲ੍ਹੇ ਵਿਚ ਰਹਿੰਦਾ ਸੀ। ਉਹ ਗੁਰੂ ਦਾ ਸੀ। ਭਾਵੇਂ ਉਹ ਵੈਰਾਗੀ ਸੀ, ਪਰ ਕਿਲੇ ਵਿਚ ਉਹ ਬਾਦਸ਼ਾਹਾਂ ਵਾਂਗ ਰਹਿੰਦਾ ਸੀ, ਗੁਰੂ ਨੂੰ ਦਿੱਤੀ ਰੂਹ ਦੀ ਅਜਿਹੀ ਲੋੜ ਹੀ ਹੁੰਦੀ ਹੈ। ਉਸ ਪਾਸ ਕੀਰਤਨ ਵਾਲੇ ਰਾਗੀ ਸਨ, ਕਿਉਂਕਿ ਉਹ ਉਨ੍ਹਾਂ ਨੂੰ ਕੀਰਤਨ ਕਰਦੇ ਸਮੇਂ ਪਾਰਦਰਸ਼ੀ ਹੁੰਦਾ ਵੇਖਣਾ ਪਸੰਦ ਕਰਦੇ ਸਨ, ਅਤੇ ਬੇਖ਼ੁਦੀ ਵਿਚ ਉਸ ਦੇ ਨੇਤਰਾਂ ਵਿਚੋਂ ਗਲ੍ਹਾਂ ਤੇ ਕਿਰਦੇ ਅਥਰੂਆਂ ਨੂੰ ਵੇਖਣਾ ਲੋਚਦੇ ਸਨ ਜਿਵੇਂ ਕਿ ਸੁਪਨੇ ਵਿਚ ਕੋਈ ਪੰਗੂੜੇ ਪਿਆ ਬੱਚਾ ਰੋ ਰਿਹਾ ਹੋਵੇ। ਉਹ ਕਹਿੰਦੇ ਸਨ ਕਿ ਉਹ ਉਨ੍ਹਾਂ ਨਾਲੋਂ ਵਧੇਰੇ ਰੌਸ਼ਨ ਹੈ, ਇਸ ਲਈ ਉਹ ਉਸ ਅਗੇ ਕੀਰਤਨ ਕਰਦੇ ਸਨ ਅਤੇ ਉਸ ਨੂੰ ਆਪਣਾ ਸ਼ਹਿਜ਼ਾਦਾ ਮੰਨਦੇ ਸਨ ਅਤੇ ਉਹ ਕਿਲ੍ਹਾ ਗੁਰੂ ਸਾਹਿਬ ਦੇ ਹਰਿਮੰਦਰ ਦੇ ਰੂਪ ਦਾ ਧਾਰਣੀ ਇਕ ਮੰਦਰ ਸੀ। ਲੋਕਾਂ ਅਤੇ ਸ਼ਹਿਜ਼ਾਦਿਆਂ ਤੋਂ, ਜੋ ਉਨ੍ਹਾਂ ਦੀ ਅਵਾਮੀ ਹਕੂਮਤ ਦੀ ਵਿਰੋਧਤਾ ਕਰਦੇ ਸਨ, ਬਦਲੇ ਦੀ ਭਾਵਨਾ ਨਾਲ ਪਾਗਲ ਹੋਏ ਸਿੱਖ ਸੈਨਕਾਂ ਦੇ ਇੱਜੜ ਨੇ ਬਾਬਾ ਬੀਰ ਸਿੰਘ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਜਾਂ ਤਾਂ ਫ਼ਲਾਂ ਫ਼ਲਾਂ ਸਿੱਖ ਸ਼ਹਿਜ਼ਾਦੇ ਨੂੰ, ਜਿਸ ਨੇ ਕਿਲ੍ਹੇ ਵਿਚ ਪਨਾਹ ਲਈ ਹੈ, ਸਾਡੇ ਹਵਾਲੇ ਕਰ ਦਿਉ ਜਾਂ ਅਸੀਂ ਕਿਲ੍ਹਾ ਉਡਾ ਦਿਆਂਗੇ। ਅਲਟੀਮੇਟਮ ਦਿੱਤਾ ਗਿਆ। "ਮੇਰਾ ਕਿਲ੍ਹਾ ? ਨਹੀਂ ਇਹ ਗੁਰੂ ਨਾਨਕ ਦਾ ਮੰਦਰ ਹੈ। ਸ਼ਹਿਜ਼ਾਦੇ ਨੇ ਗੁਰੂ ਪਾਸ ਪਨਾਹ ਲਈ ਹੈ। ਮੇਰੀ ਕੋਈ ਵੁਕਅਤ ਨਹੀਂ। ਠੀਕ ਹੈ, ਉਡਾਣ ਦਿਓ।"

ਪਾਗ਼ਲ ਸੈਨਾ ਨੇ ਫ਼ਾਇਰ ਕਰਨਾ ਸ਼ੁਰੂ ਕੀਤਾ।

"ਰਾਗੀ ਸਿੰਘੋ ਆਓ ਅਤੇ ਹੁਣ ਸਾਡੀਆਂ ਲਾਵਾਂ ਪੜ੍ਹੋ" ਬਿਰਧ ਸੰਤ ਨੇ ਕਿਹਾ, ਜਿਸਨੂੰ ਸੰਸਾਰ ਦਾ ਧਰਮ-ਇਤਿਹਾਸ ਨਹੀਂ ਜਾਣਦਾ, ਕਿਉਂਕਿ ਗੁਰੂ ਦੇ ਬੰਦੇ ਆਪਣੇ ਬਾਰੇ ਕੋਈ ਐਲਾਨ ਨਹੀਂ ਕਰਦੇ। ਉਸ ਦੇ ਪਿਆਰ ਦੀ ਵਿਸਮਾਦੀ ਚੁਪ ਨੂੰ ਪਿਆਰਦੇ, ਉਸ ਵਿਚ ਜਿਉਂਦੇ ਅਤੇ ਮਰ ਜਾਂਦੇ ਹਨ। "ਮੇਰਾ ਧਰਮ ਨਿਭ ਜਾਏ" ਮੈਂ ਰੁੱਖ ਵਾਂਗ ਹਾਂ, ਜੋ ਜਿਥੇ ਵੀ ਹੋਵੇ ਛਾਂ ਦਿੰਦਾ ਹੈ। ਉਨ੍ਹਾਂ ਗੁਰਬਾਣੀ ਦਾ ਕੀਰਤਨ ਆਰੰਭ ਕੀਤਾ। ਗੋਲੇ ਡਿਗੇ। ਫ਼ਸੀਲ ਢੱਠੀ, ਮੁੰਡੇਰ ਟੁਟੀ, ਅਤੇ ਇਕ ਗੋਲਾ ਕੀਰਤਨ ਸਥਾਨ ਤੇ ਡਿਗਾ ਅਤੇ ਬਾਬਾ ਗਿਆ। ਪਰ ਅਜਿਹਾ ਹੋਣ ਤੋਂ ਪਹਿਲਾਂ ਕਿਲ੍ਹੇ ਅੰਦਰਲੇ ਜਵਾਨਾਂ ਨੇ ਫਾਇਰ ਦਾ ਉੱਤਰ ਦੇਣ ਦੀ ਆਗਿਆ ਮੰਗੀ। ਕਿਉਂਕਿ ਉਨ੍ਹਾਂ ਪਾਸ ਹਰ ਕਿਸਮ ਦਾ ਅਸਲਾ ਬਾਰੂਦ ਸੀ। "ਨਹੀਂ", ਬਾਬਾ ਸਾਹਿਬ ਨੇ ਕਿਹਾ। "ਉਹ ਭਰਾ ਹਨ, ਦੁਸ਼ਮਣ ਨਹੀਂ। ਅਸੀਂ ਜਾਣਦੇ ਹਾਂ, ਉਹ ਹਨ। ਇਸ ਗਿਆਨ ਦਾ ਹੀ ਸਾਰਾ ਫ਼ਰਕ ਹੈ।" ਇਹ ਅੰਤਰ ਹੀ ਮੌਤ ਸੀ। ਜਿਨ੍ਹਾਂ ਦੇ ਮਨ ਵਿਚ ਗੁਰੂ ਸਾਹਿਬਾਂ ਦੇ ਭਾਈਚਾਰੇ ਦੇ ਆਦਰਸ਼ ਦੀ ਕਦਰ ਹੈ, ਮੌਤ ਨੂੰ ਤਰਜੀਹ ਦਿੰਦੇ ਹਨ। ਗੁਰੂ ਵਾਲੇ ਲਈ ਤਾਂ ਜਾਨਦਾਰ ਵਸਤੂ,

ਮਨੁੱਖ ਨਾਲੋਂ ਕਿਤੇ ਘਟੀਆ ਨਾਲ, ਨਫ਼ਰਤ ਕਰਨੀ ਅਨਿਆਂ ਹੈ। ਇਹ ਇਕ ਵਿਸ਼ਵਾਸੀ ਸਿੱਖ ਦਾ ਕਟਰਪੁਣੇ ਵਾਲਾ ਵਿਚਾਰ ਨਹੀਂ ਕਿ ਭਾਈਚਾਰੇ ਦਾ ਇਹ ਆਦਰਸ਼ ਗੁਰੂ ਨਾਲ ਆਰੰਭ ਹੁੰਦਾ ਹੈ। ਅੰਤਰ-ਰਾਸ਼ਟਰਵਾਦੀ ਸੰਸਾਰ ਦੇ ਵਰਤਮਾਨ ਯੁਗ ਤੇ ਇਸ ਮਹਾਨ ਰੁਝਾਨ ਦੀਆਂ ਜੜ੍ਹਾਂ ਗੁਰੂ ਦੇ ਆਦਰਸ਼ਾਂ ਵਿਚ ਹਨ। ਇਹ ਆਦਰਸ਼ ਤੁਹਾਨੂੰ ਸ਼ਰਮਸਾਰ ਕਰਦੇ ਹਨ। ਤੁਹਾਡਾ ਆਪਸ ਵਿਚ ਸੱਚਾ ਸੁੱਚਾ ਪਿਆਰ ਨਹੀਂ, ਤੁਸਾਂ ਅਜੇ ਪਿਆਰ ਵਿਚੋਂ ਖ਼ੁਦਗ਼ਰਜ਼ੀ ਨਹੀਂ ਕੱਢੀ ਅਤੇ ਪੂਰੀ ਤਰ੍ਹਾਂ ਪਿਆਰ ਦੇ ਨਹੀਂ ਹੋਏ। ਇਸ ਛੋਟੇ ਜਹੇ ਵਾਕੇ ਦੇ ਸਾਹਮਣੇ ਤੁਹਾਡਾ ਆਪਣੇ ਆਪ ਨੂੰ 'ਉਸ' ਦਾ ਕਹਿਣਾ ਥੋਥੀਆਂ ਗੱਲਾਂ ਹੀ ਹਨ। ਪਰ ਸਾਨੂੰ ਆਪਣੇ ਆਪ ਸਿਰ ਸ਼ਰਮ ਨਾਲ ਝੁਕਾ ਲੈਣਾ ਚਾਹੀਦਾ ਹੈ ਅਤੇ ਦੋਸ਼ੀਆਂ ਵਾਂਗ ਖੜੇ ਹੋਣਾ ਚਾਹੀਦਾ ਹੈ, ਜੇ ਅਸਾਂ ਅਜੇ ਤਕ ਪਿਆਰ ਨੂੰ ਮਨੁੱਖ ਜੀਵਨ ਦਾ ਇਕੋ ਇਕ ਤੱਤਵ ਨਹੀਂ ਮੰਨਿਆ। ਮੈਨੂੰ ਤੁਹਾਡੀਆਂ ਕਰਨੀਆਂ ਤੁਹਾਨੂੰ ਚੇਤੇ ਕਰਾਉਣ ਦੀ ਲੋੜ ਨਹੀਂ। ਮੈਂ ਤਾਂ ਤੁਹਾਨੂੰ ਵਿਖਾ ਰਿਹਾ ਹਾਂ ਕਿ ਕਿਵੇਂ ਵਰਤਮਾਨ ਸੰਸਾਰ ਵਿਚ ਗੁਰੂ ਦਾ ਵਿਚਾਰ, ਸਰਦੀਆਂ ਦੇ ਬੱਦਲਾਂ ਦੀ ਕਾਲੀ ਚਾਦਰ ਵਿਚੋਂ ਪਹੁ-ਫੁਟਾਲੇ ਸਮੇਂ, ਸੋਨੇ ਦੀ ਲਕੀਰ ਵਰਗੇ ਘੇਰੇ ਵਾਲਾ ਸੂਰਜ ਸਹਿਜੇ ਹੀ ਰੋਸ਼ਨ ਹੋ ਕੇ ਹੌਲੀ ਹੌਲੀ ਉਦੈ ਹੋ ਰਿਹਾ ਹੈ। ਅਸੀਂ ਅਜੇ ਉਸ ਦੇ ਆਦਰਸ਼ਾਂ ਨੂੰ ਨਹੀਂ ਪਹੁੰਚੇ। ਅਸੀਂ ਅਜੇ ਉਸ ਦੇ ਨਹੀਂ, ਭਾਵੇ ਅਸੀਂ ਦੋ ਕਿਰਪਾਨਾਂ, ਦੋ ਦਸਤਾਰਾਂ ਸਜਾਈਏ ਅਤੇ ਰੱਜ ਕੇ ਮਿਠਾ ਸ਼ਰਬਤ ਪੀਵੀਏ। ਨਿੱਜੀ ਉਸਤਤ ਸਾਨੂੰ ਉੱਡਣ ਲਈ ਖੰਭ ਨਹੀਂ ਦੇ ਸਕਦੀ। ਜਿਨ੍ਹਾਂ ਪਾਸ ਖੰਭ ਹਨ ਉਹ ਉਡਦੇ ਹਨ ਅਤੇ ਕਦੇ ਧਰਤ ਨੂੰ ਨਹੀਂ ਵੇਖਦੇ। ਬੰਬੀਹੇ ਨੂੰ ਆਪਣੇ ਗਾਣੇ ਤੋਂ ਬਿਨਾਂ ਕੁਝ ਨਹੀਂ ਪਤਾ ਹੁੰਦਾ।

ਅੱਜ ਦੇ ਸੰਸਾਰ ਦਾ ਦੂਜਾ ਮਹਾਨ ਰੁਝਾਨ, ਇਨ੍ਹਾਂ ਨਾਮਧਰੀਕ ਮਜ਼ਹਬਾਂ ਨੂੰ ਤਿਆਗ ਦੇਣ ਵਾਲਾ ਹੈ। ਕਾਫ਼ੀ ਹੋ ਚੁੱਕੀ ਹੈ। ਸੰਸਾਰ ਉਨ੍ਹਾਂ ਤੋਂ ਹੰਭ ਚੁੱਕਾ ਹੈ। ਮੈਂ ਗੁਰੂ ਸਾਹਿਬ ਦੀ ਇਸੇ ਉਪਰਾਮਤਾਂ ਵੱਲ ਤੁਹਾਡਾ ਧਿਆਨ ਦਿਵਾਉਂਦਾ ਹਾਂ, ਜੋ ਗੁਰੂ ਸਾਹਿਬਾਂ ਦੀਆਂ ਲਿਖਤਾਂ ਦੇ ਹਰ ਪੰਨੇ ਤੋਂ ਪ੍ਰਗਟ ਹੁੰਦੀ ਹੈ। ਇਹ ਅੱਜ ਦੇ ਯੁੱਗ ਦੇ ਗਿਆਨ ਪ੍ਰਾਪਤ ਅਤੇ ਸੁਤੰਤਰ ਹੋਏ ਮਨ ਦੀ ਉਪਰਾਮਤਾ ਹੈ। ਜੇ ਤੁਸੀਂ ਆਸਾ ਦੀ ਵਾਰ ਪੂਰੇ ਧਿਆਨ ਨਾਲ ਪੜ੍ਹੋ, ਤੁਹਾਨੂੰ ਇਸ ਦਾ ਪਤਾ ਲਗ ਜਾਵੇਗਾ। ਜੇ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਅਕਾਲ ਉਸਤਤ ਪੜ੍ਹੋ ਤਾਂ ਤੁਹਾਨੂੰ ਇਹ ਅਮਿਟ ਸ਼ਬਦਾਂ ਵਿਚ ਲਿਖੀ ਦਿਸ ਆਵੇਗੀ। ਸਾਰੇ ਦੇਵਤੇ ਪਿਛੇ ਸੁਟ ਦਿੱਤੇ ਗਏ ਹਨ। ਸਾਰੇ ਮਜ਼ਹਬ ਪਰੇ ਸੁੱਟ ਦਿੱਤੇ ਗਏ ਹਨ। ਜੇ ਤੁਸੀਂ ਗੁਰੂ ਸਾਹਿਬ ਵੱਲੋਂ ਪੈਦਾ ਕੀਤੇ ਪੰਜਾਬ ਵਿਚਲੇ ਜੀਵਨ ਨੂੰ ਵੇਖੋਂ, ਤਾਂ ਤੁਸੀਂ ਪਹਿਲੀ ਵਾਰੀ ਸ਼ਹਿਰੀ ਜੀਵਨ ਦੇ ਚਿੰਨ੍ਹ ਉਭਰਦੇ ਵੇਖੋਗੇ। ਤੁਸੀਂ ਪਰਿਵਾਰਾਂ ਸਹਿਤ ਲੋਕਾਂ ਨੂੰ ਗ਼ਰੀਬਾਂ ਅਤੇ ਨਿਤਾਣਿਆਂ ਦੀ ਸੇਵਾ ਕਰਦੇ ਵੇਖੋਗੇ। ਇਕ ਆਦਮੀ, ਜੋ ਜ਼ਾਹਿਰਾ ਤੌਰ ਤੇ ਉਨ੍ਹਾਂ ਦੇ ਫ਼ਿਰਕੇ ਦਾ ਨਹੀਂ ਸੀ, ਅੰਮ੍ਰਿਤਸਰ ਦੇ ਹਰਿਮੰਦਰ ਸਾਹਿਬ ਵਿਚ ਇਕੱਤਰ ਹੋਏ ਸਿੱਖਾਂ ਪਾਸ ਆ ਕੇ ਸ਼ਿਕਾਇਤ ਕਰਦਾ ਹੈ ਕਿ ਕੋਈ ਜਰਵਾਣਾ ਉਸ ਦੀ ਪਤਨੀ ਖੋਹ ਕੇ ਲੈ ਗਿਆ ਹੈ। ਜੁੜ ਬੈਠੇ ਮਰਦ ਸਾਰੇ ਦੇ ਸਾਰੇ ਉਠ ਕੇ ਚਾਲੇ ਪਾ ਦਿੰਦੇ ਹਨ। ਕਈ ਲੜਾਈ ਵਿਚ ਮਰ ਜਾਂਦੇ ਹਨ, ਬਾਕੀ ਦੇ ਉਸ ਦੀ ਪਤਨੀ ਉਸ ਨੂੰ ਵਾਪਸ ਦਿਵਾ ਦਿੰਦੇ ਹਨ। ਆਮ ਸੰਸਾਰਕ ਪੱਖ ਤੋਂ ਇਹ ਸਾਰੇ ਮਨੁੱਖ ਅਨਾੜੀ ਸਨ। ਉਨ੍ਹਾਂ ਨੂੰ ਤਾਕਤ ਜਾਂ ਇਸ ਸੰਸਾਰ ਦੀ ਹਕੂਮਤ ਦੀ ਕੋਈ ਚਿੰਤਾ ਨਹੀਂ ਸੀ। ਕਿਉਂਕਿ ਸਾਰੇ ਗੁਰੂ ਦੇ ਹਨ ਅਤੇ

ਅਸੀਂ ਹਾਂ ਉਸ ਦੇ ਅਨੰਨ ਸੇਵਕ। ਇਹ ਇਹਸਾਸ ਗੁਰੂ ਵਾਲਿਆਂ ਨੂੰ ਹਵਾ, ਪਾਣੀ ਅਤੇ ਰੌਸ਼ਨੀ ਵਾਂਗ ਵਿਸ਼ਵ-ਵਿਆਪੀ ਬਣਾਉਂਦਾ ਹੈ। ਜੇ ਸਾਡਾ ਦੈਨਿਕ ਜੀਵਨ ਆਦਰਸ਼ਕ ਨਹੀਂ, ਜਿਵੇਂ ਕਿ ਗੁਰੂ ਸਾਹਿਬਾਂ ਦੇ ਪੁਰਾਣੇ ਸਿੱਖਾਂ ਦਾ ਸੀ, ਜੇ ਸਾਡੇ ਸਮਾਜ ਅਤੇ ਘਰਾਂ ਵਿਚ ਗੁਰੂ ਸਾਹਿਬਾਂ ਦੇ ਆਦਰਸ਼ਾਂ ਦਾ ਰੂਹਾਨੀ ਪ੍ਰਗਟਾਵਾ ਨਹੀਂ ਜੋ, ਜਿਵੇਂ ਕਿ ਕਲਾਕਾਰੀ ਕਾਇਓਟੋ ਜਾਂ ਟੋਕੀਓ ਦੇ ਘਰਾਂ ਵਿਚ ਰੂਹ ਦੀ ਸੰਗੀਤਕ ਸ਼ਾਂਤ ਦਾ ਪ੍ਰਗਟਾਵਾ ਨਹੀਂ, ਇਸ ਤੋਂ ਛੁਟ, ਜੇ ਸੁਹਜਵਾਦੀ ਜਾਪਾਨੀ ਘਰਾਂ ਵਿਚ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਰਦਵਾਰਿਆਂ ਅਤੇ ਦਫ਼ਤਰਾਂ ਵਿਚ ਜੇ ਵਧੇਰੇ ਸਫ਼ਾਈ, ਵਧੇਰੇ ਦੈਵੀ ਮਨੁੱਖੀ ਇਹਸਾਸ ਨਹੀਂ ਤਾਂ ਸਾਨੂੰ ਆਪਣੇ ਗੁਰਦਵਾਰਿਆਂ ਵਿਚ ਸਿੱਧੇ ਲੇਟ ਕੇ ਡੰਡੌਤ ਕਰਨ ਦਾ ਕੀ ਫ਼ਾਇਦਾ ਹੈ ਅਤੇ ਉਨ੍ਹਾਂ ਦੇ ਕਾਬਜ਼ ਹੋਣ ਦਾ, ਚੀਕ-ਚਿਹਾੜਾ ਪਾਉਣ ਦਾ ਕੀ ਲਾਭ ਹੈ। ਤਾਂ ਮੈਂ ਨਿਰਸੰਦੇਹ ਅਕਾਲੀ ਭਰਾਵਾਂ ਦੁਆਰਾ ਗੁਰਦਵਾਰਿਆਂ ਤੇ ਕਬਜ਼ੇ ਨੂੰ ਚੂਨੇ ਇੱਟਾਂ ਨੂੰ ਉਜੱਡਾਂ ਵਾਂਗ ਜਫੇ ਮਾਰਨ ਵਾਲੀ ਗੱਲ ਸਮਝਦਾ ਹਾਂ। ਜੇ ਗੁਰੂ ਸਾਹਿਬਾਂ ਦੀ ਸਪਿਰਟ, ਜੋ ਇਕੱਲੀ ਹੀ ਸਾਰੇ ਮੰਦਰਾਂ ਨੂੰ ਮੁਤਬਰਕ ਬਣਾਉਂਦੀ ਹੈ, ਸਾਡੇ ਦਿਲਾਂ ਵਿਚੋਂ ਨਿਕਲ ਚੁੱਕੀ ਹੈ, ਤਾਂ ਸਾਡੇ ਧਰਮ-ਅਸਥਾਨ ਸਾਡੇ ਲਈ ਅਤੇ ਸੰਸਾਰ ਲਈ ਕਿਸ ਅਰਥ ਹਨ ? ਜੇ ਸਾਡੇ ਧਰਮ-ਅਸਥਾਨ ਉਸ ਅੰਦਰੂਨੀ ਸੰਗੀਤ ਦਾ ਵਾਤਾਵਰਣ ਨਹੀਂ ਬਣਾ ਸਕਦੇ, ਜਿਹੜਾ ਪੰਜਾਬ ਦੇ ਕਿਕਰ ਦੀਆਂ ਕੰਡਿਆਲੀਆਂ ਟਹਿਣੀਆਂ ਤੇ, ਬਾਰਸ਼ ਵਾਂਗ ਵੱਸਿਆ, ਜਦੋਂ ਭਾਈ ਲਹਿਣੇ ਗੁਰੂ ਨਾਨਕ ਦੇਵ ਜੀ ਦੇ ਆਦੇਸ਼ ਅਧੀਨ ਭੁਠਿਆਂ ਅਤੇ ਭੁੱਖਿਆਂ ਨੂੰ ਖਾਣ ਨੂੰ ਮਿਲਿਆ, ਪਿਆਰ ਵਿਗੁਤੇ ਲੋਕਾਂ ਅਤੇ ਕਾਮਲ ਗੁਰੂ ਕਾ ਸਨੇਹਮਈ ਪਿਆਰ, ਸੁੰਗੜ ਕੇ ਨਾਮ ਮਾਤਰ ਰਹਿ ਜਾਂਦਾ ਹੈ ਅਤੇ ਉਨ੍ਹਾਂ ਲਈ ਵਹਿਮ ਭਰਿਆ ਅਤੇ ਸਾਧਾਰਣ ਵਿਸ਼ੁੱਧ ਸਤਿਕਾਰ, ਉਸ ਇਹਸਾਸ ਦੀ ਮੌਤ ਦਾ ਚਿੰਨ੍ਹ ਹੈ, ਜਿਸ ਕਾਰਣ ਉਹ ਹੋਂਦ ਵਿਚ ਆਏ ਸਨ। ਮੈਂ ਰੂਹਾਨੀ ਵਾਤਾਵਰਣ ਕਾਇਮ ਰੱਖਣ ਦੇ ਹੱਕ ਵਿਚ ਹਾਂ, ਪਰ ਵਿਰਾਸਤ ਵਿਚ ਮਿਲੀ ਜਾਇਦਾਦ ਦੇ ਹੱਕੀ ਅਧਿਕਾਰ ਵਾਂਗ ਨਹੀਂ। ਮੈਨੂੰ ਕੋਈ ਕਾਰਣ ਨਹੀਂ ਦਿਸਦਾ ਕਿ ਕਿਉਂ ਹਰਿਮੰਦਰ ਸਾਹਿਬ ਵਿਚ ਹਿੰਦੂ, ਮੁਸਲਮਾਨ ਅਤੇ ਈਸਾਈ ਆਪਣੀ ਕਥਾ ਕਰਨ ਅਤੇ ਭਜਨ ਪੜ੍ਹਣ ਨਾ ਆਉਣ, ਪਰ ਸ਼ਰਤ ਇਹ ਹੈ ਕਿ ਉਹ ਗੁਰੂ ਸਾਹਿਬਾਂ ਦੇ ਉਪਦੇਸ਼ ਦੇ ਨਜ਼ਰੀਏ, ਸ਼ਾਂਤਮਈ, ਝਲਕਦਾਰ, ਰੂਹਾਨੀ ਵਾਤਾਵਰਣ ਕਾਇਮ ਰਖਣ ਲਈ ਸੇਵਾ ਕਮਾਉਣ। ਬਹੁ ਧਰਮਾਂ ਦੇ ਸ਼ਾਂਤ ਸੁਰਮੇਲ ਅਤੇ ਸਾਰੇ ਧਰਮਾਂ ਦੀ ਅੰਦਰੂਨੀ ਏਕਤਾ, ਗੁਰੂ ਸਾਹਿਬਾਂ ਦਾ ਵਿਸ਼ੇਸ਼ ਵਿਸ਼ਾ ਹੈ। ਧਰਮਾਂ ਸੰਬੰਧੀ ਤੁਲਨਾਤਮਕ ਵਿਚਾਰਾਂ ਦਾ ਮੋਢੀ ਗੁਰੂ ਨਾਨਕ ਸੀ। ਅਕਬਰ ਨੇ ਇਸ ਨੂੰ ਕਮਜ਼ੋਰ ਸੁਪਨਮਈ ਢੰਗ ਨਾਲ ਅਗੇ ਚਲਾਇਆ ਪਰ ਉਸ ਦੇ ਮਨ ਵਿਚ ਇਹ ਪ੍ਰਵਿਰਤੀ ਬੜੇ ਜ਼ੋਰਾਂ ਤੇ ਸੀ ਕਿ ਉਹ ਸ਼ਹਿਨਸ਼ਾਹ ਹੈ ਅਤੇ ਨਵਾਂ ਧਰਮ ਚਲਾਉਣ ਦੇ ਯੋਗ ਹੈ। ਉਸ ਦੀ ਕਰਨੀ ਲਈ ਸ਼ਾਇਦ ਅਬਦੁਲ ਫੈਜ਼ੀ ਜ਼ਿੰਮੇਵਾਰ ਸੀ। ਅੱਜ ਦੇ ਯੁਗ ਵਿਚ ਪੂਰਬ ਅਤੇ ਪੱਛਮ ਇਸੇ ਰਾਹ ਤੇ ਪਏ ਹਨ। ਸਾਰੇ ਧਰਮਾਂ ਲਈ ਸਹਿਨਸ਼ੀਲਤਾ ਦੀ ਭਾਵਨਾ, ਜਿਹੜੀ ਵਰਤਮਾਨ ਧਾਰਮਿਕ ਲਹਿਰਾਂ, ਜਿਵੇਂ ਕਿ ਬ੍ਰਹਮਵਾਦ ਨੇ ਸ਼ੁਰੂ ਕੀਤੀ ਹੈ, ਸੰਸਾਰ ਦੀਆਂ ਏਕੀਕਰਣ ਦੀਆਂ ਸਭਿਆਚਾਰਕ ਲਹਿਰਾਂ, ਸਾਰੀਆਂ ਗੁਰੂ ਸਾਹਿਬ ਦੇ ਉਸ ਪ੍ਰਭਾਵੀ ਸੰਕਲਪ ਅਧੀਨ ਹਨ, ਜਿਨ੍ਹਾਂ ਦਾ ਮਨ ਆਗਾਮੀ ਸੰਸਾਰ, ਜਿਸ ਦੀ ਸਿਰਜਨਾ ਉਸ ਦੇ ਅਧੀਨ ਹੋਣੀ ਹੈ, ਦੀਆਂ ਸਰਗਰਮੀਆਂ ਦਾ ਚਾਲਕ ਹੈ। ਅਸਲ ਵਿਚ, ਬਹੁਤ ਸਾਰੇ ਹਿੰਦੂ ਅਜਿਹੇ ਹਨ, ਜਿਹੜੇ

ਸਿੱਖ ਆਦਰਸ਼ਾਂ ਦੇ ਪੱਕੇ ਧਾਰਣੀ ਸਨ। ਇਹ ਠੀਕ ਹੈ ਕਿ ਉਹ ਸਾਡੇ ਵਿਚ ਸ਼ਾਮਲ ਨਹੀਂ ਹੋਏ, ਪਰ ਉਨ੍ਹਾਂ ਨੂੰ ਸਾਡੇ ਧਰਮ ਨਾਲ ਹਮਦਰਦੀ ਸੀ ਅਤੇ ਅਸਾਂ ਉਨ੍ਹਾਂ ਨੂੰ ਬਾਹਰ ਕੱਢ ਸੁਟਿਆ ਹੈ। ਸਾਡੇ ਗੁਰੂ ਸਾਹਿਬਾਂ ਕਿਹਾ ਹੈ, "ਮੈਂ ਉਸ ਭੰਗੀ ਨੂੰ ਛਾਤੀ ਨਾਲ ਲਾਉਂਦਾ ਹਾਂ ਜਿਸ ਦੇ ਅੰਦਰ 'ਉਸ' ਦਾ ਨਾਮ ਹੈ।" ਅਤੇ ਅਸੀਂ ਆਪਣੇ ਦਿਲ ਦੇ ਕਿਵਾੜ ਬੰਦ ਕਰ ਲੈਂਦੇ ਹਾਂ। ਮੰਦਰਾਂ ਦੇ ਦਰ ਭੀੜ ਦੇਣ ਨਾਲ ਕੋਈ ਫ਼ਰਕ ਨਹੀਂ ਪੈਂਦਾ, ਪਰ ਦਿਲ ਦੇ ਦਰ ਭੀੜ ਦੇਣਾ ਸਾਹਿਬਾਂ ਦੇ ਮਨੁੱਖ ਦੇ ਵਿਸ਼ਵ-ਵਿਆਪੀ ਭਾਈਚਾਰੇ ਸੰਬੰਧੀ ਆਦਰਸ਼ ਨਾਲ ਮੇਲ ਨਹੀਂ ਖਾਂਦਾ। ਕਈ ਲੋਕ ਇਹ ਦਸਦੇ ਹਨ ਕਿ ਅਸੀਂ ਮਨੁੱਖੀ ਬਰਾਬਰੀ ਦੇ ਆਧਾਰ ਤੇ ਨੀਵੀਆਂ ਜਾਤੀਆਂ ਦੇ ਲੋਕਾਂ ਨਾਲ ਜੋ ਸਾਡੇ ਧਰਮ ਵਿਚ (ਸ਼ਾਇਦ ਬਾਹਰੋਂ ਹੀ ਸਮਾਜਿਕ ਕਾਰਣਾਂ ਕਰਕੇ) ਸ਼ਾਮਲ ਹੋਏ ਹਨ, ਠੀਕ ਸਲੂਕ ਨਹੀਂ ਕਰਦੇ। ਖੇਦ ਪੂਰਣ ਹਕੀਕਤ, ਸਾਡੇ ਇਨ੍ਹਾਂ ਲੋਕਾਂ ਨਾਲ ਸਲੂਕ ਸੰਬੰਧੀ ਨਹੀਂ, ਸਗੋਂ ਗੁਰੂ ਦੇ ਆਦਰਸ਼ਾਂ ਦੇ ਟਾਕਰੇ ਵਿਚ ਸਾਡੀ ਸਮਾਜਿਕ ਪੱਧਰ ਦਾ ਛੁਟਪਣ ਹੈ। ਇਸ ਨਾਲ ਹੀ ਸੰਬੰਧਿਤ ਇਕ ਹੋਰ ਸਵਾਲ ਹੈ ਕਿ ਉਹ ਸਾਡੇ ਨਿਸ਼ਾਨਾਂ ਨੂੰ ਖੁਸ਼ੀ ਨਾਲ ਕੀ ਕਹਿਣਾ ਚਾਹੁੰਦੇ ਹਨ। ਸਾਡੇ, ਗੁਰੂ ਦੇ ਸਿੱਖਾਂ ਦੇ ਕੋਈ ਨਿਸ਼ਾਨ ਨਹੀਂ। ਸਾਡਾ, ਮੇਰੇ ਖ਼ਿਆਲ ਅਨੁਸਾਰ, ਗੁਰੂ ਦੇ ਬੰਦੇ ਹੋਣ ਵਜੋਂ ਕੋਈ ਤਥਾਕਥਿਤ ਧਰਮ ਜਾਂ ਧਾਰਮਿਕ ਪੀੜ੍ਹੀ ਨਹੀਂ। ਤਾਂ ਉਤਾਵਲਾ ਸਿੱਖ ਗਭਰੂ, ਜੋ ਵੇਖਦਾ ਹੈ ਕਿ ਸਾਰਾ ਸੰਸਾਰ ਬਿਨਾਂ ਦਾੜ੍ਹੀ ਕੇਸਾਂ ਦੇ ਅਤੇ ਬੁਲਾਂ ਤੇ ਸਿਗਰਟ ਰੱਖੀ ਹੈ, ਕਹਿ ਉਠਦਾ ਹੈ, "ਇਨ੍ਹਾਂ ਲੰਮੇਂ ਕੇਸਾਂ ਤੇ ਦਾੜ੍ਹੀ ਦੇ ਇਹ ਬੰਧਨ ਕਿਸ ਲਈ ਹਨ।" ਅਤੇ ਉਹ ਬੜਾ ਸਾਫ ਸੁਥਰਾ ਲਗਦਾ ਹੈ। ਮੈਂ ਵੀ ਉਸੇ ਤਰ੍ਹਾਂ ਦਾ ਹੋਣਾ ਚਾਹੁੰਦਾ ਹਾਂ। ਅਤੇ ਇਸ ਤੋਂ ਇਲਾਵਾ ਕੇਸਾਂ ਦਾ ਕੀ ਫ਼ਰਕ ਪੈਂਦਾ ਹੈ, ਜਦੋਂ ਮੇਰਾ ਦਿਲ ਪਵਿੱਤਰ ਹੈ ?" ਇਸ ਸਵਾਲ ਦਾ ਜਵਾਬ ਬੜਾ ਆਸਾਨ ਹੈ, ਜਦੋਂ ਉਹ ਇਨ੍ਹਾਂ ਗੱਲਾਂ ਦੇ ਬੌਧਿਕ ਵਿਸ਼ਲੇਸ਼ਣ ਤੇ ਆਧਾਰਿਤ ਹੋਵੇ ਅਤੇ ਕੌਣ ਮਜਬੂਰ ਕਰਦਾ ਹੈ ਕਿ ਗੁਰੂ ਦਾ ਬਣਿਆ ਹੀ ਜਾਵੇ ਜਿੰਨਾਂ ਚਿਰ ਕੋਈ ਉਸ ਦੇ ਪਿਆਰ, ਉਸ ਦੀ ਪਨਾਹ ਅਤੇ ਉਸ ਦੇ ਆਦਰਸ਼ ਦੀ ਲੋੜ ਮਹਿਸੂਸ ਨਹੀਂ ਕਰਦਾ ਅਤੇ ਸੱਚੇ ਦਿਲੋਂ "ਉਸ" ਤੋਂ ਇਨ੍ਹਾਂ ਦੀ ਮੰਗ ਨਹੀਂ ਕਰਦਾ ?

ਪਰ ਜੋ ਉਸ ਦੇ ਪਾਸ ਗਏ ਹਨ, ਉਸ ਨੂੰ ਪਿਆਰ ਕੀਤਾ ਹੈ ਅਤੇ ਉਸ ਦੀਆਂ ਦਾਤਾਂ ਲਈਆਂ ਹਨ, ਉਹ ਗੁਰੂ ਦੀਆਂ ਦਾਤਾਂ ਪਰ੍ਹੇ ਨਹੀਂ ਸੁਟ ਸਕਦੇ ਅਤੇ ਫਿਰ ਵੀ ਇਹ ਕਹਿਣ ਕਿ ਉਹ ਉਸ ਨੂੰ ਪਿਆਰ ਕਰਦੇ ਹਨ। ਇਹ ਗੁਰੂ ਨਾਲ ਨਿੱਜੀ ਪਿਆਰ ਦੀ ਤੀਬਰਤਾ ਦਾ ਸਵਾਲ ਹੈ। ਈਸਾ ਮਸੀਹ ਦੀਆਂ ਲਿਟਾਂ ਅਤੇ ਗੁਰੂ ਗੋਬਿੰਦ ਸਿੰਘ ਦੇ ਪੰਜਾਂ ਪਿਆਰਿਆਂ ਦੇ ਜੂੜੇ, ਜੋ ਉਸ ਨੇ ਆਪਣੇ ਹੱਥ ਨਾਲ ਆਪ ਕੀਤੇ, ਉਸ ਤੋਂ ਪਿਛੋਂ ਉਸ ਦੀ ਦਾਤ ਸਨ। ਜਿਸ ਦੇ ਹਿਰਦੇ ਵਿਚ ਕੋਈ ਇਹਸਾਸ ਹੈ, ਉਸ ਦੀਆਂ ਦਾਤਾਂ ਛੱਡਣ ਨਾਲੋਂ ਮੌਤ ਕਬੂਲਣੀ ਉਸ ਨੂੰ ਪਿਆਰੀ ਲਗਦੀ ਸੀ। ਪਰ ਇਸ ਦੇ ਨਾਲ ਹੀ, ਸਾਨੂੰ ਇੰਨਾ ਮੂਰਖ ਨਹੀਂ ਹੋਣਾ ਚਾਹੀਦਾ ਕਿ ਅਸੀਂ ਅੱਜ ਦੇ ਮਨੁੱਖ ਤੇ ਗੁਰੂ ਸਾਹਿਬਾਂ ਦੇ ਆਦਰਸ਼ ਪ੍ਰਤਿ ਸਨੇਹ ਵਿਖਾਉਣ ਲਈ ਅਤੇ ਉਨ੍ਹਾਂ ਨੂੰ ਰੂਹ ਵਿਚ ਧਾਰਣ ਕਰਨ ਲਈ, ਇਨ੍ਹਾਂ ਦਾਤਾਂ ਦਾ ਧਾਰਣ ਕਰਨਾ ਲਾਜ਼ਮੀ ਕਰਾਰ ਦਈਏ। ਜਿਵੇਂ ਮੈਂ ਕਿਹਾ ਹੈ ਕਿ ਇਹ ਗੁਰੂ ਸਾਹਿਬਾਂ ਦੇ ਆਦਰਸ਼ ਹੀ ਹਨ ਜੋ ਅੱਜ ਸੰਸਾਰ ਵਿਚ ਕੰਮ ਕਰ ਰਹੇ ਹਨ ਅਤੇ ਧਰਤੀ ਦੀਆਂ ਵੱਖ ਵੱਖ ਕੌਮਾਂ ਦੇ ਰੂਪ, ਰੰਗ, ਜਾਤਾਂ ਅਤੇ ਧਰਮ, ਇਨ੍ਹਾਂ ਆਦਰਸ਼ਾਂ ਦੀ ਵੱਧ ਰਹੀ ਮਾਨਤਾ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਪਾ ਸਕਦੇ। ਮਨੁੱਖ ਗੁਰੂ

ਵੱਲ ਆਪਣੇ ਆਪ ਖਿੱਚੇ ਜਾ ਰਹੇ ਹਨ। ਅੱਜ ਦੇ ਸਾਰੇ ਰਾਜਨੀਤਿਕ ਅਤੇ ਧਾਰਮਿਕ, ਮਨੁੱਖ ਉਸ ਵੱਲ ਰੁਖ਼ ਮੋੜ ਰਹੇ ਹਨ। ਮਨੁੱਖ ਦੇ ਪ੍ਰਗਤੀਸ਼ੀਲ ਰੁਝਾਨਾਂ ਦੇ ਯੁਗ ਵਿਚ ਉਸ ਨੂੰ ਕਿਸੇ ਵਹਿਮ ਭਰੇ ਨਿਸ਼ਾਨਾਂ ਦਾ ਪਾਬੰਦ ਕਰ ਦੇਣਾ ਨਿਰੀ ਮੂਰਖਤਾ ਹੀ ਹੈ। ਜੇ ਉਹ ਨਿਰੇ ਨਿਸ਼ਾਨ ਹੀ ਹਨ, ਉਹ ਛੱਡ ਦਿੱਤੇ ਜਾਣਗੇ। ਪਰ ਅਸੀਂ ਪੰਜਾਬ ਦੇ ਸਿੱਖਾਂ ਨੇ ਉਸ ਨੂੰ ਵੇਖਿਆ ਹੈ, ਉਸ ਨੂੰ ਮਿਲੇ ਹਾਂ। ਉਸ ਨੇ ਸਾਨੂੰ ਨਿੱਜੀ ਪਿਆਰ ਦਿੱਤਾ ਹੈ ਅਤੇ ਸਾਥੋਂ ਲਿਆ ਹੈ, ਭਾਵੇਂ ਅਸੀ ਅਵਾਰਾ ਹੋ ਕੇ ਲਾਹਮੇ ਚਲੇ ਗਏ ਅਤੇ ਅਜੇ ਵੀ ਜਾ ਰਹੇ ਹਾਂ। ਸਾਡਾ ਪਵਿੱਤਰ ਜੂੜਾ ਸਾਡਾ ਕੁਦਰਤੀ ਤਾਜ ਹੈ, ਕਿਉਂਕਿ ਇਹ ਉਸ ਦੀ ਦਾਤ ਹੈ। ਇਸ ਨੂੰ ਛੱਡਣ ਨਾਲੋਂ ਮੌਤ ਚੰਗੀ। ਕੁਝ ਚਿਰ ਪਿੱਛੋਂ, ਗੁਰੂ ਦੇ ਇਸ ਰੂਪ ਤੋਂ ਛੁੱਟ, ਹੋਰ ਹਰ ਚੀਜ਼, ਜਿਸ ਨੂੰ ਉਹ ਨਿਸ਼ਾਨ ਆਖਦੇ ਹਨ, ਲੋਕਾਂ ਦੀ ਆਪਣੀ ਮਰਜ਼ੀ ਮੁਤਾਬਕ ਹੋਣਗੇ। ਇਹ ਕਹਿਣਾ ਕਿ ਕਿਉਂਕਿ ਪੰਜਾਬੀ ਸਿੱਖ ਪਗੜੀ ਬੰਨ੍ਹਦਾ ਹੈ, ਅਮਰੀਕਨ ਸਿੱਖ ਸਨੇਹੀ ਨੂੰ ਇਸ ਲਈ ਆਪਣਾ ਹੈਟ ਪਹਿਨਣ ਤੋਂ ਵਰਜ ਦਿੱਤਾ ਜਾਵੇ, ਉਸ ਨੂੰ ਸਥਾਨਕ ਨਿੱਜੀ ਸ਼ੁਕਰਾਨੇ ਲਈ ਜਿਸ ਨੇ ਸਾਨੂੰ ਜ਼ਾਤਾਂ ਅਤੇ ਵਹਿਮਾਂ ਤੋਂ ਰੱਖਿਆ ਅਤੇ ਰਾਜਸੀ ਜ਼ਾਲਮਾਂ ਤੋਂ ਬਚਾਇਆ, ਅਗਿਆਨੀਆਂ ਵਾਲੀ ਕਟੜਤਾ ਦੀ ਵੇਹਲੀ ਬਾਜ਼ੀਗਰੀ ਤੋਂ ਛੁੱਟ ਕੁਝ ਨਹੀਂ। ਪਰ ਗੁਰੂ ਗੋਬਿੰਦ ਸਿੰਘ ਨੂੰ ਮਿਲਣ ਵਾਲੇ ਦਾ ਸੱਚਮੁੱਚ ਵੱਖਰਾ ਹੀ ਪਹਿਰਾਵਾ ਹੋਵੇਗਾ ਅਤੇ ਦਾਤ ਵਜੋਂ ਸਿਰ ਲਈ ਵੱਖਰਾ ਹੀ ਕਪੜਾ। ਤੁਹਾਨੂੰ ਸਾਰਿਆਂ ਨੂੰ ਯਾਦ ਹੈ ਕਿ ਕਿਵੇਂ ਗੁਰੂ ਅਮਰਦਾਸ ਜਦੋਂ ਆਪ ਅਜੇ ਸਿੱਖ ਸਨ, ਗੁਰੂ ਅੰਗਦ ਦੇਵ ਜੀ ਤੋਂ ਖੱਦਰ ਦਾ ਇਕ ਟੋਟਾ, ਉਸ ਦੇ ਪਿਆਰ ਦੀ ਬਖ਼ਸ਼ੀਸ਼ ਵਜੋਂ ਪ੍ਰਾਪਤ ਕਰਦੇ ਹੁੰਦੇ ਸਨ। ਸੇਵਕ ਨੂੰ ਇਹ ਪਤਾ ਨਹੀਂ ਸੀ ਕਿ ਉਸ ਨੂੰ ਕਿਥੇ ਰੱਖਿਆ ਜਾਵੇ। ਇਸ ਲਈ ਉਹ ਸਿਰ ਤੇ ਰੱਖਦੇ ਅਤੇ ਉਥੇ ਹੀ ਉਹ ਰਹਿੰਦਾ। ਇਕ ਸਾਲ ਪਿਛੋਂ ਹੋਰ ਟੁਕੜਾ ਮਿਲਦਾ ਅਤੇ ਉਹ ਉਸ ਨੂੰ ਵੀ ਪੁਰਾਣੇ ਟੁਕੜੇ ਤੇ ਲਪੇਟ ਲੈਂਦੇ। ਅਜਿਹੀਆਂ ਗੱਲਾਂ ਨੂੰ ਬੌਧਿਕ ਵਿਸ਼ਲੇਸ਼ਣ ਅਧੀਨ ਲਿਆਉਣਾ ਪਾਗ਼ਲਪਣ ਹੈ। ਇਹਸਾਸ ਵਿਚ ਉੱਚਤਾ ਨੂੰ ਕੇਵਲ ਇਹਸਾਸ ਹੀ ਸਮਝਦਾ ਤੇ ਉਸ ਦੀ ਪੂਜਾ ਕਰਦਾ ਹੈ। ਗੁਰੂ ਨੂੰ ਦਿੱਤਾ ਨਿੱਜੀ ਪਿਆਰ ਹੀ ਸਿੱਖੀ ਹੈ। ਪਰ ਸਾਨੂੰ ਦੂਜਿਆਂ ਨੂੰ ਸਿੱਖੀ ਵਿਚ ਬੁਲਾਉਣ ਦਾ ਕੋਈ ਹੱਕ ਨਹੀਂ, ਜਿੰਨਾ ਚਿਰ ਗੁਰੂ ਸਾਡੇ ਵਿਚ ਪ੍ਰਗਟ ਨਹੀਂ ਹੁੰਦਾ ਅਤੇ ਮਨੁੱਖ ਦੀ ਰੂਹ ਕੁਦਰਤੀ ਤੌਰ ਤੇ ਉਸ ਮਹਾਨ ਪਿਆਰ ਵੱਲ ਖਿੱਚੀ ਨਹੀਂ ਜਾਂਦੀ। ਦੂਜੇ ਲੋਕਾਂ ਨੂੰ ਇਹ ਬੁਲਾਵਾ ਸਿੱਧਾ ਆਵੇਗਾ। ਅਸੀਂ ਵੀ ਤਾਂ ਅੱਜ ਤੇ ਈਸਾਈ ਮਿਸ਼ਨਰੀਆਂ ਤੋਂ ਬਾਈਬਲ ਹਥ ਲੈ ਕੇ ਗਲੀਆਂ ਦੇ ਕੂੜੇ ਤੇ ਸ਼ੋਰ ਸ਼ਰਾਬੇ ਵਿਚ ਜਾ ਕੇ ਇਹ ਕਹਿਣ ਦੀ "ਈਸਾ ਤੇ ਵਿਸ਼ਵਾਸ ਲਿਆਉ ਨਹੀਂ ਤਾਂ ਤੁਸੀਂ ਸਦਾ ਲਈ ਧੱਕੇ ਜਾਓਗੇ" ਮਾੜੀ ਆਦਤ ਅਪਣਾ ਲਈ ਹੈ। ਕਿਸੇ ਨੂੰ ਵੀ ਅਜਿਹੇ ਉਪਦੇਸ਼ ਕਰਨ ਦਾ ਹੱਕ ਨਹੀਂ ਜੋ ਜ਼ਾਹਿਰਾ ਤੌਰ ਤੇ, ਵਿਅਕਤਿਤਵ ਨਾਲ ਸੰਬੰਧਿਤ ਹਨ। ਕੀ ਇਹ ਸ਼ਰਮਸਾਰੀ ਵਾਲੀ ਗੱਲ ਨਹੀਂ ਕਿ ਅਸੀਂ ਆਪਣੇ ਮਹਿਬੂਬ ਦੀ ਕਿਸੇ ਪ੍ਰਵਚਨ ਦੇ ਪ੍ਰਚਾਰ ਲਈ, ਬੋਲੀ ਕਰਦੇ ਫਿਰੀਏ, ਜਿਸ ਦਾ ਇਕੋ ਇਕ ਪ੍ਰਭਾਵ ਮਨੁੱਖ ਅਤੇ ਮਨੁੱਖ ਵਿਚਾਲੇ ਨਫ਼ਰਤ ਪੈਦਾ ਕਰਨਾ ਹੈ? ਆਪਣੇ ਮਹਿਬੂਬ ਪ੍ਰਤਿ ਨਿੱਜੀ ਪਿਆਰ ਸਦਕਾ, ਮੈਨੂੰ ਇੰਨਾ ਤੇਜਸਵੀ ਹੋਣਾ ਚਾਹੀਦਾ ਹੈ ਕਿ ਮੇਰਾ ਤੇਜ ਮੈਨੂੰ ਅਤੇ ਮੇਰੇ ਮਹਿਬੂਬ ਨੂੰ ਸਾਰਿਆਂ ਤੋਂ ਛੁਪਾ ਲਵੇ। ਅਤੇ ਮੇਰਾ ਤੇਜ ਵੀ ਉਸੇ ਦਾ ਪ੍ਰਗਟਾਵਾ ਹੋਵੇ, ਜਿਵੇਂ ਕਿ ਗੁਲਾਬ ਚੋਂ ਨਿਕਲਦੀ ਖ਼ੁਸ਼ਬੋ। ਅੱਜ ਦੇ ਕੰਮੀਂ ਰੁੱਝੇ ਸੰਸਾਰ ਤੇ ਇਸ

ਗੱਲ ਦਾ ਪ੍ਰਭਾਵ ਪਾਉਣਾ ਨਿਰਸੰਦੇਹ ਅਕਾਊ ਅਤੇ ਫ਼ਜ਼ੂਲ ਗੱਲ ਹੈ ਕਿ ਜਿੰਨਾ ਚਿਰ ਉਹ ਕੇਸ ਨਹੀਂ ਰੱਖਣਗੇ ਅਤੇ ਪਗੜੀ ਨਹੀਂ ਬੰਨ੍ਹਣਗੇ ਉਹ ਗੁਰੂ ਨੂੰ ਨਹੀਂ ਸਮਝ ਸਕਦੇ। ਗੁਰੂ ਤਾਂ ਆਪਣੇ ਨਜ਼ਰੀਏ ਦਾ ਸੰਸਾਰ ਦੇ ਨਜ਼ਰੀਏ ਵਿਚ ਪ੍ਰਵੇਸ਼ ਕਰ ਰਿਹਾ ਹੈ, ਅਤੇ ਜੇ ਦੂਜੇ ਧਰਮ ਸ਼ਾਸਤਰੀਆਂ ਅਤੇ ਪੁਜਾਰੀਆਂ ਵਾਂਗ ਅਸੀਂ ਸੰਸਾਰ ਤੇ ਆਪਣੇ ਧਾਰਮਿਕ ਵਿਚਾਰਾਂ ਅਤੇ ਰਸਮਾਂ-ਰੀਤਾਂ ਅਤੇ ਨਿਸ਼ਾਨਾਂ ਨੂੰ ਥੋਪੀਏ, ਅਸੀਂ ਨਿਰਸੰਦੇਹ ਫ਼ੇਲ ਹੋਵਾਂਗੇ। ਕਿਉਂਕਿ ਨੱਕ, ਕੰਨਾਂ ਅਤੇ ਅੱਖਾਂ ਦੀ ਬਣਾਵਟ, ਰੂਹ ਦੀ ਮਸਤੀ ਲਈ ਰੁਕਾਵਟ ਨਹੀਂ ਬਣਦੇ। ਇਸੇ ਤਰ੍ਹਾਂ ਕੋਈ ਨਿਸ਼ਾਨ, ਰਸਮਾਂ, ਰੂਪਾਂ, ਵਿਸ਼ੇਸ਼ ਨੇਕੀ ਜਾਂ ਬਦੀ, ਗੁਰੂ ਸਾਹਿਬਾਂ ਦੇ ਮਹਾਨ ਆਦਰਸ਼ਾਂ ਦੀ ਅੰਤਰੀਵ ਪਛਾਣ ਤੋਂ ਰੋਕ ਨਹੀਂ ਸਕਦੇ। ਪਰ ਗੁਰੂ ਸਾਹਿਬਾਂ ਦੇ ਹਿਰਦੇ ਦੇ ਰਹੱਸਮਈ ਪ੍ਰਗਟਾਵੇ ਦੇ ਇਕ ਰੂਪ ਵਜੋਂ, ਸਾਨੂੰ ਸੰਸਾਰ ਵਿਚ ਫਿਰਨਾ ਪਵੇਗਾ ਅਤੇ ਗੁਰੂ ਦੀ ਸੁਗੰਧੀ ਆਪਣੇ ਜੂੜੇ ਅਤੇ ਖੁਲ੍ਹੀ ਲਹਿਰਾਂ ਦੀ ਦਾੜ੍ਹੀ ਨਾਲ ਖਲੇਰਨੀ ਪਵੇਗੀ। ਸਾਡੇ ਰੂਪ ਨੂੰ ਨਿਸ਼ਾਨਾਂ ਦਾ ਨਾਂ ਹੀ ਨਹੀਂ ਦਿੱਤਾ ਜਾ ਸਕਦਾ। ਪਰ ਵਧੇਰੇ ਮਹੱਤਤਾ ਵਾਲੀ ਗੱਲ ਸਿੱਖ ਰੂਹ ਦਾ ਉਨ੍ਹਾਂ ਦੇ ਮਾਧਿਅਮ ਰਾਹੀਂ ਪ੍ਰਗਟਾਵਾ ਨਹੀਂ ਹੋ ਰਿਹਾ, ਅਤੇ ਜੇ ਉਹ ਪ੍ਰਗਟਾਵਾ ਨਹੀਂ ਹੋ ਰਿਹਾ ਤਾਂ ਇਹ ਜੀਵਨ ਅਤੇ ਸਰੀਰ ਭਾਵੇਂ ਸਿਰ ਕਜਿਆ ਹੋਵੇ ਜਾਂ ਦਾੜ੍ਹੀ ਹੋਵੇ ਸਫ਼ਾ ਹੋਵੇ, ਵਿਅਰਥ ਵਹਿਮ ਭਰਮ ਹਨ। ਧਰਮ ਲਈ ਸਮਰਪਤ ਮਨੁੱਖ, ਜਿਵੇਂ ਕੋਈ ਤੀਬਰ ਪਿਆਰ ਪਿੱਛੇ ਵਿਕ ਜਾਂਦਾ ਹੈ, ਰੂਹ ਦੀਆਂ ਛੋਟੀਆਂ ਮੋਟੀਆਂ ਗੱਲਾਂ ਵੀ ਚਾਂਦੀ ਸੋਨੇ ਦੇ ਮੰਡਲਾਂ ਨਾਲੋਂ ਵਧੇਰੇ ਜ਼ਰੂਰੀ ਹਨ। ਯਕੀਨਨ ਅਜਿਹੇ ਲੋਕਾਂ ਲਈ ਅਜਿਹੇ ਵਹਿਮਾਂ ਵਿਚ, ਸੰਸਾਰ ਦੇ ਆਲਮ ਫ਼ਾਜ਼ਲਾਂ ਵੱਲੋਂ ਇਕੱਤਰ ਕੀਤੇ ਗਏ ਤੱਥਾਂ ਨਾਲੋਂ ਸੱਚਾਈ ਦੀ ਝਲਕ ਵਧੇਰੇ ਹੈ। ਜੇ ਕੋਈ, ਜੇ ਸ਼ਾਂਤ ਹੋ ਅਤੇ ਪੂਰੀ ਤਰ੍ਹਾਂ ਉਨ੍ਹਾਂ ਅਨੰਦਮਈ ਉੱਚਾਈਆਂ ਵਿਚ ਮਸਤ ਹੈ, ਵਜਦ ਵਿਚ ਆਪਣੀਆਂ ਅੱਖਾਂ ਬੰਦ ਕਰਦਾ ਹੈ ਤਾਂ ਅੱਖਾਂ ਦਾ ਇੰਜ ਬੰਦ ਕੀਤਾ ਜਾਣਾ ਕਿਸੇ ਧਰਮ ਦਾ ਚਿੰਨ੍ਹ ਨਹੀਂ ਅਤੇ ਫਿਰ ਵੀ ਇਕ ਪੱਖੋਂ, ਹੈ। ਅਸਾਂ, ਸਿੱਖਾਂ ਵਾਸਤੇ ਅਜਿਹਾ ਹੀ ਹੋਣਾ ਚਾਹੀਦਾ ਹੈ, ਉਸ ਦਾ ਜੂੜਾ ਰੱਖਣਾ, ਉਸ ਦੀ ਦਾੜ੍ਹੀ ਰੱਖਣੀ, ਉਸ ਦੀ ਰੂਪ ਅਤੇ ਉਸ ਦੀ ਵਫ਼ਾਦਾਰੀ ਸਾਡਾ ਗੁਰੂ ਦਾ ਦਿੱਤਾ ਰੂਪ ਰੰਗ, ਉਸ ਦੀ ਰੰਗੀ ਅਤੇ ਅਸਾਧਾਰਣ ਮਨੁੱਖਤਾ ਰਾਹੀਂ ਝਲਕ ਮਾਰੇਗਾ। ਉਹ ਨਾ ਹੋਣ ਤੇ ਕੁਝ ਵੀ ਨਹੀਂ ਹੋਣਾ। ਸਾਡੇ ਵਿਚ ਉਸ ਸਪਿਰਿਟ ਦੇ ਨਾ ਹੋਣ ਤੇ ਦੋਵੇਂ ਜੀਵਨ ਅਤੇ ਮੌਤ ਅਰਥਾਂ ਤੋਂ ਅਤੇ ਸੱਚ ਤੋਂ ਸਖਣੇ ਹੋਣਗੇ।

# 11. ਸਿੱਖ ਨਜ਼ਰੀਏ ਤੋਂ ਆਰਟ ਅਤੇ ਵਿਅਕਤਿਤਵ ਸੰਬੰਧੀ ਨੋਟ

ਪਹਿਲਾਂ ਜੀਵਨ। ਫਿਰ ਇਸ ਦਾ ਪ੍ਰਗਟਾਵਾ। ਆਲੂਚਾ ਤੇ ਆੜੂ, ਜੇ ਉਨ੍ਹਾਂ ਵਿਚ ਜਾਨ ਹੈ ਤਾਂ ਬਸੰਤ ਦੇ ਆਉਣ ਤੇ ਸਫ਼ੇਦ ਫੁਲਾਂ ਨਾਲ ਲੱਦੇ ਜਾਣੇ ਚਾਹੀਦੇ ਹਨ। ਹਰੇਕ ਡੋਡੀ ਵਿਚੋਂ ਫੁਲਾਂ ਦੇ ਗੁਛੇ ਨਿਕਲਦੇ ਹਨ ਅਤੇ ਉਸ ਨੂੰ ਪੂਰੀ ਤਰ੍ਹਾਂ ਘੇਰ ਲੈਂਦੇ ਹਨ। ਜੀਵਨ ਆੜੂ ਤੇ ਆਲੂਚਾ, ਇਸ ਤਰ੍ਹਾਂ ਉਸ ਸਮੇਂ ਆਪਣੇ ਫੁਲਾਂ ਤੋਂ ਛੁਟ ਬਾਹਰੀ ਸੰਸਾਰ ਤੋਂ ਪੂਰੀ ਤਰ੍ਹਾਂ ਬੇਨਿਆਜ਼ ਹੁੰਦੇ ਹਨ। ਜੀਵਨ ਦੇ ਰਹੱਸ ਦਾ ਅਚਾਨਚਕ ਪ੍ਰਗਟਾਵਾ, ਜੋ ਇਕੋ ਸਮੇਂ ਇੰਨਾ ਅਲੰਕਾਰਕ ਅਤੇ ਚਿੰਨਾਤਮਕ ਹੈ, ਆਰਟ ਤਕ ਪਹੁੰਚਣ ਦਾ ਰਸਤਾ ਦਿੰਦਾ ਹੈ। ਹੋਂਦ ਦੀਆਂ ਡੂੰਘਾਈਆਂ ਵਿਚ ਆਰਟ ਦਾ ਸਾਰਾ ਕਾਰਜ ਸ਼ਾਂਤ ਅਤੇ ਤੀਬਰ ਹੁੰਦਾ ਹੈ। ਇਸ ਦੇ ਪ੍ਰਗਟਾ ਦੇ ਲਮਹੇ ਕਦੇ ਕਦਾਈ ਦੇਵਤਿਆਂ ਦੇ ਦਰਸ਼ਨ ਵਾਂਗ ਹੁੰਦੇ ਹਨ ਪਰ ਇਸ ਦੀ ਮੂਲ ਜੜ੍ਹ ਵਿਚ ਹੋ ਰਹੀ ਮਿਹਨਤ ਨਿਰੰਤਰ ਹੈ। ਅਤੇ ਕੁਝ ਵਾਪਰਦਾ ਹੈ, ਭਾਵੇਂ ਸਦੀਆਂ ਪਿੱਛੋਂ ਵਾਪਰੇ, ਯੁਗਾਂ ਪਿਛੋਂ ਵਾਪਰੇ, ਜਦੋਂ ਕਿ ਇਹ ਅਚਾਨਚਕ ਖਿੜ ਕੇ ਫੁਲਾਂ ਦਾ ਹੜ ਲਿਆ ਦਿੰਦਾ ਹੈ। ਜੋ ਰੁਖਾਂ ਲਈ ਬਸੰਤ ਹੈ, ਮਨੁੱਖ ਲਈ ਪ੍ਰੇਰਣਾ। ਬਸੰਤ ਵਿਚ ਖਿੜ ਪੈਣ ਵਾਂਗ, ਉਸ ਦਿਨ ਲਈ ਹਜ਼ਾਰ ਸਰਦੀਆਂ ਝਾਗਣੀਆਂ ਕੋਈ ਮਹਿੰਗੀਆਂ ਨਹੀਂ। ਸਭ ਤੋਂ ਉੱਚਾ ਅਤੇ ਕਾਮਲ ਵਿਅਕਤੀ ਉਹ ਹੈ, ਜੋ ਮਨੁੱਖ ਲਈ ਇਸ ਪ੍ਰੇਰਣਾ ਦੀ ਬਸੰਤ ਲਿਆਉਂਦਾ ਹੈ। ਕਾਮਲ ਹੋਣ ਤੋਂ ਬਿਨਾਂ ਹੋਰ ਕੁਝ ਵੀ ਹੋਣਾ ਆਰਟ ਅਤੇ ਆਰਟਿਸਟ ਲਈ ਕੋਈ ਅਰਥ ਨਹੀਂ ਰੱਖਦਾ। ਉਸ ਦੀ ਆਤਮਕ ਛੋਹ ਨਾਲ ਮੁਰਦੇ, ਮਰ ਰਹੇ, ਨੀਚ ਅਤੇ ਕਮੀਨੇ, ਪਾਪੀ ਅਤੇ ਗ਼ਰੀਬ, ਜਵਾਨ ਹੋ ਜਾਂਦੇ ਹਨ ਅਤੇ ਇਕ ਪਲ ਵਿਚ ਕਾਮਲ ਅਤੇ ਸੁੰਦਰ ਹੋ ਉਠਦੇ ਹਨ। ਇਸ ਅਜੀਬ ਪਰ ਅਕਸਰ ਵਾਪਰਦੇ ਕੁਦਰਤ ਦੇ ਬ੍ਰਹਿਮੰਡੀ ਕਾਰਜ ਨੂੰ ਅਸੀਂ ਆਮ ਤੌਰ ਤੇ ਭੁਲ ਜਾਂਦੇ ਹਾਂ। ਸਰਬੋਤਮ ਆਰਟ, ਮਨੁਖੀ ਇਤਿਹਾਸ ਦੇ ਕਿਸੇ ਸਮੇਂ ਜਿਵੇਂ ਕਿ ਅੱਜ ਕਿਸੇ ਜਾਤੀ ਦੀ ਸਿਰਜਨਾਤਮਕ ਆਰਟ-ਪ੍ਰਵਿਰਤੀ, ਸਦਾ ਵੱਧ ਦੀ ਰਹੀ ਹੈ ਅਤੇ ਸਵਰਗਾਂ ਤੋਂ ਮਨੁੱਖ ਤਕ ਗੁਰੂਤਾ ਮਨੁੱਖ ਨੂੰ ਮਿਲਦੀ ਰਹੀ ਹੈ। ਉਸ ਦੀ ਪ੍ਰੇਰਣਾ ਦੇ ਨਿਰਾਲੇ ਸਮੇਂ ਦੀਆਂ ਰਚਨਾਵਾਂ ਮਨੁੱਖ ਜਾਤੀ ਦੇ, ਇਸ ਦੇ ਸਮਾਜਿਕ ਜੀਵਨ ਦੇ, ਹਰ ਪੱਖੋਂ ਮਹਾਨ ਕਲਾਸਿਕ ਬਣ ਜਾਂਦੀਆਂ ਹਨ। ਸੰਗੀਤ, ਨਿਰਤ, ਕਾਵਿ, ਚਿੱਤਰਕਾਰੀ, ਬੁਤ ਘਾੜਤ, ਖ਼ੁਸ਼ ਅਤੇ ਸੁਤੰਤਰ ਹੋਏ ਦਿਲਾਂ ਵਿਚੋਂ ਨਿਕਲੇ ਹਨ, ਜਿਵੇਂ ਕਿ ਸੁਨਹਿਰੀ ਸੰਗਤਰਿਆਂ ਨਾਲ ਲੱਦੇ ਜਾਣ ਤੇ ਸੰਗਤਰਿਆਂ ਦੇ ਰੁੱਖ ਦੀਆਂ ਨਾਜ਼ਕ ਟਹਿਣੀਆਂ ਝੁਕ ਜਾਂਦੀਆਂ ਹਨ। ਸੁਨਹਿਰੀ ਫ਼ਸਲ ਇੰਨੀ ਬਹੁਤਾਤ ਵਿਚ ਪਕਦੀ ਹੈ ਕਿ ਸਦੀਆਂ ਤਕ ਮਨੁੱਖ ਉਸਨੂੰ ਕਟਦਾ ਰਹਿੰਦਾ ਹੈ ਅਤੇ ਉਹ ਉਥੇ ਹੀ ਆਪਣੀ ਅਸਲੀ ਸ਼ਾਨ ਵਿਚ ਝੂਮ ਰਹੀ ਹੁੰਦੀ ਹੈ। ਸਦਾ ਲਈ, ਇਕ ਸੁੰਦਰ ਸੁਪਨਾ। ਇਹ ਸੁਪਨਾ ਸਦਾ ਚਲਦਾ ਹੈ।

ਆਦਰਸ਼ ਜੀਵਨ ਨਾਲ ਰਲ ਜਾਂਦੇ ਹਨ। ਸਾਰਾ ਜੀਵਨ ਵਧਦਾ ਫੁਲਦਾ ਹੈ। ਆਰਟ ਦੀ ਰੂਹ ਵਿਚ ਕੋਈ ਲੋਕਤੰਤਰ ਨਹੀਂ। 'ਜਮਹੂਰੀ ਆਰਟ' ਵਿਚ ਤਾਂ ਜੂਹ ਵਿਚ ਉੱਗੇ ਘਾ ਵਾਂਗ ਹੈ। ਜਿਸ ਦੇ ਛੋਟੇ ਛੋਟੇ ਨੀਲਫ਼ਰ ਨੱਚ ਰਹੇ ਹੋਣ। ਇਹ ਸੁੰਦਰ ਹੋ ਸਕਦੇ ਹਨ। ਪਰ ਕੇਵਲ ਸੁੰਦਰ ਅਤੇ ਇਸ ਤੋਂ ਵੱਧ ਕੁਝ ਵੀ ਨਹੀਂ। ਆਰਟ ਸਾਡੀ ਰੂਹ ਵਿਚ ਝਰਨਾਟ ਛੇੜੇ। ਇਹ ਨੀਲੇ ਸਮੁੰਦਰ ਨੂੰ ਮਥ ਦੇਵੇ ਅਤੇ ਇਸ ਵਿਚੋਂ ਮਨੁੱਖ ਜਾਤੀ ਲਈ ਕੋਈ ਨਵਾਂ ਸੂਰਜ ਤੇ ਨਵਾਂ ਚੰਨ ਕੱਢ ਲਿਆਵੇ। ਮਨੁੱਖ ਦੀ, ਸਾਰੀ ਮਨੁੱਖ ਜਾਤੀ ਦੇ ਰੂਪ ਵਿਚ, ਰੂਹਾਨੀ ਚੇਤਨਤਾ ਦੀ ਬ੍ਰਹਿਮੰਡੀ ਉਪਜ ਤੋਂ ਕੁਝ ਵੀ ਘਟ, ਸਾਰੀ ਜਾਤੀ ਦੇ ਤੌਰ ਤੇ ਇਸ ਦੀ ਉੱਨਤੀ, ਭਾਵੇਂ ਜਿਥੇ ਸੀ ਉਸ ਤੋਂ ਕੁਝ ਹੀ ਇੰਚ ਉਪਰ ਹੋਵੇ ਅਨੁਕਰਨ ਹੈ, ਅਸਲ ਆਰਟ ਨਹੀਂ। ਸਿਖਲਾਈ ਲਈ ਸਕੂਲਾਂ ਵਿਚ ਅਨੁਕਰਣ (ਨਕਲ) ਦੀ ਕੋਈ ਮਹੱਤਤਾ ਹੋ ਸਕਦੀ , ਪਰ ਉਹ ਦੈਵੀ ਪ੍ਰੇਰਣਾ ਦੇ ਪ੍ਰਗਟਾ ਦਾ ਚੰਗਾ ਮਾਧਿਅਮ ਨਹੀਂ। ਕੰਵਲ ਦੇ ਪੱਤਿਆਂ ਤੇ ਪਏ ਛੋਟੇ ਕਤਰਿਆਂ ਦੀ ਕੇਵਲ ਗੁਲਾਮ ਹੀ ਪ੍ਰਸੰਸਾ ਕਰ ਸਕਦੇ ਹਨ, ਸੁਤੰਤਰ ਮਨੁੱਖ ਤਾਂ ਸਮੁੰਦਰ, ਸੂਰਜ ਅਤੇ ਚੰਨ ਨਾਲ ਖੇਡਦੇ ਹਨ। ਬੀਥੋਵਨ ਦੇ ਆਪਣਾ ਸੁਰ, ਤਰਾਨਾ ਦੇਣ ਤੋਂ ਪਹਿਲਾਂ ਹਰ ਕੋਈ ਇਹ ਸਮਝਦਾ ਸੀ ਕਿ ਉਸ ਦਾ ਸੰਗੀਤ ਨਿਪੁੰਨਤਾ ਵਾਲਾ ਹੈ। ਇਕ ਸੁਤੰਤਰ ਪ੍ਰਤਿਭਾ ਨੇ ਸੰਗੀਤ ਦੇ ਆਰਟ ਨੂੰ ਇਕ ਨਵੀਂ ਅਸੀਮ ਸੇਧ ਵੱਲ ਮੋੜ ਕੇ ਮਨੁੱਖੀ ਵਿਚਾਰਾਂ ਨੂੰ ਸੁਤੰਤਰ ਕਰ ਦਿੱਤਾ। ਪਰੰਤੂ ਬੀਥੋਵਨ ਨੇ ਇਸ ਨੂੰ ਆਪਣੀ ਰੂਹ ਵਿਚੋਂ ਕਢਿਆ। ਬੀਥੋਵਨ ਨੇ ਆਪਣੇ ਆਪ ਵਿਚ ਇਕ ਨਵਾਂ ਯੁਗ ਲਿਆਂਦਾ। ਮੈਂ ਨਹੀਂ ਸਮਝਦਾ ਕਿ ਕਿਸੇ ਕਿਸਮ ਦੀ ਬਾਦਸ਼ਾਹਤ, ਇਸ ਰੰਗੇ ਹੋਏ ਮਨੁੱਖ ਦੀ ਸੰਪੂਰਨ ਆਜ਼ਾਦੀ ਨਾਲੋਂ ਉਚੇਰੀ ਹੋਵੇ। ਜਿਸ ਨੇ ਸਾਡੇ ਸਾਹਮਣੇ ਨਵਾਂ ਅੰਤਰਮੁਖੀ ਸੰਸਾਰ ਰਚ ਦਿੱਤਾ। ਹੁਣ ਬੀਥੋਵਨ ਦੇ ਚਿੱਤਰਕਾਰਾਂ ਵੱਲੋਂ ਰੰਗਾਂ ਨਾਲ ਬਣਾਏ ਚਿੱਤਰ ਆਰਟ ਦੀ ਆਲੋਚਨਾ ਹਨ, ਆਰਟ ਨਹੀਂ। ਦਲੇਰ ਅਤੇ ਅਚੰਬਤ ਕਰਨ ਵਾਲੀ ਮੌਲਿਕਤਾ, ਜਿਵੇਂ ਕਿ ਮੈਂ ਕਿਹਾ ਹੈ, ਮਨੁੱਖੀ ਆਯੂ ਪਰਿਵਰਤਨ, ਮੌਲਿਕਤਾ ਪਰਿਵਰਤਨ ਅਸਲ ਆਰਟਿਸਟ ਦੀ ਪਹਿਲੀ ਨਿਸ਼ਾਨੀ ਹੈ। ਸ੍ਰੀ ਓਕਾਕੁਰਾ ਦੀ ਅਨੁਕਰਣ ਵਿਰੋਧੀ ਚਿੜ੍ਹ ਠੀਕ ਹੀ ਹੈ ਜਦੋਂ ਉਹ ਕਹਿੰਦਾ ਹੈ ਅਨੁਕਰਣ ਭਾਵੇਂ ਉਹ ਕੁਦਰਤ ਦਾ ਹੋਵੇ, ਪੁਰਾਣੇ ਮਾਲਕਾਂ ਦਾ ਹੋਵੇ, ਜਾਂ ਸਭ ਤੋਂ ਵੱਧ ਆਪਣੇ ਆਪ ਦਾ ਹੋਵੇ ਉਸ ਸ਼ਖ਼ਸੀਅਤ ਦੀ, ਜੋ ਮੌਲਿਕ ਪਾਰਟ ਅਦਾ ਕਰਨ ਵਿਚ, ਭਾਵੇਂ ਉਹ ਜੀਵਨ ਦੇ, ਮਨੁੱਖ ਦੇ, ਕੁਦਰਤ ਦੇ ਮਹਾਨ ਨਾਟਕ ਦੇ ਦੁਖਾਂਤ ਵਿਚੋਂ ਹੋਵੇ, ਖ਼ੁਸ਼ੀ ਅਨੁਭਵ ਕਰਦੀ ਹੈ, ਪਛਾਣ ਲਈ ਘਾਤਕ ਹੈ।

ਰੂਹ ਦੀ ਸ਼ਹਿਨਸ਼ਾਹੀ ਮਿਲ ਜਾਂਦੀ ਹੈ। ਕਲਾਮਈ ਚੇਤਨਾ ਸੁਤੰਤਰ ਹੋਂਦੇ ਸੁਤੰਤਰਤਾ ਆ ਜਾਂਦੀ ਹੈ। ਮਹਾਨ ਨਜ਼ਰੀਏ ਤੋਂ ਇਹ ਸੱਚ ਹੈ ਕਿ ਆਰਟ ਤੋਂ ਛੁਟ ਕੋਈ ਵੀ ਮਨੁੱਖ ਨੂੰ ਸੁਤੰਤਰ ਨਹੀਂ ਕਰ ਸਕਦੀ।

ਮੈਂ ਓਕਾਕੁਰਾ ਦੇ ਸ਼ਬਦ ਫਿਰ ਦੁਹਰਾਉਂਦਾ ਹਾਂ ਜਦੋਂ ਉਹ ਬੜੀ ਖ਼ੂਬਸੂਰਤੀ ਨਾਲ ਕਹਿੰਦਾ ਕਿ "ਸਜਾਵਟ ਦੇ ਪੱਖੋਂ ਕੁਦਰਤ ਦੇ ਟੋਟੇ, ਕਾਲੇ ਬੱਦਲ, ਜਿਨ੍ਹਾਂ ਦੀ ਆਗ਼ੋਸ਼ ਵਿਚ ਬਿਜਲੀ ਸੁਤੀ ਪਈ ਹੈ, ਚੀਨ ਦੇ ਜੰਗਲਾਂ ਦੀ ਮਹਾਨ ਖ਼ਾਮੋਸ਼ੀ, ਬਰਫ਼ ਦੀ ਸਥਿਰ ਸਵੱਛਤਾ, ਕਾਲੇ ਪਾਣੀਆਂ ਵਿਚੋਂ ਨਿਕਲਦੇ ਕੰਵਲ ਦੀ ਆਕਾਸ਼ੀ ਸ਼ੁੱਧਤਾ, ਆੜੂ ਦੇ ਫੁਲਾਂ ਦੇ ਤਾਰਿਆਂ ਵਰਗੇ ਸਾਹ, ਕਿਸੇ ਕੰਵਾਰੀ ਦੇ ਗਾਊਨ ਤੇ ਪਏ ਬਹਾਦਰਾਂ ਦੇ ਖ਼ੂਨ ਦੇ ਧੱਬੇ, ਨਾਇਕ ਵੱਲੋਂ

ਬੁਢਾਪੇ ਸਮੇਂ ਕੇਰੇ ਅਥਰੂ, ਜੰਗ ਦਾ ਮਿਲਿਆ ਜੁਲਿਆ ਭੈ ਤੇ ਤਰਸ ਅਤੇ ਕਿਸੇ ਗੌਰਵਤਾ ਦੀ ਢਲ ਰਹੀ ਦੁਪਹਿਰ, ਅਜਿਹੀ ਪ੍ਰਵਿਰਤੀ ਅਤੇ ਚਿੰਨ੍ਹ ਹਨ, ਜਿਨ੍ਹਾਂ ਵਿਚ ਕਲਾਕਾਰੀ ਚੇਤਨਾ, ਆਪਣੇ ਇਲਹਾਮੀ ਹੱਥਾਂ ਨਾਲ ਖ਼ੁਦਾਈ ਦੇ ਬੁਰਕੇ ਨੂੰ ਹਟਾਉਣ ਲਈ ਛੋਹਣ ਤੋਂ ਪਹਿਲਾਂ ਡੁਬ ਜਾਂਦੀ ਹੈ। ਆਰਟ ਇਸ ਧਰਮ ਦਾ ਵਕਤੀ ਪੜਾਓ ਬਣ ਜਾਂਦਾ ਹੈ, ਜਾਂ ਉਹ ਲਮਹਾ ਜਦੋਂ ਪਿਆਰ, ਅਸੀਮ ਦੀ ਭਾਲ ਦੀ ਯਾਤਰਾ ਦੇ ਦੌਰਾਨ ਅਰਧ-ਚੇਤਨਾ ਅਵਸਥਾ ਵਿਚ ਠਹਿਰ ਜਾਂਦਾ ਹੈ, ਪ੍ਰਾਪਤ ਕੀਤੇ ਭੂਤ ਅਤੇ ਧੁੰਧਲੇ ਭਵਿੱਖ ਨੂੰ, ਸੁਝਾ ਦੇ ਸੁਪਨੇ ਨੂੰ ਵੇਖਣ ਲਈ ਢਿਲ ਮਠ ਕਰ ਰਿਹਾ ਹੈ, ਜੇ ਹੋਰ ਕੁਝ ਵਧੇਰੇ ਧਾਰਣਾ ਨਹੀਂ ਪਰ ਰੂਹ ਦਾ ਇਕ ਸੁਝਾ ਵੀ ਮਹਾਨ ਨਾਲੋਂ ਘੱਟ ਨਹੀਂ। ਆਰਟ ਦੇ ਇਸ ਆਦਰਸ਼ ਨੂੰ ਸਾਹਮਣੇ ਰੱਖ ਕੇ, ਤੁਸੀਂ ਆਪਣੀ ਕਲਪਣਾ ਦੀ ਦ੍ਰਿਸ਼ਟੀ ਵਿਚ ਏਸ਼ਿਆਈ ਜੀਵਨ ਦੀਆਂ ਸ਼ਾਨਦਾਰ ਝਾਕੀਆਂ ਦੇ ਅਗੋਂ ਲੰਘ ਸਕਦੇ ਹੋ, ਜੋ ਭਗਵਾਨ ਬੁੱਧ ਦੀ ਪੀਲੇ ਕਪੜਿਆਂ ਵਾਲੀ ਕਾਮਲ ਬਣਾਈ ਮਨੁੱਖਤਾ ਵੱਲੋਂ ਪ੍ਰੇਰਣਾ ਪ੍ਰਾਪਤ ਸੀ। ਬੋਧੀ ਆਰਟ ਜੋ ਉਸ ਏਸ਼ਿਆਈ ਬਸੰਤ ਦੇ ਦੌਰਾਨ ਫੁਲਾਂ ਦੇ ਹੜ ਵਾਂਗ ਖਿੜਿਆ, ਉਸ ਅੰਦਰੂਨੀ ਬਾਦਸ਼ਾਹਤ ਦਾ, ਜੋ ਗ਼ਰੀਬਾਂ ਤੇ ਅਮੀਰਾਂ ਨੇ ਇਕੋ ਜਹੀ ਮਾਣੀ, ਚਿੰਨ੍ਹਾਤਮਕ ਤੇ ਅਲੰਕਾਰਿਕ ਪ੍ਰਗਟਾਵਾ ਹੈ। ਉਹ ਬਸੰਤ ਦੇ ਸਾਹਾਂ ਦਾ ਗੁਪਤ ਰਹੱਸ ਸੀ, ਜਿਸ ਨੇ ਜਾਦੂਈ ਅਸਰ ਨਾਲ ਤੁਰਤ ਸਾਰਿਆਂ ਤੇ ਖੇੜਾ ਲੈ ਆਂਦਾ। ਬੁੱਧ ਨੇ ਪੂਰਨ ਸ਼ੁਕਰਾਨੇ ਵਿਚ ਹਰ ਫੁੱਲ ਨੂੰ, ਉਸ ਦੇ ਤਾਜ ਨੂੰ , ਸੰਗੀਤ ਨੂੰ ਉਠਾਇਆ ਅਤੇ ਉਸ ਵਿਸ਼ੁੱਧ ਦੀ ਖ਼ੁਸ਼ੀ ਵਿਚ ਸਾਰਿਆਂ ਪੂਰਨ ਤੌਰ ਤੇ, ਅਤੇ ਬਿਨਾਂ ਸ਼ਰਤ ਆਤਮ-ਸਮਰਪਣ ਕਰ ਦਿੱਤਾ। ਅਤੇ ਭੈਣ ਨਿਵੇਦਿਤਾ ਨੇ ਇਸ ਤਰ੍ਹਾਂ ਆਪਣੇ ਸੁੰਦਰ ਸ਼ਬਦਾਂ ਵਿਚ, ਬੁੱਧ ਦੁਆਰਾ ਆਪਣੇ ਵਿਅਕਤਿਤਵ ਸਦਕਾ ਪੈਦਾ ਕੀਤੇ ਮਾਹੌਲ ਦਾ ਵਰਨਣ ਖ਼ਤਮ ਕੀਤਾ ਹੈ। "ਉਸ (ਓਕਾਕੁਰਾ) ਲਈ ਇਹ ਉਸ ਦੇ ਦੇਸ਼ ਦੇ ਆਰਟ ਦੇ ਅਲੰਕਾਰਿਕ ਜਾਂ ਸਨਅਤੀ ਲੱਛਣ ਨਹੀਂ ਜੋ ਉਸ ਦੇ ਅਸਲੀ ਤੱਤਵ ਸਿਰਜਦੇ ਹਨ, ਸਗੋਂ ਆਦਰਸ਼ ਦਾ ਉਹ ਮਹਾਨ ਜੀਵਨ ਹਨ, ਜਿਸ ਦਾ ਯੂਰਪ ਵਾਲਿਆਂ ਨੂੰ ਅਜੇ ਤਕ ਘੱਟ ਵੱਧ ਹੀ ਪਤਾ ਹੈ ਆਲ੍ਹਚੇ ਦੇ ਖਿੜੇ ਫੁਲਾਂ ਦੇ ਕੁਝ ਚਿੱਤਰ ਨਹੀਂ, ਡਰੈਗਨ ਵਰਗੇ ਵੱਡੇ ਅਨੁਭਵ ਵਾਲੇ ਪੰਛੀਆਂ ਅਤੇ ਫੁਲਾਂ ਦੇ ਨਹੀਂ, ਸਗੋਂ ਮੌਤ ਦੀ ਪੂਜਾ, ਮਾਮੂਲੀ ਹਕੀਕਤ ਦੇ ਨਹੀਂ ਭਾਵੇਂ ਕਿੰਨੀ ਵੀ ਖ਼ੂਬਸੂਰਤ ਹੋਵੇ, ਸਗੋਂ ਮਨੁੱਖ ਦਿਮਾਗ਼ ਦੀ ਪਹੁੰਚ ਦੇ ਘੇਰੇ ਵਿਚ ਆਉਂਦੇ ਸਭ ਤੋਂ ਮਹਾਨ ਵਿਸ਼ੇ ਦੀ ਮਹਾਨ ਵਿਆਖਿਆ, ਕਿਸੇ ਬੋਧ ਦੀ ਦੂਜਿਆਂ ਨੂੰ ਬਚਾਉਣ ਦੀ ਇੱਛਾ, ਨਾ ਕਿ ਆਪਣੇ ਆਪ ਨੂੰ ਇਹ ਜਾਪਾਨੀ ਆਰਟ ਤੇ ਅਸਲ ਭਾਰ ਹਨ। "

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਕਿਵੇਂ ਭਾਰਤ ਵਿਚ ਬੁੱਧ ਦੇ ਜਨਮ ਨੇ ਏਸ਼ੀਆਂ ਦੀ ਰੂਹ ਨੂੰ ਉਤੇਜਤ ਕਰ ਦਿੱਤਾ ਸੀ। ਚੀਨ ਅਤੇ ਜਾਪਾਨ ਦੀਆਂ ਏਸ਼ਿਆਈ ਕੌਮਾਂ ਦੇ ਜੀਵਨ ਵਿਚ ਉਸ ਨੇ ਰੂਹ ਫੂਕੀ ਸੀ। ਇਸ ਤਰ੍ਹਾਂ ਲੋਕਾਂ ਦੀ ਰੂਹਾਨੀ ਚੇਤਨਤਾ ਦਾ ਅਸਲ ਕਲਾਮਈ ਪ੍ਰਗਟਾਵਾ, ਪ੍ਰਾਪਤ ਕੀਤੀ ਸਫ਼ਲਤਾ ਦੀ ਕਿਸਮ ਦਾ ਨਹੀਂ, ਸਗੋਂ ਰੂਹਾਨੀਅਤ ਵਲ ਆਪੇ ਦੀ ਅਚਾਨਕ ਝਲਕ ਪੈਣ ਦਾ ਹੈ।

ਗੁਰੂ ਸਾਹਿਬਾਂ ਨੇ ਆਪੇ ਦੀ ਪਛਾਣ ਸੰਬੰਧੀ ਸਾਡੇ ਆਦਰਸ਼ਾਂ ਨੂੰ ਬਦਲ ਦਿੱਤਾ ਹੈ। "ਆਪਣੇ ਆਪ ਨੂੰ ਜਾਣੋ" ਕੇਵਲ ਅੰਸ਼ਕ ਤੌਰ ਤੇ ਠੀਕ ਹੈ। ਸੱਚੀ ਕਲਾਮਈ ਚੇਤਨਤਾ ਜਾਂ ਧਾਰਮਿਕ ਚੇਤਨਤਾ ਆਪਣੀ ਅੰਦਰੂਨੀ ਸੁੰਦਰਤਾ ਵਿਚ ਵਿਗਸਦੀ ਹੈ, ਜਦੋਂ ਮਨੁੱਖ ਦਾ

ਅੰਦਰਲਾ ਅਤੇ ਕੁਦਰਤ ਦਾ ਬਾਹਰਲਾ ਆਪਾ ਆਪਸ ਵਿਚ ਮਿਲ ਜਾਂਦੇ ਹਨ। ਦੋਵੇਂ ਅਸਲੀਅਤ ਚੋ ਜਨਮਦੇ ਹਨ, ਜੋ ਦੋਹਾਂ ਤੋਂ ਪਰ੍ਹੇ ਹੈ। ਇਹ ਮੇਲ ਵਿਰਲਾ ਹੀ ਹੁੰਦਾ ਹੈ ਅਤੇ ਇਹ ਕਿਸੇ ਇਕ ਵਿਅਕਤੀ ਦਾ ਨਹੀਂ ਸਗੋਂ ਜੀਵਨ ਦਾ ਬ੍ਰਹਿਮੰਡੀ ਕਾਰਜ ਹੈ। ਜਿਹੜੇ ਮਨੁੱਖਾਂ ਨੇ ਖੁੰਦਰਾਂ ਵਿਚ ਬੈਠ, ਅਤੇ ਭਗਤੀ ਕਰਕੇ ਰੱਬ ਨੂੰ ਆਪਣੀ ਰੂਹ ਵਿਚੋਂ ਵੇਖਿਆ, ਤਥਾਕਥਿਤ ਜੋਗੀ, ਆਦਰਸ਼ਵਾਦੀ, ਜਾਪਾਨ ਦੇ ਜੈਨਜ਼, ਅਸਲ ਰੂਹਾਨੀ ਨਹੀਂ ਸਨ, ਉਹ ਅਜੇ ਵੀ ਬੁਧੀ-ਜੀਵੀ ਸਨ, ਭਾਵਨਾਵਾਦੀ, ਗ਼ਰੀਬ ਸਦਾਚਾਰੀ, ਜੋ ਆਪਣੇ ਆਪ ਬੌਧਿਕ ਭਾਵਨਾ ਦੇ ਮਾਨਮੱਤੇ ਹੋਣ ਤੇ, ਖ਼ੁਦਾ ਬਣ ਬਹਿੰਦੇ ਹਨ। ਦੂਜੇ ਪਾਸੇ ਜਿਨ੍ਹਾਂ ਨੇ ਅੰਤਰਮੁਖੀ ਸੱਚਾਈਆਂ ਨੂੰ ਰੱਦ ਕਰ ਦਿੱਤਾ, ਅਤੇ ਬਾਹਰੀ ਪਦਾਰਥਾਂ ਅਤੇ ਇੰਦਰਿਆਂ ਦੁਆਰਾ ਗਿਆਤ ਹੋਈ ਉਨ੍ਹਾਂ ਦੀ ਸੁੰਦਰਤਾ ਵਿਚ ਸੱਚ ਦੀ ਭਾਲ ਕਰਨ ਵਾਲੇ ਤਥਾਕਥਿਤ ਯਥਾਰਥਵਾਦੀ ਵੀ ਬੁਧੀ ਜੀਵੀ ਹੀ ਸਨ। ਉਨ੍ਹਾਂ ਦਾ ਆਰਟ ਵੀ ਪੂਰੀ ਤਰ੍ਹਾਂ ਬੌਧਿਕ ਹੈ, ਜੋ ਰੂਹਾਨੀਅਤ ਨੂੰ ਕਿਸੇ ਇਕਾ ਦੁਕਾ ਉਡਾਰੀ ਵਿਚ ਹੀ ਛੋਂਹਦਾ ਹੈ। ਇਸ ਤਰ੍ਹਾਂ ਪੁਰਾਣੇ ਯੂਨਾਨੀ ਆਦਰਸ਼ਾਂ ਅਤੇ ਪੂਰਬ ਦੇ ਆਰਟ-ਆਦਰਸ਼ਾਂ ਵਿਚ, ਜੋ ਅਧਿਆਤਮਵਾਦ ਤੇ ਆਧਾਰਿਤ ਹਨ, ਕੋਈ ਫ਼ਰਕ ਨਹੀਂ। ਯੂਨਾਨੀ ਬੁੱਤਘਾੜਾ ਮਨੁੱਖੀ ਸਰੀਰ ਨੂੰ ਰੱਦ ਕਰ ਦਿੰਦਾ ਹੈ ਅਤੇ ਸੰਗਮਰਮਰ ਦੇ ਖ਼ਿਆਲੀ ਸ਼ੁੱਧ ਮਾਧਿਅਮ ਰਾਹੀਂ ਐਪੋਲੋ ਵਿਚ ਆਪਣੇ ਆਦਰਸ਼ ਮਨੁੱਖ ਨੂੰ ਵੇਖਣ ਦਾ ਜਤਨ ਕਰਦਾ ਹੈ, ਇਹ ਹਕੀਕਤ ਦੀ ਉੱਨੀ ਹੀ ਬੌਧਿਕ ਪੇਸ਼ਕਾਰੀ ਹੈ ਜਿੰਨੀ ਕਿ ਉਨ੍ਹਾਂ ਦੀ ਹੈ, ਜਿਨ੍ਹਾਂ ਨੇ ਭਗਵਾਨ ਬੁੱਧ ਦੀ ਮਸਤੀ ਦੀਆਂ ਮੂਰਤੀਆਂ ਪੱਥਰ ਦੇ ਵੱਡੇ ਬੁਤਾਂ ਵਿਚ ਤਰਾਸ਼ੀਆਂ ਹਨ। ਇਹ ਹੋਰ ਕਿਸੇ ਲਈ ਨਹੀਂ ਹੋ ਸਕਦੀ, ਕਿਉਂਕਿ ਆਖ਼ਰਕਾਰ, ਇਹ ਬੌਧਿਕ ਸਨੇਹ ਹੀ ਹੈ ਜੋ ਕਲਾਮਈ ਪ੍ਰਗਟਾਵਾ ਪੈਦਾ ਕਰਨਾ ਚਾਹੁੰਦਾ ਹੈ। ਇਸ ਤਰ੍ਹਾਂ ਇਹ ਉਹ ਹੈ, ਜਿਸ ਨੂੰ ਗੁਰੂ ਸਾਹਿਬਾਨ ਕਲਾਤਮਕ ਵਿਅੰਜਨਾ ਨਹੀਂ ਸਮਝਦੇ, ਜਿਸ ਲਈ ਬੌਧਿਕਤਾ ਦੀ ਲੋੜ ਹੋਏ। ਉਹ ਪਹਿਲਾਂ ਕਲਾਮਈ ਜੀਵਨ ਤੇ ਜ਼ੋਰ ਦਿੰਦੇ ਹਨ ਅਤੇ ਵਧੇਰੇ ਕਰਕੇ ਕਲਾਕਾਰੀ ਅੰਦਰਲੇ ਤੇ, ਜਿਸ ਦੇ ਕੇਂਦਰ ਵਿਚ ਪ੍ਰੇਰਣਾ ਦੀ ਲਾਟ ਜਲ ਰਹੀ ਹੈ। ਬਾਕੀ ਆਪਣੇ ਆਪ ਆ ਜਾਵੇਗਾ। ਗੁਰੂ ਸਾਹਿਬਾਂ ਅਨੁਸਾਰ, ਵਿਅਕਤਿਤਵ ਦਾ ਰੂਹਾਨੀ ਪ੍ਰਗਟਾਵਾ ਮਨੁੱਖੀ ਸਰੀਰ ਵਿਚ ਪੈਦਾ ਹੋਏ ਅਤੇ ਪਲੇ ਇਹਸਾਸਾਂ ਰਾਹੀਂ ਹੀ ਹੋ ਸਕਦਾ ਹੈ। ਮਨੁੱਖ ਸਰੀਰ ਇਕ ਅਪੂਰਨ ਮਾਧਿਅਮ ਹੈ ਜਿਸ ਰਾਹੀਂ ਗੁਰੂ ਸਾਹਿਬਾਨ ਪੂਰਨ ਦਾ ਪ੍ਰਗਟਾਵਾ ਚਾਹੁੰਦੇ ਹਨ। "ਸੁੰਦਰਤਾ, ਬਾਹਰ ਵੀ ਨਹੀਂ, ਯਥਾਰਥਵਾਦੀਆਂ ਦੀ ਪਹੁੰਚ ਵਿਚ, ਇਹ ਅੰਦਰ ਵੀ ਨਹੀਂ, ਆਦਰਸ਼ਵਾਦੀਆਂ ਦੀ ਪਹੁੰਚ ਵਿਚ" ਕਿਉਂਕਿ ਦੋਵੇਂ ਬੌਧਿਕ ਭਾਵਨਾ ਦੀ ਤਲਾਸ਼ ਵਿਚ ਹਨ। ਇਹ ਬੌਧਿਕ ਭਾਵਨਾ ਤੋਂ ਪਰ੍ਹੇ ਸੰਸਾਰ ਜਾਂ ਕੁਦਰਤ ਨਾਲ ਮਨੁੱਖ ਦੀ ਰੂਹ ਦੇ ਅੰਤਰਮੁਖੀ ਰੂਹਾਨੀ ਮੇਲ ਵਿਚ ਹੈ। ਇਹ ਮੇਲ ਕਦੇ ਕਦਾਈ ਹੀ ਬ੍ਰਹਿਮੰਡੀ ਕਾਰਜ ਵਜੋਂ ਹੁੰਦਾ ਹੈ। ਅਤੇ ਸਾਰਾ ਜੀਵਨ ਇਸ ਦੇ ਵਾਪਰਣ ਦੀ ਉਡੀਕ ਕਰਦਾ ਹੈ ਅਤੇ ਜਿਵੇਂ ਕਿ ਗ੍ਰਹਿ ਬਿਨਾਂ ਕਾਹਲ ਦੇ, ਬਿਨਾਂ ਠਹਿਰਣ ਦੇ, ਚੱਕਰ ਲਾਉਂਦੇ ਹਨ, ਇਸ ਤਰ੍ਹਾਂ ਅਸਾਂ, ਮਨੁੱਖਾਂ ਨੂੰ ਵੀ ਆਪਣੇ ਸਾਰੇ ਗ਼ਮਾਂ ਅਤੇ ਖੁਸ਼ੀਆਂ, ਬਦੀ ਅਤੇ ਨੇਕੀ, ਬੌਧਿਕ ਗਿਆਨ ਅਤੇ ਆਪਣੇ ਅਸਾਧਾਰਣ ਮੂਡਾਂ ਦੇ ਜਜ਼ਬਾਤੀ ਪ੍ਰਗਟਾਵੇ ਦੇ ਕਾਰਜ ਰਾਹੀਂ ਉਸ ਮਹਾਨ ਰੂਹਾਨੀ ਪ੍ਰਾਪਤੀ ਦੀ ਉਡੀਕ ਕਰਨੀ ਪੈਣੀ ਹੈ, ਜਿੰਨਾ ਚਿਰ ਅਸੀਂ ਉਸ ਨੂੰ- ਆਰਟਿਸਟ ਨੂੰ ਮਿਲ ਨਹੀਂ ਪੈਂਦੇ। ਸਾਡਾ ਅਸਲੀ ਰੂਹਾਨੀ ਧਰਮ ਅਤੇ ਆਰਟ ਉਸ ਨੂੰ ਮਿਲਣ ਪਿੱਛੋਂ ਹੀ ਸ਼ੁਰੂ ਹੁੰਦਾ ਹੈ, ਕਿਉਂਕਿ

ਉਹ ਇੰਨਾਂ ਹੁਸੀਨ ਹੈ ਕਿ ਅਸੀਂ ਭਾਵੇਂ ਕਿੰਨਾ ਹੋਰਵੇਂ, ਸੋਚੀਏ, ਅਸੀਂ ਉਸ ਪਿਛੇ ਉਸ ਨੂੰ ਭੁੱਲ ਨਹੀਂ ਸਕਦੇ। ਉਸ ਦੇ ਨੇੜੇ ਹੋਵੀਏ ਜਾਂ ਉਸ ਤੋਂ ਦੂਰ, ਅਸੀਂ ਉਸ ਦੀ ਬ੍ਰਿਹਾ ਵਿਚ ਹੁੰਦੇ ਹਾਂ, ਇਹ ਬ੍ਰਿਹਾ ਸਾਡਾ ਧਰਮ ਹੈ, ਉਸ ਨੂੰ ਮਿਲ ਕੇ ਅਸੀਂ ਧਾਰਮਿਕ ਤੋਂ ਛੁਟ ਹੋਰ ਕੁਝ ਹੋ ਹੀ ਨਹੀਂ ਸਕਦੇ। ਸਾਨੂੰ ਧਾਰਮਿਕ ਹੋਣਾ ਹੀ ਪੈਂਦਾ ਹੈ। ਬ੍ਰਿਹਾ, ਰੰਗੇ ਹੋਇਆਂ ਵਿਚ ਆਪਣੇ ਆਪ ਆ ਜਾਂਦਾ ਹੈ, ਜਦੋਂ ਉਹ ਉਸ ਤੋਂ ਦੂਰ ਹੁੰਦੇ ਹਨ। ਮੇਲ ਦੀਆਂ ਘੜੀਆਂ ਨਾਮ ਮਾਤਰ ਹਨ ਅਤੇ ਇਸ ਤਰ੍ਹਾਂ ਗੁਰੂ ਸਾਹਿਬਾਂ ਅਨੁਸਾਰ ਪਿਆਰ, ਬ੍ਰਿਹਾ ਹੀ ਹੈ। ਇਹ ਬੜੀ ਬਦਕਿਸਮਤੀ ਦੀ ਗੱਲ ਹੈ, ਕਿ ਗੁਰੂ ਸਾਹਿਬਾਂ ਅਨੁਸਾਰ ਉਸ ਨੂੰ ਮਿਲਣ ਤੋਂ ਬਿਨਾਂ ਤੁਹਾਡੇ ਲਈ ਕੋਈ ਧਰਮ ਜਾਂ ਆਰਟ ਨਹੀਂ। ਇਸ ਤਰ੍ਹਾਂ ਸਾਡੇ ਗੁਰੂ ਕਰਮ ਕਾਂਡੀ, ਨੀਤੀ ਸ਼ਾਸਤਰੀ ਨਿਤਨੇਮ ਦੀ ਨਿਖੇਧੀ ਕਰਦੇ ਹਨ। ਥੋੜ੍ਹੀਆਂ ਜਿਹੀਆਂ ਸੀਆਂ ਲਾ ਕੇ ਧਰਤੀ ਨੂੰ ਤਾਜ਼ਾ ਕਰ ਲੈਣਾ, ਮੰਦਰ ਵਿਚ ਜਾ ਕੇ ਕਿਸੇ ਰੂਟੀਨ ਵਿਚੋਂ ਲੰਘਣਾ ਜਿਸ ਦੀ ਅਣਜਾਗੀ ਰੂਹ ਲਈ ਕੋਈ ਅਹਿਮੀਅਤ ਨਹੀਂ, ਚੰਗਾ ਹੈ। ਕਿਉਂਕਿ ਸਿੱਖ ਦੇ ਜੀਵਨ ਦਾ ਪ੍ਰਗਟਾਵਾ ਕੇਵਲ ਰੂਹਾਨੀ ਹੋ ਸਕਦਾ ਹੈ। ਇਸ ਤਰ੍ਹਾਂ ਗੁਰੂ ਦੀ ਆਰਟ-ਸਿਰਜਨਾ ਮਨੁੱਖੀ ਪਦਾਰਥਾਂ ਵਿਚੋਂ ਦੈਵੀ ਵਿਅਕਤਿਤਵ ਦੀ ਹੈ।

ਬ੍ਰਿਹਾ ਦੇ ਆਰਟਿਸਟਾਂ ਲਈ, ਮਨੁੱਖ ਸਰੀਰ, ਜਿਸ ਵਿਚ ਜੀਵਨ ਦੀ ਝਲਕ ਹੈ, ਅਨੁਪ੍ਰਾਣਤ ਹੈ, ਜੀਵਨ ਦਾਤਾ ਹੈ, ਅੰਮ੍ਰਿਤਮਈ ਹੈ, ਨਿਰਮਲ ਹੈ, ਸੁੰਦਰ ਹੈ, ਕਲਾ ਦਾ ਮਾਧਿਅਮ ਹੈ। ਅਤੇ ਮੁੱਖ ਮਨੋਰਥ ਸਰੀਰ ਨੂੰ ਇਸ ਵਿਚ ਰੱਬ ਦੇ ਨਿਵਾਸ ਦਾ ਪਾਤਰ ਬਣਾਉਣਾ ਹੈ, ਬਾਕੀ ਸਾਰੇ ਸਾਧਨ ਹਨ।

ਮੈਂ ਹਰ ਕਿਸਮ ਦੇ ਆਰਟ ਸ਼ੁਰੂ ਕਰਦਾ ਹਾਂ। ਮੇਰੀ ਅੱਖ ਵਿਚੋਂ ਲਿਓਨਾਰਡੋ ਡਾ. ਵਿਨਸੀ ਨੂੰ ਈਸਾ ਦੀ ਅੱਖ ਦੀ ਯਾਦ ਆਉਣ ਦਿਓ। ਮੇਰੇ ਕੇਸਾਂ ਤੋਂ ਉਨ੍ਹਾਂ ਨੂੰ ਈਸਾ ਦੀਆਂ ਲਿਟਾਂ ਚੇਤਾ ਆਉਣ ਦਿਓ। ਮੈਂ ਹੀ ਬ੍ਰਿਹਾ ਵਿਚ ਨਹੀਂ, ਸਗੋਂ ਦੂਜਿਆਂ ਵਿਚ ਵੀ ਉਸੇ ਤਰ੍ਹਾਂ ਦਾ ਬ੍ਰਿਹਾ ਪੈਦਾ ਕਰ ਰਿਹਾ ਹਾਂ। ਮੈਂ, ਜਿਵੇਂ ਕਿ ਗੁਰੂ ਸਾਹਿਬ ਕਹਿੰਦੇ ਹਨ, ਪੂਰਾ ਲਸ਼ਕਰ ਹਾਂ। ਮੈਂ ਬ੍ਰਾਹਮਣ ਸਿਆਣੇ ਵਾਂਗ ਇਕੱਲਾ ਫੁੱਲ ਵਰਗਾ ਬਣਨ ਤੋਂ ਇਨਕਾਰੀ ਹਾਂ। ਮੈਂ ਬਸੰਤ ਬਣਨਾ ਚਾਹੁੰਦਾ ਹਾਂ। ਮੇਰੀ ਮੁਕਤੀ ਉਸ ਵਿਚ ਨਹੀਂ, ਮੇਰੀ ਇੱਛਾ ਹੈ। ਸਾਰੇ "ਉਭਾਰ ਲੈ"। "ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ"।

ਮੇਰਾ ਸਿੱਖ ਉਹ ਹੈ ਜੋ ਪਿਆਰ ਰੰਝਾਣਾ ਹੈ ਅਤੇ ਦੂਜਿਆ ਨੂੰ ਪਿਆਰ ਰੰਝਾਣਾ ਕਰਦਾ ਹੈ।

ਓ ਪੰਜਾਬ ਦੇ ਸਿੱਖ ਜਵਾਨੋ ! ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਜਦੋਂ ਤੁਹਾਨੂੰ ਬਿਨਾਂ ਅੱਖਾਂ, ਸਿਰ, ਹੱਥਾਂ ਅਤੇ ਪੈਰਾਂ ਦੇ ਨੀਲੇ, ਲਾਲ, ਪੀਲੇ ਧੱਬੇ ਪਾ ਕੇ ਭੱਦੇ, ਮੋਟੇ ਢਿੱਡਲ, ਜਿਹੇ ਗੁਰੂ ਸਾਹਿਬਾਂ ਦੇ ਚਿੱਤਰ ਕਹਿ ਕੇ ਖ਼ਰੀਦਦਿਆਂ ਅਤੇ ਵੇਚਦਿਆਂ ਵੇਖਦਾ ਹਾਂ, ਜਿਨ੍ਹਾਂ ਨੇ ਆਪਣੇ ਕਈ ਸਿੱਖਾਂ ਨੂੰ ਬੁੱਧ ਵਾਲਾ ਗਿਆਨ ਦਿੱਤਾ ਹੈ। ਤੁਸੀਂ ਇਹ ਆਪਣੇ ਇਤਿਹਾਸ ਵਿਚੋਂ ਪੜ੍ਹੋ, ਬੁੱਧ ਪਿਛੋਂ ਪੰਜ ਸੌ ਸਾਲ ਜਾਂ ਉਸ ਤੋਂ ਵੱਧ ਸਮੇਂ ਤਕ ਕਿਸੇ ਨੇ ਵੀ ਬੁੱਧ ਦਾ ਚਿੱਤਰ ਨਹੀਂ ਬਣਾਇਆ, ਨਾ ਹੀ ਬੁਤ ਘੜਿਆ। ਉਨ੍ਹਾਂ ਪਾਸ ਕੇਵਲ ਪੌੜੀਆਂ ਸਨ, ਜਿਨ੍ਹਾਂ ਤੇ ਬੁੱਧ ਦੇ ਚਰਨ ਚਿੱਤਰੇ ਜਾਂ ਤਰਾਸ਼ੇ ਹੋਏ ਸਨ। ਕੇਵਲ ਇਹੀ ਚਿੱਤਰ ਸਨ ਜੋ ਉਹ ਆਪਣੇ ਭਗਵਾਨ ਦੇ ਬਣਾਉਂਦੇ ਸਨ। ਸਿਆਨੀ ਪੂਜਾ ਦੇ ਪੰਜ ਸੌ ਜਾਂ ਵੱਧ ਸਾਲਾਂ ਲਈ ਉਹ ਇਸ

ਸੰਬੰਧੀ ਮੌਨ ਜੀਵਨ ਬਿਤਾਉਂਦੇ ਰਹੇ, ਜਦੋਂ ਕਿ ਉਨ੍ਹਾਂ ਬੁੱਧ ਨੂੰ 'ਧਿਆਨਮ', ਵਿਚ ਵੇਖਿਆ, ਅਤੇ ਉਸ ਦੈਵੀ ਬ੍ਰਿਹਾ ਨਾਲ ਬੇਖ਼ੁਦ ਹੋ ਕੇ ਉਹ ਉਸ ਨੂੰ ਮਿਲੇ। ਅਤੇ, ਹੁਣ ਭਾਵੇਂ ਵੀ ਕਿੰਨਾ ਬੋਧਿਕ ਕਾਰਜ ਹੋਵੇ, ਧਿਆਨੀ ਬੁੱਧ ਦੇ ਮਸਤੀ ਭਰੇ ਜਲਾਲ ਨੂੰ ਵੇਖਣ ਨਾਲ ਕਿੰਨਾ ਰੂਹ ਨੂੰ ਸੁਖ ਮਿਲਦਾ ਹੈ, ਧਿਆਨੀ ਸਿਰਜਨਾ ਦੀ ਉਸਤਤ ਨਿਰਾਰਥਕ ਹੈ।

ਜਦੋਂ ਮੈਂ ਉਨ੍ਹਾਂ ਚਿੱਤਰਾਂ ਸਾਹਵੇਂ ਖੜਾ ਹੁੰਦਾ ਹਾਂ, ਜਿਨ੍ਹਾਂ ਨੂੰ ਤੁਸੀਂ ਗੁਰੂ ਸਾਹਿਬਾਂ ਦੇ ਕਹਿੰਦੇ ਹੋ, ਮੈਨੂੰ ਓਨਾਂ ਹੀ ਦੁੱਖ ਹੁੰਦਾ ਹੈ ਜਿੰਨਾ ਕਿ ਬਿੰਦਰਾਬਨ ਦੇ ਮੰਦਰਾਂ ਵਿਚੋਂ ਹਿੰਦੂਆਂ ਦੇ ਕ੍ਰਿਸ਼ਨ ਦੀਆਂ ਭੱਦੀਆਂ ਮੂਰਤੀਆਂ ਨੂੰ ਵੇਖ ਕੇ ਦੂਜਿਆਂ ਦੇ ਤੀਬਰ ਪਿਆਰ ਦੇ ਇਸ ਘਟੀਆ ਅਨੁਕਰਣ ਨਾਲ ਮਰ ਜਾਓਗੇ। ਕਿਉਂਕਿ ਈਸਾਈ ਜਾਂ ਇਤਾਲਵੀ ਮਾਲਕਾਂ ਦਿਆਂ ਚਿੱਤਰਾਂ ਨਾਲ ਬਾਈਬਲ ਨੂੰ ਸੁਚਿੱਤਰ ਕਰਨ ਲਈ ਖ਼ੁਸ਼ਕਿਸਮਤ ਹਨ, ਤੁਹਾਨੂੰ ਵੀ ਆਪਣੇ ਧਰਮ ਨੂੰ ਪ੍ਰਸਾਰਣ ਲਈ ਉਨ੍ਹਾਂ ਦੀ ਨਕਲ ਕਰਨੀ ਚਾਹੀਦੀ ਹੈ। ਉਸ ਧਰਮ ਪ੍ਰਚਾਰ ਤੇ ਮੈਨੂੰ ਦੁੱਖ ਮਹਿਸੂਸ ਹੁੰਦਾ ਹੈ, ਜਿਸ ਨੂੰ ਅਜਿਹੇ ਨਿਰਜਿੰਦ ਅਨੁਕਰਣ ਦੀ ਲੋੜ ਹੈ। ਨੇਕੀ ਦੀ ਖ਼ਾਤਰ, ਆਪਣਾ ਸਾਰਾ ਕੈਨਵਸ ਸਾੜ ਦਿਓ ਅਤੇ ਆਪਣੇ ਬੁਰਸ਼ ਪਰ੍ਹੇ ਸੁੱਟੋ। ਤੁਸੀਂ ਅਜੇ ਮਨੁੱਖ ਦੀ ਪੱਧਰ ਤੇ ਨਹੀਂ ਪੁਜੇ ਅਤੇ ਕਲਾਕਾਰ ਦੀ ਕਾਰੀਗਰੀ ਤੁਹਾਡੀ ਪਹੁੰਚ ਤੋਂ ਬਹੁਤ ਦੂਰ ਹੈ। ਤੁਸੀਂ ਸੁੰਦਰਮ ਦੇ ਆਰਟ ਦੀ ਬੌਧਿਕ ਆਲੋਚਨਾ ਦੇ ਜ਼ਰੂਰੀ ਤੱਤਾਂ ਨੂੰ ਸਮਝਣ ਦੇ ਅਜੇ ਯੋਗ ਨਹੀਂ ਹੋਏ। ਤੁਹਾਨੂੰ ਅਜੇ ਮੋਤੀਆਂ ਦਾ ਹਾਰ ਪਹਿਨਣ ਅਤੇ ਸ਼ਿੰਗਾਰ ਕਰਨ ਦੀ ਜਾਚ ਸਿੱਖਣ ਦੀ ਲੋੜ ਹੈ। ਤੁਹਾਨੂੰ ਪੂਰਾ ਸ਼ਿੰਗਾਰ ਲਾ ਕੇ ਤੇ ਆਪਣਾ ਰੂਪ ਨਿਖਾਰ ਕੇ ਉਸ ਸੁੰਦਰਮ ਨੂੰ ਪਹੁੰਚਣ ਦਾ ਸਾਹਸ ਕਰਨਾ ਚਾਹੀਦਾ ਹੈ।

ਮੈਂ ਸਦਾ ਇਹ ਸੋਚਿਆ ਹੈ ਕਿ ਕਿਉਂਕਿ ਬੰਗਾਲ ਵਿਚ ਕੋਈ ਨਵਾਂ ਚੈਤਨਿਆ ਨਹੀਂ ਉਠਿਆ, ਬੰਗਾਲੀ ਆਰਟ ਦਾ ਸਕੂਲ ਇਕ ਸਵਾਂਗ ਹੈ, ਅਨੁਕਰਣ ਹੈ। ਮੈਂ ਰੂਹਾਨੀ ਤੌਰ ਤੇ ਖ਼ੁਸ਼ ਹੁੰਦਾ ਹਾਂ ਜਦੋਂ ਮੈਂ ਅਜੰਤਾ ਦੀਆਂ ਗੁਫ਼ਾਵਾਂ ਦੇ ਚਿੱਤਰਾਂ ਤੋਂ ਤਿਆਰ ਕੀਤੀਆਂ ਤਸਵੀਰਾਂ ਵੇਖਦਾ ਹਾਂ, ਪਰ ਮੈਂ ਦੁੱਖੀ ਹੁੰਦਾ ਹਾਂ ਜਦੋਂ ਬੰਗਾਲ ਸਕੂਲ ਦੇ ਚਿੱਤਰਾਂ ਦੇ ਟੇਢੇਪਣ ਨੂੰ ਵੇਖਦਾ ਹਾਂ, ਜੋ ਕੇਵਲ ਦਿਮਾਗ਼ੀ ਸੰਕਲਪ ਹੀ ਹਨ। ਅਜਿਹੀ ਵਿਸ਼ੇਸ਼ ਅਤੇ ਸੂਖਮ, ਅਜਨਤਾ ਭਗਤਾਂ, ਜਿਵੇਂ ਕਿ ਬੰਗਾਲ ਸਕੂਲ ਤੋਂ ਪ੍ਰਗਟ ਹੀ, ਦੀ ਤਕਨੀਕ, ਜੋ ਕਿ ਲਗਭਗ ਰੂਹਾਨੀ ਹੈ, ਦਾ ਅਨੁਕਰਣ ਦੁੱਖੀ ਕਰਨ ਵਾਲਾ ਹੈ।

ਜਿਸ ਤਰ੍ਹਾਂ, ਚਿੱਤਰਾਂ ਨੂੰ ਤੁਸੀਂ, ਪੰਜਾਬ ਦੇ ਸਿੱਖ, ਪਿਆਰ ਕਰਦੇ ਹੋ, ਮੈਂ ਮਹਿਸੂਸ ਕਰਦਾ ਹਾਂ ਕਿ ਤੁਹਾਡੇ ਆਰਟ ਦੀ ਰੂਹ ਮਰ ਚੁਕੀ ਹੈ। ਤੁਸੀਂ ਤਾਂ ਰੂਹਾਨੀ ਪਾਂਧੀ ਦੀ ਪ੍ਰਵਿਰਤੀ ਵਿਖਾਉਣ ਤੋਂ ਵੀ ਅਸਮਰੱਥ ਹੋ! ਖ਼ੁਦਾ ਦਾ ਵਾਸਤਾ ਜੇ, ਚੁਪ ਹੋ ਜਾਓ, ਜਿੰਨਾ ਚਿਰ ਕਿ ਜੀਵਨ ਤੁਹਾਡੇ ਅੰਦਰ ਇਕੱਠਾ ਨਾ ਹੋ ਜਾਵੇ ਅਤੇ ਆਪਣੇ ਆਪ ਨਾ ਫੁਟ ਨਿਕਲੇ। ਓਨਾ ਚਿਰ ਹਿਮ ਦੇ ਡਿਮ ਨਾਲ ਕਾਫੀਏ ਮਿਲਾਈ ਜਾਣ, ਅਤੇ ਇਸ ਨੂੰ ਕਿਸੇ ਕਿਸਮ ਦੀ ਕਵਿਤਾ ਕਹਿਣ ਨਾਲੋਂ ਚਿੱਲਾਈ ਜਾਣਾ ਚੰਗਾ ਹੈ। ਢੋਲਕੀ ਦੀ ਗੰਭੀਰ ਧੁਨੀ ਨਾਲ ਬਾਣੀ ਪੜ੍ਹਨ ਨਾਲੋਂ ਅਰਦਾਸ ਵਿਚ ਜੁੜ ਮੌਨ ਅਥਰੂ ਕੇਰੀ ਜਾਣਾ ਚੰਗਾ ਹੈ। ਸਾਫ਼ ਚਿੱਟੀ-ਦੁੱਧ, ਕਲੀ ਕੀਤੀਆਂ ਦੀਵਾਰਾਂ ਜਾਂ ਪੰਜਾਬ ਦੀ ਬਾਰ ਦੇ ਜਾਂਗਲੀਆਂ ਦੀਆਂ ਮਿੱਟੀ ਲਿਪੀਆਂ ਦੀਵਾਰਾਂ ਵਾਲੇ ਸਾਫ਼ ਘਰ ਦੇ ਚਿੱਤਰ ਸੀਸ ਤਲੀ ਤੇ ਰੱਖ ਬਾਬਾ ਦੀਪ ਸਿੰਘ ਸ਼ਹੀਦ ਜਿਵੇਂ ਕਿ ਤੁਸੀਂ

ਕਹਿੰਦੇ ਹੋ, ਦੇ ਚਿੱਤਰ ਨਾਲੋਂ, ਮਾਸ ਦੀ ਨਿਰਜਿੰਦ ਦੇਹ, ਜਿਸ ਤੇ ਉਹ ਲੇਬਲ ਲਗਾ ਹੈ, ਤੋਂ ਕਿਤੇ ਚੰਗੇ ਹਨ। ਦੁਖਦਾਈ! ਅਤੇ ਤੁਸੀਂ ਸਾਰੇ ਖੜੇ ਹੋ ਕੇ, ਆਪਣੀ ਦੀਵਾਰ ਵੱਲ ਤਾੜੀ ਲਾ ਕੇ ਵੇਖਦੇ, ਕਹਿੰਦੇ ਹੋ, "ਕਿੱਡਾ ਵੱਡਾ ਸ਼ਹੀਦ ਹੈ।"

ਮੈਂ ਤੁਹਾਨੂੰ ਸਪੱਸ਼ਟ ਦੱਸ ਦੇਣਾ ਚਾਹੁੰਦਾ ਹਾਂ ਕਿ ਤੁਹਾਡਾ ਨਜ਼ਰੀਆ, ਬਹੁਤ ਗੰਦਾ, ਮੈਲਾ, ਥਕਾਊ ਅਤੇ ਰੁਝਾਵਿਆਂ ਵਾਲਾ ਹੈ, ਇਹ ਕਿਸੇ ਕਿਸਮ ਦੇ ਕਲਾਮਈ ਰੂਪਾਂ ਜਾਂ ਸਾਹਿਤ ਦੀ ਉਤਪਤੀ ਦੇ ਸੋਮਿਆਂ ਦੇ ਕਿਤੇ ਵੀ ਨੇੜੇ ਨਹੀਂ। ਤੁਹਾਡੇ ਸਾਰੇ ਮਾਸਕ ਪੱਤਰ ਕੂੜੇ ਤੇ ਸੁਟਣ ਯੋਗ ਹਨ। ਸਾਡੇ ਵਿਚੋਂ ਬਹੁਤ ਸਾਰੇ, ਜੋ ਆਪਣੇ ਆਪ ਨੂੰ ਸਾਹਿਤ ਸਮਰਾਟ ਸਮਝਦੇ ਹਨ, ਕੂੜੇ ਦੇ ਢੋਲ ਹਨ, ਜਿਨ੍ਹਾਂ ਵਿਚ ਦੁਨਿਆਵੀ ਸਿਆਣਪ ਦੀ ਗਰਦ ਇਕੱਠੀ ਹੁੰਦੀ ਹੈ। ਜੋ ਮਨੁੱਖ ਕਿਸੇ ਤਰ੍ਹਾਂ ਵੀ ਰੂਹਾਨੀ ਜਾਂ ਕਲਾਮਈ ਤੌਰ ਤੇ ਅਮੀਰ ਹਨ, ਆਪਣੇ ਆਪ ਨੂੰ ਕੂੰਜ ਕੇ ਰੱਖਦੇ ਹਨ। ਦੁਨਿਆਵੀ ਕੰਮਾਂ ਲਈ ਜੀਵਨ ਲਾਉਣ ਦੇ ਵਿਚਾਰ ਤੋਂ ਕੰਬ ਜਾਂਦੇ ਹਨ। ਲੋਕਾਂ ਨੂੰ ਛੋਟੇ ਜਾਂ ਵੱਡੇ ਪੈਮਾਨੇ ਤੇ ਧੋਖਾ ਦੇ ਕੇ ਜਿਊਣ ਨਾਲੋਂ ਉਹ ਭੁੱਖਿਆ ਮਰ ਜਾਣਾ ਚੰਗਾ ਸਮਝਦੇ ਹਨ।

ਫ਼ਿਲਾਸਫ਼ਰ ਜਾਨਵਰਾਂ ਨਾਲੋਂ ਵਧੇਰੇ ਕਰਕੇ ਧਾਤਾਂ ਵਿਚੋਂ ਸ਼ੁੱਧੀ ਭਾਲਦਾ ਹੈ, ਉਹ ਇਹ ਨਹੀਂ ਜਾਣਦਾ, ਕਿ ਸ਼ਾਇਦ ਜਿਸ ਨੂੰ ਮਨੁੱਖ ਅੰਦਰਲਾ ਪਾਪ ਕਹਿੰਦਾ ਹੈ ਉਹ ਸੋਨੇ ਦੀ ਨਿਰਜਿੰਦ ਚਮਕ ਨਾਲੋਂ ਕਿਤੇ ਵਧੇਰੇ ਕੀਮਤੀ ਗੁਣ ਹੈ। ਨਿਰਸੰਦੇਹ, ਸਾਰੀਆਂ ਜੀਵਤ ਵਸਤਾਂ, ਸੜਦੀਆਂ ਹਨ, ਮਰਦ ਵੀ ਇਸਤਰੀਆਂ ਵੀ। ਪਰ ਸੜ ਜਾਣ ਵਿਚ ਵਧੇਰੇ ਜੀਵਨ ਹੈ। ਜਦੋਂ ਮੈਂ ਬਲਦਾਂ ਨੂੰ ਅਰੁਕ ਘਾ ਖਾਈ ਜਾਂਦਿਆਂ ਵੇਖਦਾ ਹਾਂ, ਮੈਂ ਕਿੰਨਾ ਚਿਰ ਹੀ ਉਨ੍ਹਾਂ ਵੱਲ ਵੇਖਦਾ ਰਹਿੰਦਾ ਹਾਂ ਕਿਉਂਕਿ ਇਸ ਤਰ੍ਹਾਂ ਪੇਟ ਭਰਨ ਦਾ ਕਾਰਜ ਜਦੋਂ ਕਿ ਉਨ੍ਹਾਂ ਦੇ ਏਡੇ ਵੱਡੇ ਸਰੀਰ ਹਨ, ਇਕ ਵੱਡਾ ਰੂਹਾਨੀ ਕਾਰਜ ਹੈ। ਇਕ ਸੈੱਲ ਪੱਥਰ ਦੇ ਕੁਝ ਨਾ ਖਾਣ ਦੇ ਟਾਕਰੇ ਤੇ ਪਸ਼ੂਆਂ ਦੇ, ਮਨੁੱਖ ਪਸ਼ੂਆਂ ਸਮੇਤ, ਇੰਦਰੇ ਅਤੇ ਉਨ੍ਹਾਂ ਦੇ ਆਵੇਸ਼ ਅਤੇ ਖ਼ੁਸ਼ੀਆਂ, ਇਸ ਨਜ਼ਰੀਏ ਤੋਂ ਬਹੁਤ ਦਿਲਚਸਪ ਰੂਹਾਨੀ ਕਾਰਜ ਹਨ। ਮੇਰੇ ਖਿਆਲ ਵਿਚ ਬੈਲ ਜਦੋਂ ਖਾ ਰਿਹਾ ਹੋਵੇ ਅਤੇ ਗਾਂ ਜਦੋਂ ਬਛੜੇ ਨੂੰ ਚਟ ਰਹੀ ਹੋਵੇ, ਇਕ ਸੰਤ ਹਨ। ਜਦੋਂ ਕੋਈ ਸੁੰਦਰੀ ਦੇ ਚਿੱਟੇ-ਦੁਧ ਮੱਥੇ ਨਾਲੋਂ ਬਰਫ਼ ਦੀਆਂ ਚੋਟੀਆਂ ਦੀ ਖ਼ੂਬਸੂਰਤੀ ਨੂੰ ਤਰਜੀਹ ਦੇਂਦਾ ਹੈ, ਉਹ ਘਟੀਆ ਰੂਹਾਨੀ ਰੁਚੀ ਦਾ ਮਾਲਕ ਹੈ। ਕਲਾਕਾਰ ਦੀ ਦਿਲਚਸਪੀ ਜੀਵਨ ਵਿਚ ਹੈ ਨਾ ਕਿ ਇਸ ਦੀਆਂ ਨਿਰਜਿੰਦ ਧਾਰਨਾਵਾਂ ਨਾਲ, ਭਾਵੇਂ ਉਹ ਵੇਖਣ ਵਿਚ ਕਿੰਨੀਆਂ ਵੀ ਵਧੀਆ ਅਤੇ ਮਹਾਨ ਹੋਣ। ਮਨੁੱਖ ਦਾ ਮੁੱਖੜਾ ਉਸ ਨੂੰ ਹੀਰੇ ਦੀ ਲਿਸ਼ਕ ਤੋਂ ਵਧੇਰੇ ਚੰਗਾ ਲਗਦਾ ਹੈ। ਕਲਾਕਾਰ ਲਈ ਬਕਰੀ, ਜੋ ਘਾ ਖਾ ਰਹੀ ਹੈ, ਲੇਲੇ ਨੂੰ ਜਨਮ ਦਿੰਦੀ ਹੈ ਅਤੇ ਉਸ ਨੂੰ ਦੁੱਧ ਚੁੰਘਾਉਂਦੀ ਹੈ, ਇਕ ਵੱਡਾ ਰੂਹਾਨੀ ਕਾਰਜ ਹੈ, ਸੂਰਜ ਦੇ ਡੁਬਨ ਜਾਂ ਚੜ੍ਹਨ ਜਾਂ ਆਕਾਸ਼ ਦੇ ਸੈਂਕੜੇ ਬਦਲਦੇ ਰੰਗਾਂ ਨਾਲੋਂ ਅਜੇ ਪਿਛਲਾ ਤਾਂ ਕੇਵਲ ਬਕਰੀ ਦਾ ਚਿੱਤਰ ਬਣਾਉਣ ਲਈ ਬੁਰਸ਼ ਤੇ ਰੰਗ ਦੀ ਚੋਣ ਕਰਨ ਲਈ ਹੀ ਹੈ। ਉਸ ਲਈ ਕੁਦਰਤ ਵਿਆਪਕ ਹੈ, ਧੁੰਧਲੇ ਵਿਅਕਤਿਤਵ ਬਣ ਰਹੇ ਹਨ, ਅਤੇ ਮਨੁੱਖ ਹੈ, ਜਿਸ ਦਾ ਰੂਹ ਫੂਕਿਆ, ਉਚਿਆਇਆ ਰੂਪ, ਉਸ ਦੇ ਇਹਸਾਸ ਨਿੱਜੀ ਹਨ। ਅਤੇ ਉਸ ਦਾ ਆਰਟ ਸੰਸਾਰ ਨੂੰ ਉਸ ਦੇ ਦਿਲ ਮੰਦਰ ਦੇ ਦੇਵਤੇ ਵਿਚ ਬਦਲ ਦਿੰਦਾ ਹੈ। ਠੀਕ ਹੀ ਵਿਕਟਰ ਹਿਊਗੋ ਨੇ ਕਿਹਾ ਹੈ,"ਸਾਰੇ ਵਿਸ਼ਵ ਦਾ ਸੁੰਗੜ ਕੇ

ਇਕੋ ਜੀਵ ਵਿਚ ਆ ਜਾਣਾ ਅਤੇ ਉਸ ਇਕੱਲੇ ਦਾ ਖ਼ੁਦਾ ਦੇ ਰੂਪ ਵਿਚ ਵਿਕਾਸ, ਹੀ ਪਿਆਰ ਹੈ।" ਹੀਰੇ ਅਤੇ ਲਾਲ, ਮੋਤੀ ਅਤੇ ਮਾਣਕ, ਸੰਗਮਰਮਰ ਅਤੇ ਰੰਗ ਵਿਚ ਆਰਟ-ਸਿਰਜਨਾ, ਫੁਲ ਅਤੇ ਫਲ, ਕਲਾਕਾਰ ਦੇ ਹੱਥ ਵਿਚ ਖ਼ੂਬਸੂਰਤ ਵਰਣਮਾਲਾ ਵਾਂਗ ਹਨ, ਜਿਨ੍ਹਾਂ ਦਾ ਪੂਰਾ ਅਰਥ ਤਾਂ ਹੀ ਹੈ, ਜਦੋਂ ਇਹ ਮਹਿਬੂਬ ਦੇ ਨਾਂ ਦੇ ਹਿੱਜੇ ਕਰਦਾ ਹੈ। ਗੁਰੂ ਦੇ ਆਰਟ ਸੰਬੰਧੀ ਆਦਰਸ਼ਾਂ ਦਾ ਇਹ ਮਹਾਨ ਰੂਹਾਨੀ ਮਨੋਰਥ ਹੈ।

ਗੁਰੂ ਇਹਸਾਸ ਦਾ ਚਿੰਤਨ ਕਰਦਾ ਹੈ। "ਇਹਸਾਸ ਹੀ ਸਭ ਕੁਝ ਹੈ।" ਮਨੁੱਖ ਦਾ ਅਨੁਭਵ ਹੀ, ਸਰੀਰ ਵਿਚ ਇਹਸਾਸ, ਦੈਵੀ ਕਾਰਜ, ਅਤੇ ਰੱਬੀ ਇਲਹਾਮ ਤੋਂ ਹੈ ਅਤੇ ਜਦੋਂ ਇਹਸਾਸ ਆਪਣਾ ਨਵਾਂ ਰੂਪ ਧਾਰਣ ਕਰ ਸਕਦਾ ਹੈ, ਅਨੁਕਰਣ ਨਹੀਂ। ਅਨੁਕਰਣ ਤਾਂ ਜਿਵੇਂ ਸੰਗਮਰਮਰ ਦੇ ਮੁਰਦਾ ਬੁਤ ਬਣਾਉਣ ਵਾਲੀ ਗੱਲ ਹੈ। ਗੁਰੂ ਦੇ ਆਰਟਿਸਟ ਨੂੰ ਇਸ ਵਿਚ ਕੋਈ ਦਿਲਚਸਪੀ ਨਹੀਂ। ਅਨੁਕਰਣ ਜਾਂ ਇਕ ਦੁਹਰਾਓ ਹੇਠ, ਜਿਸ ਦਾ ਕੋਈ ਅਰਥ ਨਹੀਂ। ਪੋਤੀਫਰ ਦੀ ਪਤਨੀ ਨੂੰ ਕਿਵੇਂ ਈਸਾ ਨਾਲ ਪਿਆਰ ਹੋ ਜਾਂਦਾ ਹੈ, ਸਾਰੇ ਦੁਹਰਾਓ ਤੋਂ ਪਰ੍ਹੇ ਦੀ ਗੱਲ ਹੈ।

ਹਿਰਨੀ ਅਤੇ ਸ਼ਿਕਾਰੀ ਦੇ ਵਿਚਾਲੇ ਆ ਰਿਹਾ ਬੁੱਧ ਉਸ ਇਹਸਾਸ ਦਾ ਅੰਤਮ ਰੂਪ ਹੈ। ਈਸਾ ਦਾ ਮੇਰੀ ਨੂੰ ਕਹਿਣਾ "ਇਸਤਰੀਓ ਜਾਓ ਅਤੇ ਹੁਣ ਤੋਂ ਪਾਪ ਛੱਡ ਦਿਓ" ਅਤੇ ਫੈਰੀਸੀਜ਼ ਨੂੰ ਸ਼ਰਮਸਾਰ ਕਰਨਾ ਬਾਅਦ ਦੇ ਸਾਰੇ ਕਾਰਜਾਂ ਤੋਂ ਉਪਰ ਰਹੇਗਾ।

ਮੁਹੰਮਦ ਦਾ ਆਪਣੇ ਗ਼ੁਲਾਮ, ਸੱਈਦ ਦੀ ਕਬਰ ਤੇ ਮਨੁੱਖਾਂ ਵਾਂਗ ਰੋਣਾ, ਲਾਸਾਨੀ ਹੈ। ਉਮਰ ਦਾ ਆਪਣੇ ਗੁਲਾਮਾਂ ਨਾਲ ਆਪਣੇ ਬਰਾਬਰ ਦਾ ਵਿਹਾਰ, ਅਨੁਕਰਣ ਤੋਂ ਪਰ੍ਹੇ ਦਾ ਹੈ। ਮੁਸਲਮ ਸੰਸਾਰ ਵਿਚ ਉਨ੍ਹਾਂ ਪਿਛੋਂ ਕੋਈ ਵੀ ਕਾਬਲ ਨਹੀਂ ਹੋ ਸਕਦਾ, ਜਿਸ ਪਾਸ ਅਜਿਹਾ ਦੈਵੀ ਜਮਹੂਰੀ ਇਹਸਾਸ ਹੋਵੇ।

ਗੁਰੂ ਨਾਨਕ, ਇਹਸਾਸਾਂ ਦੀ ਇਸ ਤਰ੍ਹਾਂ ਮਨੁੱਖ ਇਤਿਹਾਸ ਵਿਚ ਮੂਰਤੀਕਾਰੀ ਤੇ ਖ਼ੁਸ਼ ਹਨ। ਪਰ ਉਹ ਉਨ੍ਹਾਂ ਲੋਕਾਂ ਤੋਂ ਦੁੱਖੀ ਹਨ, ਜੋ ਅਨੁਕਰਣ ਅਤੇ ਪਿਛੇ ਲਗਣਾ ਚਾਹੁੰਦੇ ਹਨ। ਗੁਰੂ ਲਈ ਮਨੁੱਖੀ ਇਤਿਹਾਸ ਅਜਿਹੇ ਇਹਸਾਸਾਂ ਦਾ ਇਤਿਹਾਸ ਹੈ, ਬਾਕੀ ਸਭ ਕੁਝ ਵਿਅਰਥ ਹੈ।

ਇਹ ਵੀ ਪੂਰੀ ਤਰ੍ਹਾਂ ਸੱਚਾਈ ਨਹੀਂ ਕਿ ਸਾਰਾ ਸੁਹੱਪਣ ਮੇਰੇ ਅੰਦਰ ਹੀ ਹੈ। ਬਾਹਰ ਵੀ ਬਰਾਬਰ ਦਾ ਸੁਹੱਪਣ ਹੈ। ਪਰ ਸੱਚ ਇਹ ਹੈ ਕਿ ਆਪਣੇ ਤੋਂ ਬਾਹਰਲੇ ਹੁਸਨ ਮਗਰ ਉਡਾਰੀ ਮਾਰਨੀ ਵਿਅਰਥ ਹੈ। ਮੈਨੂੰ ਸੁਹੱਪਣ ਦੀ ਮਹਾਂ ਚੇਤਨਾਂ ਨੂੰ ਪ੍ਰਾਪਤ ਕਰਨਾ ਚਾਹੀਦਾ ਹੈ ਅਤੇ ਆਪਣੇ ਖ਼ੂਨ ਵਿਚ ਸਮੋ ਦੇਣਾ ਚਾਹੀਦਾ ਹੈ। ਗੁਰੂ ਅਨੁਸਾਰ ਜੋ ਸੁੰਦਰਤਾ ਦਾ ਜੀਵਨ ਜਿਉਂਦਾ ਹੈ, ਆਰਟਿਸਟ ਹੈ। ਮਨੁੱਖ ਨੂੰ ਸੁੰਦਰਤਾ ਦੀਆਂ ਸਵੈ-ਝਰਨਾਟਾਂ ਦਾ ਵਧੇਰੇ ਪ੍ਰਭਾਵੀ ਝਟਕਾ ਰੋਕੂ ਹੋਣਾ ਚਾਹੀਦਾ ਹੈ। ਗੁਰੂ ਕਹਿੰਦਾ ਹੈ, "ਝਰਨਾਟਾਂ ਖਾਉ, ਖ਼ੁਸ਼ੀ ਨੂੰ ਜਜ਼ਬ ਕਰੋ ਅਤੇ ਬਾਹਰੀ ਸੁਹੱਪਣ ਨਾਲੋਂ ਵਧੇਰੇ ਹੁਸੀਨ ਬਣੋ। ਸੁੰਦਰਤਾ ਨਾਲ ਜਗਮਗਾ ਰਹੇ ਬ੍ਰਹਿਮੰਡ ਦੇ ਬਿਜਲਈ ਲਿਸ਼ਕਾਰਿਆਂ ਨੂੰ ਆਪਣੇ ਅੰਦਰ ਪਚਾ ਕੇ ਪੂਰਨ ਹੋਏ ਮਨੁੱਖ ਦਾ ਗੁਰੂ ਨਾਨਕ ਆਵਾਹਨ ਕਰਦਾ ਹੈ। ਉਸ ਦਾ ਆਦਰਸ਼ ਕਲਾਕਾਰ ਈਸਾ, ਬੁੱਧ ਹੈ ਨਾ ਕਿ ਉਹ ਜੋ ਰੰਗ ਜਾਂ ਪੱਥਰ ਵਿਚ ਉਨ੍ਹਾਂ ਦੀਆਂ ਮੂਰਤੀਆਂ ਬਣਾਉਂਦਾ ਹੈ। ਪਿਛਲੀ ਤਾਂ ਜਿਵੇਂ ਲੋਕਾਂ ਵੱਲੋਂ ਕੀਤੀ ਉਸ ਰੂਹਾਨੀ

ਕਲਾਕਾਰ ਦੀ ਪ੍ਰਤਿਨਿਧ ਆਲੋਚਨਾ ਹੀ ਹੈ। ਉਹ ਬੁਧੀ-ਜੀਵੀ ਆਲੋਚਕ ਹੀ ਹੈ, ਜੋ ਸੰਗਮਰਮਰ ਜਾਂ ਰੰਗ ਰਾਹੀਂ ਸਾਰੇ ਤਥਾ ਕਥਿਤ ਆਰਟ ਵਿਚ ਆਪਣਾ ਪ੍ਰਗਟਾਵਾ ਕਰਦਾ ਹੈ, ਉਸ ਦੇ ਹੇਠਾਂ ਤਾਂ ਆਲੋਚਨਾ ਦਾ ਸ਼ੁਧ ਸਰੂਪ ਹੀ ਤਾਂ ਹੈ। ਤਥਾ ਕਥਿਤ ਆਰਟ ਉਚੇਰੀ ਵਿਰਤੀ ਨੂੰ ਉਕਸਾਉਂਦਾ ਹੈ, ਜਿਸ ਨੂੰ ਸੱਚੀ ਆਲੋਚਨਾ ਦੇ ਯੋਗ ਬਣਾਇਆ ਗਿਆ ਹੈ।

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਅਸਲੀ ਸਵੈ-ਕਾਬੂ ਜੋ ਭ੍ਰਿਸ਼ਟ ਸਰੀਰ ਨੂੰ ਨਿਰਮਲ ਸਰੀਰ ਵਿਚ ਬਦਲ ਦਿੰਦਾ ਹੈ, ਉਹ ਮਹਿਬੂਬ ਦੀ ਕੁਦਰਤ, ਕੁਦਰਤ ਅਤੇ ਮਨੁੱਖ ਵਿਚਲੀ ਮਹਾਨ ਬੇ ਖ਼ੁਦੀ ਵਿਚੋਂ ਜਨਮਦਾ ਹੈ। ਇਹ ਸਿਮਰਨ ਤਥਾਕਥਿਤ ਆਚਾਰ ਨਿਯਮਾਂ ਨਾਲੋਂ ਵਧੇਰੇ ਕਲਾਮਈ ਹੈ। ਇਕ ਵਾਰੀ ਜੇ ਮਨੁੱਖੀ ਸਰੀਰ ਸਿਮਰਨ ਨਾਲ ਨਿਰਮਲ ਹੋ ਜਾਵੇ। ਗੁਰੂ ਗੋਬਿੰਦ ਸਿੰਘ ਜਿਸ ਨੂੰ 'ਕੰਚਨ ਸੀ ਕਾਇਆ', ਕਹਿੰਦੇ ਹਨ- ਕੁੰਦਨ ਵਰਗਾ ਨਿਰਮਲ ਸਰੀਰ। ਇਹ ਇਬਾਦਤਯੋਗ ਹੈ। ਇਹ ਉੱਚਤਮ ਅਤੇ ਸ੍ਰੇਸ਼ਟ ਕਲਾਕ੍ਰਿਤੀ ਹੈ। ਉਸ ਨਜ਼ਰੀਏ ਤੋਂ ਜਿੱਥੇ ਰੱਬੀ ਸੰਗੀਤ ਦੇ ਪ੍ਰਵੇਸ਼ ਨਾਲ ਕਾਇਆ ਕਲਪ ਹੋ ਜਾਂਦੀ ਹੈ। ਗੁਰੂ ਸਾਹਿਬ ਮਨੁੱਖੀ ਸਰੀਰ ਵੇਖ ਕੇ ਸੰਤਾਂ ਦਾ ਇੰਦਰੀਆਂ ਦੇ ਦਮਨ ਉਨ੍ਹਾਂ ਦਾ ਸਵੈਤਿਆਗ ਅਤੇ ਮਨ ਮਾਰਨਾ ਅਤੇ ਤਪ ਰਾਹੀਂ ਪਛਤਾਵੇ ਦੁਆਰਾ ਪ੍ਰਭੂ ਪ੍ਰਾਪਤੀ, ਦੀ ਨਿਖੇਧੀ ਕਰਦੇ ਹਨ ਅਤੇ ਉਨ੍ਹਾਂ ਸਾਰੀਆਂ ਖ਼ੁਸ਼ੀਆਂ ਦੀ ਨਿਖੇਧੀ ਕਰਦੇ ਹਨ, ਜੋ ਮਨੁੱਖ ਸ਼ਰੀਰ ਦੀ ਦੁਰਗੰਧ ਦੇ ਸਿੱਟੇ ਵਜੋਂ ਮਿਲਦੀਆਂ ਹਨ। ਇਸ ਤਰ੍ਹਾਂ ਸੁਤੇ-ਸਿੱਧ ਸਵੈ ਕਾਬੂ ਅਤੇ ਆਪਣੇ ਸਰੀਰ ਨੂੰ ਦੈਵੀ ਨਿਰਮਲ ਸੁਹੱਪਣ ਵਿਚ ਢਾਲਣ ਦਾ ਨਿਰਉਦਮ ਜਤਨ, ਉਨ੍ਹਾਂ ਦਾ ਆਦਰਸ਼ ਹੈ। ਸੁੰਦਰ ਅਤੇ ਚੁੰਬਕੀ ਜੀਵਨ ਦੀ ਇਹ ਸੁਭਾਵਕਤਾ ਹੀ ਸੁਤੰਤਰਤਾ ਹੈ। ਗੁਰੂ ਦੇ ਇਨ੍ਹਾਂ ਮਿਆਰਾਂ ਅਨੁਸਾਰ, ਕਾਮਲ ਮਨੁੱਖ ਦੀ ਕਲਾਮਈ ਸਿਰਜਨਾ ਵਿਚ ਦੇਹੀ ਪਵਿੱਤਰ ਹੋ ਜਾਂਦੀ ਹੈ, ਹਰੀ ਮੰਦਰ।

ਕੁਝ ਨਹੀਂ ਮਰਦਾ। ਜੋ ਆਵਾਜ਼ ਮੈਂ ਸੁਣੀਂ ਹੈ ਫਿਰ ਸੁਣਾਂਗਾ। ਜਿਨ੍ਹਾਂ ਨੇਤਰਾਂ ਨੇ ਇਕ ਵਾਰੀ ਮੇਰੇ ਤੇ ਝਾਤ ਪਾਈ ਹੈ, ਮੇਰੀਆਂ ਅੱਖਾਂ ਵਿਚ ਫਿਰ ਝੁਕਣਗੇ। ਜਦੋਂ ਤੀਬਰ ਕਲਪਨਾ ਅੰਦਰ ਦੀ ਅੱਖ ਸਾਹਮਣੇ ਮਹਿਬੂਬ ਦਾ ਮੁੱਖੜਾ ਲੈ ਆਉਂਦੀ ਹੈ, ਇਹ ਤੀਬਰ ਕਲਪਨਾ ਹੀ ਹੈ ਜੋ ਆਰਟ ਦਾ ਜ਼ਰੂਰੀ ਗੁਣ ਹੈ ਅਤੇ ਅਜਿਹੀ ਕਲਪਨਾ ਫ਼ਰਜ਼ ਨਹੀਂ ਕਰਦੀ, ਇਹ ਤਾਂ ਮਹਿਬੂਬ ਦੀਆਂ ਅਸੰਖਾਂ ਮੂਰਤੀਆਂ ਦੀ ਕਲਾਮਈ ਨੱਕਾਸ਼ ਹੈ।

ਮਨੁੱਖੀ ਦੇਹ ਦੀ ਜ਼ਾਹਰੀ ਸਰੀਰਕ ਸੜ੍ਹਾਂਦ ਦੀ ਕ੍ਰਿਤ, ਤੋਂ ਛੁਟਕਾਰਾ ਪਾਉਣ ਲਈ, ਜੋ ਕਿ ਇੰਦਰੀਆਂ ਦੀ ਖ਼ੁਸ਼ੀ ਦੇ ਸਿੱਟੇ ਹਨ, ਜੋ ਰੋਮਨ ਲਭਦੇ ਸਨ, ਅਤੇ ਮਾਨਸਿਕ ਸਦਾਚਾਰਾਂ ਵਿਚ ਬੌਧਿਕ ਸੜ੍ਹਾਂਦ ਦੀ ਬੀਮਾਰੀ ਦੇ ਇਲਾਜ ਲਈ, ਜੋ ਆਰੀਆ ਅਤੇ ਗ਼ੈਰ ਆਰੀਆ ਪੁਜਾਰੀ ਲਭਦੇ ਸਨ, ਨਿਰਸੰਦੇਹ ਯੂਨਾਨੀਆਂ ਦੁਆਰਾ ਸੰਗਮਰਮਰ ਵਿਚ ਆਦਰਸ਼ ਇਸਤਰੀ ਦਾ ਰੂਪ ਵੇਖਣਾ ਸੁੱਖਦਾਈ ਹੈ, ਜਿਸ ਨੂੰ ਬੁਤਘਾੜੇ ਨੇ ਲਗਭਗ ਦੇਵੀ ਹੀ ਬਣਾ ਦਿੱਤਾ ਹੈ। ਗਲੀਆਂ ਵਿਚ ਇਸਤਰੀ ਤਾਂ ਬੁਧੀ ਨੂੰ ਉਪਰਾਮ ਕਰਦੀ ਹੈ, ਅਤੇ ਇਸ ਤਰ੍ਹਾਂ ਆਰਟਿਸਟ ਦੀ ਕਲਪਨਾ ਵਿਚੋਂ ਘੜੀ ਹੋਈ ਇਸਤਰੀ ਦੈਵੀ ਪੂਜਾ ਦੇ ਯੋਗ ਬਣ ਗਈ। ਇਹ ਅਸਲ ਇਸਤਰੀ ਨੂੰ ਭੇਂਟ ਕਰਨੀ ਚਾਹੀਦੀ ਹੈ। ਜਦੋਂ ਅਜਿਹੀ ਪੂਜਾ ਦੇ ਇਹਸਾਸ ਨਾਲ ਕਿਸੇ ਨੀਵੇਂ ਤੋਂ ਨੀਵੇਂ ਫੁਲ ਨੂੰ ਛੋਹਿਆ ਜਾਵੇ ਤਾਂ ਉਸ ਵਿਚ ਅਥਾਹ ਸੁੰਦਰਤਾ ਆ ਜਾਦੀ ਹੈ। ਮੇਰੀ ਮੈਗਡਾਲੀਨ ਦਾ ਈਸਾ ਨੂੰ ਭੇਟ ਕਰਨ ਲਈ ਛੋਹਿਆ ਇਕ ਹਰਾ ਪੱਤਾ ਨਿਰਮੋਲਕ ਹੋ ਜਾਂਦਾ

ਹੈ। ਸਾਰਾ ਮਹਾਨ ਆਰਟ ਉਸੇ ਤਰ੍ਹਾਂ ਦੇ ਗਹਿਰੇ ਗੁੰਗੇ ਅਤੇ ਜਿਉਂਦੇ ਇਹਸਾਸ ਦਾ ਪ੍ਰਗਟਾਵਾ ਹੈ, ਜਿਵੇਂ ਬਿਜਲੀ ਬੱਦਲੀ ਵਿਚ ਸੁਤੀ ਪਈ ਹੈ। ਤਾਂ ਇਸ ਦਾ ਕਿਸੇ ਪੱਤੇ ਜਾਂ ਕਿਸੇ ਫੁਲ ਨੂੰ ਉਡਾਉਣਾ ਜਾਂ ਕੇਵਲ ਇਕ ਨਜ਼ਰ ਹੀ ਮਾਰਨਾ, ਤਾਂ ਇਹ ਸੁਹੱਪਣ ਨੂੰ ਨਿਰੰਤਰ ਪੈਦਾ ਕਰਨ ਵਾਲਾ ਹੈ, ਜਿਸ ਨੂੰ ਇਸ ਨੇ ਵੇਖਿਆ ਹੈ।

ਜਿਵੇਂ ਅਸ਼ਾਂਤ ਬੁੱਧੀ ਨੂੰ ਸੁੱਖ ਦੇਣ ਲਈ ਅਧਿਆਤਮਵਾਦ ਇਕ ਬੌਧਿਕ ਜਤਨ ਸੀ, ਇਸੇ ਤਰ੍ਹਾਂ ਬੁਤਘਾੜੇ, ਚਿੱਤਰਕਾਰ ਦਾ ਆਰਟ ਸੀ, ਮਨੁੱਖੀ ਪ੍ਰਤਿਭਾ ਦੇ ਉਪਰਾਮ ਇਹਸਾਸਾਂ ਨੂੰ ਸ਼ਾਤ ਕਰਨ ਦੇ ਬੌਧਿਕ ਜਤਨ। ਕਿਸੇ ਵੈਸ਼ੀਆ ਦੀ ਪੱਥਰ ਵਿਚੋਂ ਤਰਾਸ਼ੀ ਮੂਰਤੀ ਵੀ ਸਾਨੂੰ ਸੁੱਖ ਦਿੰਦੀ ਹੈ, ਜਦੋਂ ਕਿ ਜੀਵਨ ਵਿਚ ਵੈਸ਼ੀਆ ਦਾ ਦੁਰਾਚਾਰ ਸਾਨੂੰ ਦੁੱਖੀ ਕਰਦਾ ਹੈ। ਇਕ ਪਿਆਰੀ ਕਾਮਣੀ ਦਾ ਚਿੱਤਰ ਵੇਖ, ਸਾਰਾ ਜੀਵਨ ਅਸੀਂ ਉਸ ਦੇ ਪਿਆਰ ਦੇ ਅਸੀਰ ਰਹਿ ਸਕਦੇ ਹਾਂ ਭਾਵੇਂ ਜੇ ਉਹ ਜੀਵਨ ਵਿਚ ਮਿਲ ਪਵੇ ਤਾਂ ਉਸ ਦੇ ਨਾਲ ਇਕ ਦਿਨ ਰਹਿਣਾ ਵੀ ਮੁਸ਼ਕਿਲ ਹੋਵੇ। ਇਸ ਤਰ੍ਹਾਂ ਆਰਟਿਸਟ ਦੁਆਰਾ ਮਹਿਬੂਬ ਦੀ ਕਲਪਨਾ ਇਕ ਨਿਰਲੇਪ ਸਾਖੀ ਦੀ ਹੈ। ਇਹ ਕਲਪਨਾ ਸਾਨੂੰ ਆਪੇ ਤੋਂ ਬਾਹਰ ਉਠਾ ਲੈ ਜਾਂਦੀ ਹੈ, ਤਨ ਅਤੇ ਮਨ ਤੋਂ ਉਪਰ ਅਤੇ ਸਾਡੀ ਚੇਤਨਾਂ ਨੂੰ ਉੱਚਿਆਂਦੀ ਹੈ, ਇਹ ਸਾਡੀ ਦ੍ਰਿਸ਼ਟੀ ਨੂੰ ਸੁੰਦਰ ਬਣਾਉਂਦੀ ਹੈ। ਆਰਟ ਰਾਹੀਂ, ਅਸੀਂ ਹਰ ਥਾਂ ਸੁਹੱਪਣ ਵੇਖਦੇ ਹਾਂ। ਸੁਹੱਪਣ ਦੀ ਜਿਵੇਂ ਬੂੰਦਾ-ਬਾਂਦੀ ਹੋਣ ਲਗ ਪੈਂਦੀ ਹੈ। ਨਿਰਵਾਨ ਦੀ ਬਖ਼ਸ਼ਿਸ਼ ਹੋਣ ਸਮੇਂ ਬੁੱਧ ਨੂੰ ਦੇਹ ਦੀ ਯਾਦ ਨਹੀਂ ਸੀ, ਉਸ ਦੀ ਸ਼ਾਂਤ ਛਲਕ ਉਠਦੀ ਹੈ ਅਤੇ ਸਾਰੇ ਸਰੀਰ ਨੂੰ ਆਪਣੀ ਲਪੇਟ ਵਿਚ ਲੈ ਲੈਂਦੀ ਹੈ। ਹੁਣ ਆਰਟਿਸਟ ਨੂੰ ਜਦੋਂ ਉਸ ਸਾਨੂੰ ਆਪੇ ਦੀ ਪਛਾਨ ਪੱਥਰ ਦੀ ਮੂਰਤੀ ਘੜ ਕੇ ਦੇਣੀ ਹੈ, ਸਰੀਰ ਨੂੰ ਛੱਡ ਦੇਣਾ ਪਵੇਗਾ। ਉਹ ਕਮਾਲ ਹੈ ਕਿ ਕਾਮਕੁਰਾ ਦੀ ਦਾਈ ਬੁਤਸਾ ਭਗਵਾਨ ਬੁੱਧ ਦੀ ਮਹਾਨ ਵਿਅਕਤੀ ਜੀਵਨ ਭੈ ਦੀ ਝਰਨਾਹਟ ਭੇਜਦੀ ਹੈ ਅਤੇ ਕੋਈ ਨਹੀਂ ਜਾਣਦਾ ਕਿ ਬੁੱਧ ਦਾ ਵੀ ਸਾਡੇ ਵਰਗਾ ਸਰੀਰ ਸੀ। ਮੈਂ ਕਾਮਕੁਰਾ ਦੀ ਦਾਈ ਬੁਤਸਾ ਸਾਹਵੇਂ ਕੀਲਿਆ ਖ਼ਲੋਤਾ ਰਿਹਾ ਅਤੇ ਬੰਦ ਕੀਤੀਆਂ ਪੂਰੀ ਤਰ੍ਹਾਂ ਖੁੱਲ੍ਹੀਆਂ ਅੱਖਾਂ ਨਾਲ ਅਤੇ ਖੁਲ੍ਹੀਆਂ ਪੂਰੀ ਤਰ੍ਹਾਂ ਬੰਦ ਕੀਤੀਆਂ ਅੱਖਾਂ ਨਾਲ ਚਿੰਤਨ ਹੀ ਕਰਦਾ ਗਿਆ ਅਤੇ ਮੈਨੂੰ ਕੁਝ ਨਾ ਦਿਸਿਆ, ਅਤੇ ਕੋਈ ਸਰੀਰਕ ਗੱਲ ਮਹਿਸੂਸ ਨਾ ਕੀਤੀ ਸਗੋਂ ਕੇਵਲ ਅੰਦਰ ਦੀ ਸ਼ਾਂਤੀ। ਕੇਵਲ ਬ੍ਰਹਮ ਗਿਆਨ। ਉਸ ਦੇ ਨੇਪਾਲੀ ਕੇਸਾਂ ਦੇ ਸ਼ਾਨਦਾਰ ਜੂੜੇ ਤੇ ਬੁੱਧ ਦੀ ਮਹਾਨ ਮੂਰਤੀ ਦੀ ਹੀਰਿਆਂ ਦੀ ਕਲਗੀ ਵਿਚ ਚਮਕ ਰਹੇ ਅਦਭੁਤ ਜੀਵਨ ਨੂੰ ਨਿਰਸੰਦੇਹ ਦੋਵੇਂ ਕਲਾਮਈ ਚਿੰਤਨ, ਜਿਵੇਂ ਆਰਟ ਰੂਪਾਂ ਵਿਚ ਅਤੇ ਮਾਨਸਿਕ ਬੇਖ਼ੁਦੀ ਵਿਚ ਮਨੁੱਖ ਅਤੇ ਕੁਦਰਤ ਸੰਬੰਧੀ ਅਧਿਆਤਮਕ ਚਿੰਤਨ ਉਸ ਅਗੰਮ ਦੀ, ਜਿਸ ਨੂੰ ਬੁੱਧ ਨੇ ਪਛਾਣਿਆ ਬੌਧਿਕ ਆਲੋਚਨਾਂ ਹੀ ਹਨ। ਗੁਰੂ ਸਾਹਿਬ ਕਹਿੰਦੇ ਹਨ, ਜੇ ਕਿਸੇ ਤਰ੍ਹਾਂ ਉਹ ਕਲਾਮਈ ਪ੍ਰਵਿਰਤੀ ਨਿਰੰਤਰ ਰਹੇ, ਉਸ ਰੂਹਾਨੀ ਬਿਰਤੀ ਵਿਚ ਸਾਰੀਆਂ ਜੀਵਨ ਵਸਤਾਂ ਨੂੰ ਵੇਖਦੇ, ਅਤੇ ਉਨ੍ਹਾਂ ਨਾਲ ਹੀ ਵਿਹਾਰ ਕਰਦੇ ਤਾਂ ਸੱਚਾ ਆਰਟ ਸਾਕਾਰ ਹੋ ਉਠਦਾ ਹੈ ਅਤੇ ਮਹਾਨ ਆਰਟਿਸਟ ਕੌਣ ਹੈ, ਜੋ ਬਹੁਤ ਸਾਰੀਆਂ ਜੀਵਤ ਚੀਜ਼ਾਂ ਤੇ ਨਜ਼ਰ ਮਾਰਦਾ ਹੈ ਅਤੇ ਉਨ੍ਹਾਂ ਦੀ ਹਮਦਰਦੀ ਵਿਚ ਘੁੰਮ ਜਾਂਦਾ ਹੈ, ਜਾਂ ਉਹ ਜੋ ਸ਼ੁਰੂ ਵਿਚ ਉਨ੍ਹਾਂ ਦਾ ਤਿਆਗ ਕਰ ਦਿੰਦਾ ਹੈ ਅਤੇ ਫਿਰ ਗੁਲਾਬ ਦੀਆਂ ਪੱਤੀਆਂ ਦੀ ਕੰਬਣੀ ਨੂੰ ਆਪਣੇ ਕੰਤ ਦੀ ਉਡੀਕ ਵਿਚ ਬੈਠੀ ਕਾਮਣੀ ਦੇ ਗੁਲਾਬੀ ਬੁਲਾਂ ਦੀ

ਕੰਬਣੀ ਨਾਲ ਟਾਕਰਾ ਕਰਦੇ ਕਵਿਤਾਵਾਂ ਲਿਖਦਾ ਹੈ। ਹਿੰਦੂ ਬ੍ਰਹਮਵੇਤਾ ਆਪਣੇ ਬੀਵੀ ਬੱਚਿਆਂ ਨੂੰ ਤਿਆਗ ਕੇ ਕਲਪਤ ਦੇਵਤਿਆਂ ਵਿਚੋਂ ਅਤੇ ਸੂਰਜ, ਤਾਰਿਆਂ, ਰੁੱਖਾਂ, ਦਰਿਆਵਾਂ ਅਤੇ ਪੰਛੀਆਂ ਵਿਚੋਂ ਉਨ੍ਹਾਂ ਦਾ ਹੀ ਸਰੂਪ ਢੂੰਡਦੇ ਸਨ। ਕਿਉਂਕਿ ਉਸ ਦੇ ਬਾਵਜੂਦ, ਉਹ ਜਿਥੇ ਵੀ ਜਾਂਦਾ ਉਹ ਉਸ ਦੇ ਨਾਲ ਹੀ ਹੁੰਦੇ। ਅਤੇ ਯੂਨਾਨੀ ਆਰਟਿਸਟ ਨੇ ਆਪਣੇ ਦੇਹ ਧਾਰੀ ਦੇਵਤਿਆਂ ਦਾ ਤਿਆਗ ਕਰ ਦਿੱਤਾ ਤਾਂ ਜੋ ਉਹ ਉਨ੍ਹਾਂ ਨੂੰ ਸੰਗਮਰਮਰ ਵਿਚੋਂ ਲਭ ਸਕੇ। ਦੋਹਾਂ ਹਾਲਤਾਂ ਵਿਚ ਤਿਆਗ ਵਿਅਰਥ ਢੌਂਗ ਸੀ, ਨਾ ਹੀ ਉਨ੍ਹਾਂ ਨੂੰ ਅਰੂਪ ਦੀ ਸ਼ਾਂਤੀ ਮਿਲੀ, ਕਿਉਂਕਿ ਉਸਦਾ ਰੂਪ ਅਤੇ ਢਾਂਚਾ ਸੀ। ਅਜੇ ਉਹ ਆਪਣੀ ਚਮੜੀ ਵਿਚੋਂ ਛਾਲ ਮਾਰ ਬਾਹਰ ਨਹੀਂ ਸੀ ਨਿਕਲ ਸਕਦਾ ਅਤੇ ਦੂਜੇ ਨੂੰ ਏਕਾਂਤ ਦਾ ਸੁੱਖ ਨਹੀਂ ਸੀ ਤਾਂ ਜੋ ਉਹ ਸੰਗਮਰਮਰ ਵਿਚ ਸੰਪੂਰਨਤਾ ਦਾ ਚਿੰਤਨ ਕਰ ਸਕਦਾ ਕਿਉਂਕਿ ਉਸ ਦੀ ਘਾੜਤ ਮੌਤ ਵਿੱਚ ਹੀ ਹੱਸ ਰਹੀ ਸੀ।

ਗੁਰੂ ਕਹਿੰਦਾ ਹੈ, ਮਨੁੱਖੀ ਦੇਹ ਉਸ ਦੇ ਨਾਮ ਬਿਨਾਂ ਸੜ ਜਾਂਦੀ ਹੈ। ਰੂਹਾਨੀ ਅਮਰਤਾ ਸਦਾ ਜਵਾਨ ਰਹਿੰਦੀ ਹੈ, ਜਦੋਂ ਮਨੁੱਖ ਪਿਆਰ ਦਾ ਸੰਗੀਤ ਬਣ ਜਾਂਦਾ ਹੈ, ਜਦੋਂ ਮਨੁੱਖ ਰੂਹ ਦੀਆਂ ਰੂਹਾਨੀ ਗਹਿਰਾਈਆਂ ਵਿਚ ਪਹੁੰਚਦਾ ਹੈ ਅਤੇ ਉਸ ਮਸਤੀ ਦੇ ਜੀਵਨ ਦੀ ਅਜੀਬ ਅਮੀਰੀ ਨਾਲ ਇਕ ਸੁਰ ਹੋ ਕੇ ਵਿਚਰਦਾ ਹੈ, ਕਿਸੇ ਕਿਸਮ ਦੇ ਕੋਈ ਵੀ ਦੁੱਖ, ਭਾਰੀ ਤੋਂ ਭਾਰੀ ਤਕਲੀਫ਼, ਅਸਹਿ ਤੋਂ ਅਸਹਿ ਗ਼ਮ ਉਸ ਮਹਾਨ ਗਹਿਰੇ, ਸੰਗੀਤਮਈ ਜੀਵਨ ਦੇ ਹਾਸੇ ਦੀ ਚਮਕ ਨੂੰ ਮੱਧਮ ਨਹੀਂ ਪਾ ਸਕਦੇ। ਇਹ ਅੰਤਰਮੁੱਖੀ ਰੂਹਾਨੀ ਜੀਵਨ ਦੀ ਤੁਛਤਾ ਦਰਸਾਉਂਦੀ ਹੈ। ਜਦੋਂ ਕਿ ਆਰਟ ਜਾਂ ਧਰਮ ਦੇ ਆਦਰਸ਼ ਸੰਗਮਰਮਰ ਦੀ ਸ਼ੁੱਧਤਾ ਜਾਂ ਰੌਸ਼ਨੀ ਦੀ ਸਵੱਛਤਾ ਵੱਲ ਝੁਕਾਓ ਰੱਖਦੇ ਹੋਏ, ਦੇਹੀ ਦੀ ਰੂਹਾਨੀ ਖ਼ੂਬਸੂਰਤੀ ਦੀ ਪ੍ਰਾਪਤੀ ਛੁਟ ਬੌਧਿਕ ਅਚੰਬੇ ਦੇ। ਗੁਨਾਹਗਾਰ ਦੇ ਸਫ਼ੈਦ ਕਪੜਿਆਂ ਤੇ ਪਏ ਪਾਪ ਦੇ ਕਾਲੇ ਦਾਗ਼ਾਂ ਵਿਚ ਵਧੇਰੇ ਰੂਹਾਨੀ ਸੰਪੂਰਨਤਾ ਹੈ ਜੇ ਗੁਨਾਹੀ ਦੀ ਰੂਹ ਉਸ ਦੁਆਰਾ ਵਧੇਰੇ ਸੁੰਦਰ ਹੋ ਜਾਵੇ। ਰੇਤ ਦੇ ਲੱਖਾਂ ਜ਼ੱਰਿਆਂ ਵਿਚ ਹੀਰਾ ਚਮਕ ਪੈਂਦਾ ਹੈ। ਸੇਂਟ ਫ਼ਰਾਂਸਿਸ ਕੋੜ੍ਹੀ ਦੇ ਜ਼ਖ਼ਮਾਂ ਨੂੰ ਚੁੰਮਦਾ ਹੈ, ਜਦੋਂ ਕਿ ਮਨੁੱਖ, ਰੂਹ-ਰਹਿਤ, ਆਪਣੀ ਜ਼ਿੰਦਗੀ ਨੂੰ ਬਚਾਉਣ ਲਈ ਬੀਮਾਰੀ ਤੋਂ ਦੂਰ ਭੱਜਦਾ ਹੈ ਤਾਂ ਜੋ ਉਹ ਉਸ ਨੂੰ ਵੀ ਚੰਬੜ ਨਾ ਜਾਵੇ। ਪਿਛੇ ਜਿਹੇ, ਜਦੋਂ ਹੈਜ਼ੇ ਦੀ ਹਵਾ ਫੈਲੀ ਸੀ, ਮਰਦ ਇਸਤਰੀਆਂ ਮੱਖੀਆਂ ਵਾਂਗ ਮਰ ਰਹੀਆਂ ਸਨ ਅਤੇ ਮੇਰਾ ਇਕ ਬਹੁਤ ਪਿਆਰਾ ਮਿੱਤਰ ਵੀ ਬੀਮਾਰ ਪਿਆ ਸੀ ਅਤੇ ਉਸ ਦੀ ਦੇਖਭਾਲ ਕਰਨ ਵਾਲਾ ਕੋਈ ਨਹੀਂ ਸੀ। ਮੈਂ ਸਰੀਰਕ ਅੰਗਹੀਣਤਾ ਕਾਰਣ ਪਿਆ ਸਾਂ। ਮੈਂ ਕੇਵਲ ਰੋਇਆ। ਮੇਰਿਆਂ ਅੱਥਰੂਆਂ ਨੇ ਸਿੱਖ, ਪੰਜਾਬ ਦੇ ਸੇਂਟ ਫ਼ਰਾਂਸਿਸ ਪਾਸ ਪੁਕਾਰ ਕੀਤੀ। 'ਪੂਰਨ' ਮੈਂ ਜਾਵਾਂਗਾ ਅਤੇ ਤੇਰੇ ਮਿੱਤਰ ਦੀ ਦੇਖਭਾਲ ਕਰਾਂਗਾ। ਸਫ਼ੈਦ ਚੋਲਾ ਪਾਈ ਇਕ ਬਜ਼ੁਰਗ, ਅਠਾਰਾਂ ਸਾਲਾਂ ਦੇ ਨਵੇਂ ਦੂਲ੍ਹੇ ਵਾਂਗ ਖ਼ੁਸ਼ੀ ਦੀਆਂ ਦਮਕਾਂ ਵਾਲਾ ਜਵਾਨ, ਗਿਆ। ਉਹ ਜਾਂਦਾ ਹੈ ਅਤੇ ਆਪਣੀ ਛੜੀ ਨਾਲ ਮੇਰੇ ਪਿਆਰਿਆਂ ਦੇ ਬਿਸਤਰਿਆਂ ਤੋਂ ਹੈਜ਼ੇ ਨੂੰ ਮਾਰ ਭਜਾਂਦਾ ਹੈ। ਉਹ ਉਨ੍ਹਾਂ ਨਾਲ ਬੈਠਦਾ ਹੈ, ਉਨ੍ਹਾਂ ਨਾਲ ਲੇਟਦਾ ਹੈ, ਉਸ ਦਾ ਅੰਦਰਲਾ ਚੁੰਬਕ ਉਨ੍ਹਾਂ ਦੇ ਅੰਦਰੋਂ ਬੀਮਾਰੀ ਨੂੰ ਆਪਣੇ ਅੰਦਰ ਖਿੱਚ ਲੈਂਦਾ ਹੈ, ਅਤੇ ਆਪਣੇ ਅੰਦਰ ਅਜਿਹਾ ਭਾਂਬੜ ਬਾਲਦਾ ਹੈ ਕਿ ਸਾਰੇ ਕਿਰਮ ਮਰ ਜਾਂਦੇ ਹਨ। ਨਿਰਮਲ ਹੋਇਆ, ਉਹ ਬਾਹਰ ਆਉਂਦਾ ਹੈ ਅਤੇ ਥੋੜ੍ਹੀਆਂ ਜਿਹੀਆਂ ਜ਼ਿੰਦਗੀਆਂ

ਬਚਾਉਂਦਾ ਹੈ। ਜਿੰਨਾਂ ਚਿਰ ਅੰਦਰ ਜੋਤ ਲਟ ਲਟ ਨਹੀਂ ਬਲਦੀ, ਕੇਵਲ ਕਿਸਮਤ ਦੇ ਸ਼ਾਕਰ ਰਹਿਣ ਵਾਲਾ ਮੂਰਖ ਹੈ, ਕਿਉਂਕਿ ਉਹ ਆਲਸ ਵਿਚ ਮੌਤ ਵਿਹਾਜ ਲੈਂਦਾ ਹੈ। ਅਸਲ ਜੇਤੂ ਮੌਤ ਨੂੰ ਹਰਾ ਦਿੰਦਾ ਹੈ ਅਤੇ "ਜੀਵਨ ਚਿਣਗ ਦੇ ਦੁਸ਼ਮਣ" ਨੂੰ ਅਸਫਲ ਬਣਾ ਦਿੰਦਾ ਹੈ। ਈਸਾ ਕੋੜ੍ਹੀ ਨੂੰ ਵੱਲ ਕਰਦਾ ਹੈ, ਸੇਂਟ ਫ਼ਰਾਂਸਿਸ ਉਸ ਨੂੰ ਚੁੰਮਦਾ ਹੈ। ਇਹ ਅੰਦਰਲੀ ਸ਼ਕਤੀ ਦਾ ਫ਼ਰਕ ਹੈ। ਜਦੋਂ ਕੋਈ ਰੂਹ, ਰੂਹਾਨੀ ਜੀਵਨ ਕਰਕੇ ਅੰਦਰੋਂ ਅਮੀਰ ਹੈ, ਜਦੋਂ ਸ਼ਾਨ ਵਾਲਾ ਸੱਚਾ ਪਾਤਸ਼ਾਹ ਹੈ ਉਹ ਨਕਲੀ ਫ਼ਾਨੀ ਰੂਪਾਂ ਨੂੰ ਜਿਨ੍ਹਾਂ ਨਾਲ ਜੀਵਨ ਪੂਰੀ ਤਰ੍ਹਾਂ ਵਾਬਸਤਾ ਹੈ, ਨੱਕ ਮੂੰਹ ਨਹੀਂ ਚੜ੍ਹਾਉਂਦਾ। ਬੁੱਧ ਇਕ ਵੇਸਵਾ ਦਾ ਬੁਲਾਵਾ ਸਵੀਕਾਰ ਕਰਦਾ ਹੈ, ਜਦ ਕਿ ਰੱਬ ਅਤੇ ਰੂਹ ਦੇ ਪਿਆਰੇ, ਜੋ ਇਨ੍ਹਾਂ ਸੱਚਾਈਆਂ ਨੂੰ ਬਾਹਰੀ ਰੋਸ਼ਨੀ ਸਮਝਦੇ ਹਨ, ਇਸ ਸਦਾਚਾਰਕ ਗੰਦਗੀ ਤੋਂ ਦੂਰ ਨਠ ਜਾਂਦੇ ਹਨ। ਬੁੱਧ, ਵੇਸਵਾ ਦੇ ਬੁੱਲਾਂ ਤੇ ਜੋ ਬੁੱਲ ਉਸ ਨੂੰ ਬੁਲਾਵਾ ਦੇ ਰਹੇ ਸਨ, ਥਰਥਰਾ ਰਹੀ ਜੀਵਨ ਸੰਪੂਰਨਤਾ ਵੱਲ ਖਿੱਚਿਆ ਗਿਆ। ਨੇਕੀ ਅਤੇ ਬਦੀ ਦਾ ਇਹ ਅੰਤਰ ਕਵੀ ਦਿਲ ਲਈ ਗ਼ੈਰ-ਹਕੀਕੀ ਹੈ, ਜੋ ਜੀਵਨ ਦੇ ਡੂੰਘੇ ਤਲਾਂ ਵੱਲ ਵੇਖ ਰਿਹਾ ਹੈ, ਜਿਥੇ ਕਿ ਸਦੀਵੀਂ ਸੁਹੱਪਣ, ਸੰਗੀਤ ਅਤੇ ਪਿਆਰ ਹੈ। ਬਾਹਰੀ ਨਕਾਬ ਬੱਦਲਾਂ ਵਾਂਗ ਛਟ ਜਾਂਦੇ ਹਨ, ਜਦੋਂ ਚੜ੍ਹਦੇ ਸੂਰਜ ਦੀ ਰੋਸ਼ਨੀ ਨਾਲ ਇੰਜ ਫਟ ਉਡਦੇ ਹਨ, ਅਤੇ ਨੇਤਰ ਜੀਵਨ ਰਸ ਨਾਲ ਗੁੜੁੰਦ, ਵਿਸਮਾਦ ਵਿਚ ਲਾਲ ਹੋ ਜਾਂਦੇ ਹਨ, ਜੋ ਵੇਖ ਤਾਂ ਸਕਦੇ ਹਨ ਪਰ ਉਸ ਨੂੰ ਬਿਆਨ ਨਹੀਂ ਕਰ ਸਕਦੇ।

# 12. ਗੁਰ ਪ੍ਰਸਾਦਿ- ਉਸ ਦੀ ਮਿਹਰ ਸਦਕਾ

ਗੁਰੂ ਨਾਨਕ ਦੀ ਜਪੁਜੀ ਵਿਚ ਇਕ ਵਾਕ ਆਉਂਦਾ ਹੈ, ਜੋ ਉਸ ਬ੍ਰਹਿਮੰਡੀ ਕਾਰਜ ਵੱਲ ਸੰਕੇਤ ਕਰਦਾ ਹੈ, ਜੋ ਓਦੋਂ ਵਾਪਰਦਾ ਹੈ ਜਦੋਂ ਸੇਵਕ ਆਪਣੀ ਰੂਹਾਨੀ ਚੇਤਨਾ ਵਿਚ ਪਰਪੱਕ ਹੋ ਜਾਂਦਾ ਹੈ- ਜੋ ਰੂਹਾਨੀ ਜੀਵਨ ਦਾ ਮਰਕਜ਼ ਹੈ, ਸਰੋਂ ਦੇ ਦਾਣੇ ਵਾਂਗ ਛੋਟਾ, ਅੱਗ ਦੀ ਲੋਅ ਵਾਂਗ ਚਮਕਦਾ। ਉਸ ਪਿਛੋਂ ਸਿੱਖ ਉਸ ਦੀ ਪ੍ਰੇਰਣਾ ਨਾਲ ਜਿਉਂਦਾ ਹੈ ਅਤੇ ਉਹ ਇਸ ਨੂੰ ਇਸ ਤਰ੍ਹਾਂ ਜਿਊਂਦਿਆ ਰੱਖਦੀ ਹੈ ਜਿਵੇਂ ਕਿ ਮਾਂ ਬੱਚੇ ਦੇ ਆਸਰੇ, ਕਲਾਕਾਰ ਹੁਸਨ ਦੇ, ਅਫ਼ੀਮੀ ਅਫ਼ੀਮ ਦੇ ਅਤੇ ਮਜਨੂੰ ਲੈਲਾ ਦੇ। ਜਦੋਂ ਇਹ ਜੀਵਨ ਚੰਗਿਆੜੀ ਬੁਝ ਜਾਂਦੀ ਹੈ, ਸਿੱਖ ਮਰ ਜਾਂਦਾ ਹੈ। ਇਸ ਲਾਟ ਨੂੰ ਨਿਸ ਬਾਸਰ ਆਪਣੀ ਰੂਹ ਵਿਚ ਬਲਦਿਆਂ ਰੱਖਣ ਲਈ ਸਿੱਖ ਸੰਵੇਦਨਾਮਈ ਸੰਘਰਸ਼ ਕਰਦਾ ਰਹਿੰਦਾ ਹੈ। ਉਸ ਦਾ ਸਰੀਰ ਇਸ ਪਿਛੋਂ ਇਕ ਮੰਦਰ ਹੈ, ਅਤੇ ਉਸ ਦਾ ਜੀਵਨ ਉਸ ਦੀ ਯਾਦ ਨੂੰ ਸਮਰਪਤ। ਉਸ ਦਾ ਜੀਵਨ ਰੂਹਾਨੀ ਮੰਡਲਾਂ ਦੀ ਸਦਾਚਾਰਕ ਹੋਂਦ ਵਿਚ ਸਾਹ ਲੈਂਦਾ ਹੈ ਅਤੇ ਉਸ ਦੀਆਂ ਅੱਖਾਂ ਉਹ ਕੁਝ ਵੇਖਦੀਆਂ ਹਨ, ਜੋ ਉਸ ਦੇ ਨਾਲ ਦੇ ਨਹੀਂ ਵੇਖਦੇ। ਉਸ ਦੀ ਪ੍ਰਵਿਰਤੀ ਵਿਚ ਕ੍ਰਾਂਤੀਕਾਰੀ ਪਰਿਵਰਤਨ ਆ ਜਾਂਦਾ ਹੈ। ਇਹ ਸੱਚੇ ਦਿੱਲੋਂ ਸਿੱਖ ਹੋਇਆਂ ਦੀ ਬਾਤ ਹੈ। ਗ਼ੈਰ-ਸਿੱਖ ਇਸ ਸੰਸਾਰ ਨੂੰ ਠੋਸ ਹਕੀਕਤ ਵਜੋਂ ਵੇਖਦਾ ਹੈ, ਬਦਲਿਆ ਮਨੁੱਖ ਇਹ ਵੇਖਦਾ ਹੈ ਕਿ ਇਨ੍ਹਾਂ ਨਾਲੋਂ ਵੀ ਹੋਰ ਵੱਡੀਆਂ ਸੱਚਾਈਆਂ ਹਨ ਅਤੇ ਉਨ੍ਹਾਂ ਸਾਹਵੇਂ ਇਸ ਸੰਸਾਰ ਦੀਆਂ ਇਹ ਸੱਚਾਈਆਂ ਕੇਵਲ ਗਲਪ ਹਨ, ਭਰਮ ਹਨ। ਉਸ ਦਾ ਗੁਰੂ ਵੀ ਮਹਾਨ ਹੈ ਅਤੇ ਉਸ ਨੂੰ ਸੁੱਖ ਮਿਲਦਾ ਹੈ ਜਦੋਂ ਉਹ ਇਸ ਅੰਦਰਲੀ ਅੱਗ ਦੇ ਨੇੜੇ ਹੋ ਕੇ ਦਿਨ ਕਟਦਾ ਹੈ। ਉਸ ਨੂੰ ਹੋਰ ਕਿਸੇ ਚੀਜ਼ ਵਿਚ ਇੰਨੀ ਦਿਲਚਸਪੀ ਨਹੀਂ। ਸਿੱਖ, ਇਸ ਤਰ੍ਹਾਂ ਉਚਿਆਈ ਮਨੁੱਖਤਾ ਵਿਚੋਂ ਹੈ, ਉਹ ਇਸ ਧਰਤ ਦਾ ਵਾਸੀ ਨਹੀਂ।

ਇਸ ਵਿਸ਼ਵਾਸ ਜਾਂ ਉਸ ਵਿਸ਼ਵਾਸ, ਇਸ ਧਰਮ ਜਾਂ ਉਸ ਧਰਮ ਵਿਚ ਬਦਲੀ ਬਾਰੇ ਲੋਕਾਂ ਦੀਆਂ ਸਾਰੀਆਂ ਗੱਲਾਂ ਅਤੇ ਕਾਰਜ ਮੂਰਖਤਾ ਹਨ, ਕਿਉਂਕਿ ਸੱਚ ਮੁੱਚ ਬਦਲਿਆ ਮਨੁੱਖ ਤਾਂ ਦੇਵਤਾ ਹੋ ਜਾਂਦਾ ਹੈ ਅਤੇ ਰੀਂਗਦੇ ਕੀੜਿਆਂ ਦੀਆਂ, ਜੋ ਰੋਟੀ ਜਾਂ ਜੈਲੀ ਦੇ ਟੁਕੜੇ ਤੇ ਇਥੇ ਉਥੇ ਜਰਮਾਂ ਵਾਂਗ ਬਸਤੀਆਂ ਬਸਾ ਲੈਂਦੇ ਹਨ ਅਤੇ ਆਪਣੇ ਆਪ ਨੂੰ ਹਿੰਦੂ, ਈਸਾਈ, ਸਿੱਖ, ਮੁਸਲਮਾਨ, ਬੋਧੀ, ਜ਼ੋਰੇਸਟਰੀਅਨ ਆਖਦੇ ਹਨ, ਕਰੜੀਆਂ ਹੱਦਾਂ ਤੋਂ ਉਪਰ ਉਠ ਜਾਂਦਾ ਹੈ। ਜਦੋਂ ਇਕ ਮਨੁੱਖ ਬਦਲਿਆ ਹੁੰਦਾ ਹੈ, ਭਰਮ ਦਾ ਭਾਂਡਾ ਫੁਟ ਜਾਂਦਾ ਹੈ ਅਤੇ ਰੂਹ ਦੀ ਤਿਤਲੀ ਨੀਲੇ ਗਗਨ, ਜਿਸ ਦੀ ਕੋਈ ਪਰਿਭਾਸ਼ਾ ਨਹੀਂ, ਦੀ ਅਥਾਹ ਬੇਖ਼ੁਦੀ ਵਿਚ ਉਡਾਰੀ ਲਾ ਜਾਂਦੀ ਹੈ। ਅਸਲ ਆਜ਼ਾਦੀ ਉਥੇ ਹੀ ਹੈ, ਇੱਥੇ ਕਿਤੇ ਨਹੀਂ।

ਉਹ ਮਹਾਨ ਸ਼ਬਦ ਹੈ, ਗੁਰ ਪ੍ਰਸਾਦਿ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, "ਉਹ

ਸਿੱਖ, ਤੇਰਾ ਰੂਹਾਨੀ ਸਫ਼ਰ ਓਦੋਂ ਆਰੰਭ ਹੁੰਦਾ ਹੈ ਜਦੋਂ ਉਸ ਦੀ ਮਿਹਰ ਦੀ ਬਾਰਸ਼ ਤੇਰੇ ਤੇ ਪੈਂਦੀ ਹੈ। ਇਹ ਗੁਰੂ ਦੀ ਕਿਰਪਾ ਹੀ ਹੈ ਜੋ ਤੇਰੀ ਰੂਹ ਨੂੰ ਪੈਂਡੇ ਪਾਉਂਦੀ ਹੈ। ਤੂੰ ਉਸ ਅਸ਼ੀਰਵਾਦ ਅਤੇ ਅਸੀਸ ਨਾਲ ਟੁਰ ਪੈਂਦਾ ਹੈਂ। " ਇਹ ਮਿਹਰ ਤੈਨੂੰ ਤੇਰਾ ਨਿੱਜੀ ਰੱਬ ਵਿਖਾ ਦਿੰਦਾ ਹੈ, ਜੋ ਇਸ ਪਿਛੋਂ ਤੇਰੀ ਰੂਹ ਵਿਚ ਬਿਰਾਜਮਾਨ ਰਹਿੰਦਾ ਹੈ ਅਤੇ ਤੈਨੂੰ ਪਿਆਰ ਦੀ ਆਜ਼ਾਦੀ ਵਿਚ ਸੁਤੰਤਰ ਕਰਨ ਲਈ ਕਾਰਜ ਕਰਦਾ ਹੈ। ਮਨੁੱਖ ਦੇ ਸਾਰੇ ਧਰਮ ਮਨੁੱਖੀ ਸੁਰਤ ਵਿਚ ਹੋ ਰਹੇ ਬ੍ਰਹਿਮੰਡੀ ਕਾਰਜ ਬਿਨਾਂ ਵਿਅਰਥ ਹਨ। ਇਸ ਬਦਲੀ ਬਿਨਾਂ, ਕੋਈ ਰੂਹਾਨੀ ਪੁਨਰ-ਜਾਗ੍ਰਿਤੀ ਸੰਭਵ ਨਹੀਂ। ਜੰਞੂ ਵੀ ਮੂਰਖਤਾ ਹੈ। ਸੁੰਨਤਾਂ ਕਰਨੀਆ ਵੀ ਮੂਰਖਤਾ ਹਨ। ਮੰਦਰਾਂ, ਗਿਰਜਿਆਂ ਅਤੇ ਮਸਜਦਾਂ ਵਿੱਚ ਇਬਾਦਤ ਵੀ ਮੂਰਖਤਾ ਹੈ। ਇਸ ਜੀਵਨ ਜੋਤ ਦੇ ਅਰਸ਼ਾਂ ਤੋਂ ਆ ਕੇ ਮਨੁੱਖ ਦੀ ਸੁਰਤ ਵਿਚ ਘਰ ਕਰ ਜਾਣ ਤੋਂ ਬਿਨਾਂ, ਗ਼ਮ, ਦੁੱਖ, ਤਕਲੀਫ਼ਾਂ ਅਤੇ ਮੌਤ ਹੀ ਮੌਤ ਹੈ ਅਤੇ ਮਨੁੱਖ ਦੇ ਹਿਰਦੇ ਵਿਚ ਇਸ ਦੇ ਚਮਕ ਉਠਣ ਨਾਲ, ਖੁਸ਼ੀ, ਖੁਸ਼ਹਾਲੀ, ਆਜ਼ਾਦੀ ਅਤੇ ਅਮਰਤਾ ਹੀ ਅਮਰਤਾ ਹੈ। ਇਸ ਚਿਣਗ ਦੀ ਜ਼ਬਾਨ ਮਨੁੱਖੀ ਆਪੇ ਨੂੰ ਦੈਵੀ ਰੂਪ ਦਿੰਦੀ ਹੈ। ਇਹ ਦੈਵੀ ਸ਼ਖਸੀਅਤ ਨੂੰ ਜਨਮ ਦਿੰਦੀ ਹੈ। ਭਾਈ ਗੁਰਦਾਸ, ਇਕ ਸਿੱਖ ਸੰਤ ਕਹਿੰਦਾ ਹੈ, "ਉਸ ਦਾ ਨਾਮ ਜਪਣਾ, ਪਰਮਾਤਮਾ ਦੀ ਮੂਰਤੀ ਦੀ ਦਹਿਲੀਜ਼ ਨੂੰ ਚੁੰਮਣਾ ਹੈ।"

ਮਨੁੱਖ ਦਾ ਰੂਹਾਨੀ ਇਤਿਹਾਸ, ਗੁਰ ਪ੍ਰਸਾਦਿ, ਉਸ ਦੀ ਮਿਹਰ, ਰਾਹੀਂ ਬਦਲੇ ਜਾਣ ਦੀ ਨਿਤ ਚਲਦੀ ਵਾਰਤਾ ਹੈ।

ਇਹ ਸਦਾਚਾਰਕ ਸੰਸਾਰ ਦਾ ਕਾਰਜ ਹੈ ਅਤੇ ਸੂਰਜ ਮੰਡਲ ਦੇ ਚੱਕਰ ਲਾਉਣ ਵਰਗਾ ਕਾਸਮਿਕ ਹੈ। ਗੁਰੂ-ਹਸਤੀ ਬਦੇਹੀ ਹੀ ਰਹਿੰਦੀ ਹੈ, ਪਰ ਜਦੋਂ ਉਹ ਕਿਸੇ ਮਨੁੱਖ ਤੇ ਵਿਚਰਦੀ ਹੈ, ਉਹ ਨਿੱਜੀ ਰੱਬ ਹੋ ਜਾਂਦੀ ਹੈ, ਅਤੇ ਫਲਸਰੂਪ ਉਸ ਦੀ ਹਾਜ਼ਰਾ ਹਜ਼ੂਰੀ ਦੀ ਪ੍ਰੇਰਣਾ ਅਤੇ ਮੇਲ ਨਿਰੰਤਰ ਹੋ ਜਾਂਦਾ ਹੈ। ਇਹ ਬ੍ਰਾਹਮਣੀ ਗੁਰੂ ਪੂਜਾ ਵਜੋਂ ਮਨੁੱਖ ਪੂਜਾ ਅਤੇ ਗੁਰੂ ਨਾਨਕ ਦੇ ਗੁਰੂ ਪ੍ਰਤਿ ਆਦਰਸ਼ ਵਿਚਾਲੇ ਦਾ ਤਕਨੀਕੀ ਫ਼ਰਕ ਹੈ। ਗੁਰੂ ਨਾਨਕ ਸਦਾ ਗੁਰੂ, ਸਤਿਗੁਰੂ ਕਹਿੰਦੇ ਹਨ। ਇਹ ਉਨ੍ਹਾਂ ਦੀ ਗੁਰੂ ਚੇਤਨਾ ਦਾ ਆਦਰਸ਼ ਹੈ। ਇਹ ਕਾਮਣੀ ਨਾਲ ਮਨੁੱਖ ਦੇ ਪਿਆਰ ਵਾਂਗ ਮਨੁੱਖ ਦੇ ਜੀਵਨ ਵਿਚ, ਪਰਵੇਸ਼ ਕਰਦੀ ਹੈ। ਸਭੇ ਨਾਰੀਆਂ ਹਨ, ਬਦੇਹੀ, ਪਰ ਨਾਰੀਆਂ ਵਿਆਹੁਤਾ ਹੋ ਜਾਂਦੀਆਂ ਹਨ। ਗੁਰੂ ਨਾਨਕ ਪ੍ਰਣਾਲੀ ਵਿਚ ਗੁਰੂ ਸ਼ਬਦ, ਕੁਦਰਤ, ਸਰਗੁਣ, ਨਿਰਗੁਣ ਨਿਰੰਕਾਰੇ ਦੇ ਤੌਰ ਤੇ ਵਰਤਿਆ ਗਿਆ ਹੈ। ਉਹ ਅਤੇ ਉਸ ਪਰਮ-ਮਨੁੱਖ ਦੀ ਮਿਹਰ ਮਨੁੱਖ ਦੀ ਮੂਕਭਾਸ਼ਾ ਵਿਚ ਉਸ ਸਦਾਚਾਰਕ ਚਮਤਕਾਰ ਦਾ ਚਿੰਨ੍ਹਾਤਮਕ ਪ੍ਰਗਟਾਵਾ ਹੈ, ਜੋ ਮਨੁੱਖ ਨੂੰ ਰੂਹਾਨੀ ਜੀਵਨ ਬਖ਼ਸ਼ਦਾ ਹੈ, ਜਦੋਂ ਉਹ ਆਪਣੇ ਪ੍ਰਛਾਵੇਂ ਨੂੰ ਬਿਨਾਂ ਤਿਆਗੇ ਤਿਆਗ ਦਿੰਦਾ ਹੈ ਅਤੇ ਰੂਹ ਦੀ ਦਿਸ਼ਾ ਪੂਰਬ ਵੱਲ ਕਰਨ ਨਾਲ ਸੂਰਜ ਦੇ ਸਾਹਮਣੇ ਆ ਜਾਂਦਾ ਹੈ। ਗੁਰੂ ਨਾਨਕ ਸਾਹਿਬ ਤਾਂ ਇਸ ਕਿਣਕੇ ਦੀ ਪ੍ਰਾਪਤੀ ਲਈ ਸਦਾ ਨਿਰਾਸ਼ਾਵਾਦੀ ਰੁੱਚੀ ਵਿਚ ਉਡੀਕ ਕਰਨ ਲਈ ਕਹਿੰਦੇ ਹਨ ਅਤੇ ਇਸ ਸਦੀਵੀਂ ਉਡੀਕ ਵਿਚ ਇਸ ਲਈ ਹੰਭਲਾ ਮਾਰਦੇ, ਜਿਵੇਂ ਕਿ ਸਿੱਪੀ ਉਸ ਦੀ ਉਡੀਕ ਕਰਦੀ ਹੈ ਅਤੇ ਮੋਤੀ ਪੈਦਾ ਕਰਨ ਲਈ ਮੂੰਹ ਬੰਦ ਕਰ ਲੈਂਦੀ ਹੈ। ਮਨੁੱਖ ਓਦੋਂ ਆਪਣੀ ਦੈਵੀ ਪਵਿੱਤਰਤਾ ਵਿਚ ਮੋਤੀ ਬਣ ਜਾਂਦਾ ਹੈ ਅਤੇ ਉਹ, ਦੈਵੀ ਰੂਹ ਦੇ ਅੰਦਰ ਨੂੰ ਵਹਿਣ ਕਾਰਣ ਉਸ ਦੇ ਸਰੀਰ ਨਾਲ ਇਕ ਮਿਕ ਹੋ ਜਾਂਦੀ ਹੈ। ਇਹ ਸਦੀਵੀ ਉਦਾਸੀ ਭਰੀ ਰੁਚੀ ਗੁਰੂ ਨਾਨਕ ਅਨੁਸਾਰ ਓਵੇਂ

ਹੀ ਕ੍ਰਿਆਸ਼ੀਲ ਹੈ ਜਿਵੇਂ ਕਿ ਸ਼ਹੁ ਦੀ ਉਡੀਕ ਵਿਚ ਬੈਠੀ ਸੁਹਾਗਣੀ ਦੀ ਪ੍ਰਵਿਰਤੀ। ਮੂਕ ਸ਼ਬਦ, ਅਰਥ ਤਾਂ ਦਸਦੇ ਹਨ, ਪਰ ਪੂਰੇ ਨਹੀਂ ਦਸਦੇ। ਕਾਮਣ ਤਾਂ ਇਕੋ ਸਮੇਂ ਉਦਾਸ ਹੈ ਅਤੇ ਚੇਤੰਨ ਹੈ। ਗੁਰੂ ਨਾਨਕ ਇਸ ਤਰ੍ਹਾਂ ਵਿਰੋਧਾਤਮਕ ਸ਼ਬਦਾਂ ਰਾਹੀਂ ਜੀਵਨ ਸੰਬੰਧੀ ਸੁਝਾ ਦਿੰਦੇ ਹਨ, ਜੋ ਜੀਵਿਆ ਜਾਣਾ ਹੈ, ਨਾ ਕਿ ਉਸ ਬਾਰੇ ਗੱਲਾਂ ਬਾਤਾਂ ਕਰੀ ਜਾਣ ਨਾਲ ਸਰਨਾ ਹੈ।

ਗੁਰੂ ਨਾਨਕ ਆਤਮ ਸਮਰਪਣ ਦਾ ਉਪਦੇਸ਼ ਦਿੰਦੇ ਹਨ ਅਤੇ ਆਪਣੇ ਸਿੱਖ ਦੇ ਹੱਥ ਵਿਚ ਆਜ਼ਾਦ ਹੋਣ ਲਈ ਸ਼ਮਸ਼ੀਰ ਵੀ ਦਿੰਦੇ ਹਨ। ਸ਼ਾਂਤ ਅਤੇ ਸ਼ੁੱਧੀ ਸੰਬੰਧੀ ਧਾਤ ਦੀ ਕਿਸਮ ਦੇ ਬਾਸੀ ਅਹਿੰਸਾਵਾਦੀ ਬ੍ਰਾਹਮਣੀ ਆਦਰਸ਼ਾਂ ਵਾਲੇ ਗੁਰੂ ਨਾਨਕ ਨੂੰ ਨਹੀਂ ਸਮਝ ਸਕਦੇ, ਜਦੋਂ ਉਹ ਨੀਲੇ ਘੋੜੇ ਤੇ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਸਵਾਰ ਹੁੰਦਾ ਹੈ ਅਤੇ ਹਜ਼ਾਰਾਂ ਸ਼ਮਸ਼ੀਰਾਂ ਦਾ ਚਮਤਕਾਰ ਦਿਸ ਆਉਂਦਾ ਹੈ।

ਰੂਹਾਨੀ ਜੀਵਨ ਦੀ ਵਿਸ਼ਾਲਤਾ, ਸਾਡੇ ਸਾਰੇ ਵਰਨਣ ਅਤੇ ਪਰਿਭਾਸ਼ਾਵਾਂ ਨੂੰ ਫੇਲ ਕਰਦੀ ਹੈ। ਅਤੇ ਇਹ ਰੂਹਾਨੀ ਜੀਵਨ ਹੀ ਹੈ, ਜੋ ਅਸੀਮ, ਦਿਸ਼ਾਵਾ ਵਿਚ ਵਿਚਾਰ ਅਤੇ ਕਾਰਜ ਮੰਡਲਾਂ ਦਾ ਵਿਰੋਧ ਕਰੇ, ਤਾਂ ਜੋ ਉਹ ਜ਼ਿੰਦਾ ਰਹਿ ਸਕੇ। ਰੂਹਾਨੀਅਤ ਦੇ ਵੱਖ ਵੱਖ ਜ਼ਾਵੀਆਂ ਤੋਂ ਬਣਾਏ ਕੁਝ ਪਥਰਾਏ ਬੁੱਤ ਹਕੀਕਤ ਅਤੇ ਸੱਚਾਈ ਸੰਬੰਧੀ ਦਿਮਾਗ਼ੀ ਸੰਕਲਪਾਂ ਦੇ ਕਿਸੇ ਵਿਸ਼ੇਸ਼ ਸੈਟ ਨਾਲ ਹੀ ਅਨੁਭਵ ਕੀਤੇ ਜਾ ਸਕਦੇ ਹਨ। ਆਪਣੀ ਜ਼ਿਊਂਦੀ ਹਿਲਜੁਲ ਵਿਚ ਰੰਗਿਆ ਜੀਵਨ ਸਦਾ ਸਾਡੀਆਂ ਪ੍ਰਤੱਖ ਪਰਿਭਾਸ਼ਾਵਾਂ, ਵਿਚਾਰਾਂ ਅਤੇ ਨਜ਼ਰੀਆਂ ਵਿਚ ਰੁਕਾਵਟ ਪਾਉਂਦਾ ਰਹੇਗਾ।

ਆਪਣੇ ਰੂਹਾਨੀ ਤੇਜ਼ ਪ੍ਰਤਾਪ ਦੇ ਸਿਖਰ ਤੇ ਗੁਰੂ ਗੋਬਿੰਦ ਸਿੰਘ ਹੀ ਗੁਰੂ ਨਾਨਕ ਹਨ। ਅਤੇ ਜਿਨ੍ਹਾਂ ਨੇ ਬੁੱਧ-ਮਤ ਦੇ ਅਸੂਲਾਂ ਨੂੰ ਯਮਾਤੋਂ ਤੋਂ ਜਾਪਾਨ ਦੇ ਲੋਕਾਂ ਵਿਚ ਪਿਉਂਦ ਹੁੰਦੇ ਪੂਰੀ ਤਰ੍ਹਾਂ ਵੇਖਿਆ ਹੈ, ਉਹ ਹੀ ਨੀਲੇ ਘੋੜੇ ਦੇ ਸਵਾਰ ਗੁਰੂ ਗੋਬਿੰਦ ਸਿੰਘ ਦੇ ਪਵਿੱਤਰ ਦਰਸ਼ਨਾਂ ਦੀ ਰੂਹਾਨੀ ਜੀਵਨ ਵਿਚ ਮਹਾਨਤਾ ਨੂੰ ਸਮਝ ਸਕਦੇ ਹਨ।

ਇਤਿਹਾਸ ਵਿਚ ਕਈ ਮਿਸਾਲੀ ਮੌਕੇ ਆਏ ਹਨ, ਗੁਰੂ-ਚੇਤਨਾ ਦਾ ਇਕ ਰੂਹਾਨੀ ਚਮਤਕਾਰ ਸਿੱਖ ਦੀ ਸੁਰਤ ਵਿਚ ਦਾਖ਼ਲ ਹੁੰਦਾ ਹੈ, ਸਿੱਖ ਦੇ ਅੰਦਰਲੇ ਨੂੰ ਸ਼ੁੱਧ ਕਰ ਦਿੱਤਾ ਹੈ ਅਤੇ ਸਿੱਖ ਨੂੰ ਸੱਚਮੁੱਚ ਦੇਵਤਾ ਬਣਾ ਦਿੱਤਾ ਹੈ। ਮੇਰੀ ਮੈਗਡਾਲੀਨ ਨੂੰ ਇਸ ਤਰ੍ਹਾਂ ਵੱਲ ਕੀਤਾ ਗਿਆ ਸੀ। ਮੇਰੇ ਲਈ ਈਸਾ ਮਸੀਹ ਦੀਆਂ ਲੋਕਾਂ ਨੂੰ ਵੱਲ ਕਰਨ ਦੀਆਂ ਮਿਸਾਲਾਂ ਵਿਚ ਮੇਰੀ ਨੂੰ ਵੱਲ ਕਰਨ ਨਾਲੋਂ ਵੱਧ ਅਲੌਕਿਕ ਨਹੀਂ। ਸਭ ਤੋਂ ਵੱਡਾ ਚਮਤਕਾਰ ਜੋ ਸਿਮਰਨ ਵਾਲਾ ਮਨੁੱਖ ਕਰਦਾ ਹੈ, ਉਹ ਜ਼ਖ਼ਮੀ ਰੂਹ ਨੂੰ ਵੱਲ ਕਰਦਾ ਹੈ, ਜੋ ਪਾਪ ਜਾਂ ਦੁੱਖ ਜਾਂ ਤਕਲੀਫ਼ ਜਾਂ ਜੀਵਨ ਨੇ ਜ਼ਖਮੀ ਕੀਤੀ ਹੈ। ਜਿਹੜੀ ਗੰਭੀਰ ਮਨਾਂ ਲਈ ਸਭ ਤੋਂ ਵੱਡਾ ਦੁੱਖ ਹੈ ਅਤੇ ਫਿਰ ਇਸ ਵਿਚ ਵਿਸ਼ਵਾਸ ਦੇ ਚਮਕਦੇ ਕਿਣਕੇ ਜਾ ਬੀਜ ਬੋ ਦੇਣਾ, ਇਕ ਬਹੁਤ ਛੋਟੇ ਕਿਣਕੇ ਦਾ, ਜੋ ਆਪਣੀ ਅੰਦਰੂਨੀ ਚਮਕ ਨਾਲ ਸਿੱਖ ਨੂੰ ਅਜਿਹਾ ਅਨੰਦ ਦਿੰਦਾ ਹੈ ਕਿ ਅਜ਼ੀਮ ਸ਼ੁਕਰਾਨੇ ਵਿੱਚ ਸਿੱਖ ਘੁਟਨੇ ਟੇਕ ਦਿੰਦਾ ਹੈ, ਆਪਣੇ ਨੇਤਰ ਮੀਟ ਲੈਂਦਾ ਹੈ ਅਤੇ ਪੁਕਾਰ ਉਠਦਾ ਹੈ "ਤਰਸ, ਤਰਸ, ਤਰਸ।"

ਗਲਪ ਵਿਚ 'ਲਾ ਮਿਜ਼ਰੇਬਲ' ਵਿਚ ਡੀ- ਪਾਦਰੀ ਜੀਨ ਵਲਜੀਨ ਨੂੰ ਇੰਜ ਹੀ ਬਖ਼ਸ਼ਦਾ ਹੈ ਅਤੇ ਉਸਦੀ ਰੂਹ ਦਾ ਰੁਖ਼ ਪੂਰਬ ਵੱਲ ਮੋੜ ਦਿੰਦਾ ਹੈ। ਵਿਕਟਰ ਹਿਊਗੋ ਦੁਆਰਾ

ਵਰਣਨ ਕੀਤੀ ਇਹ ਇਕ ਕਰਨੀ ਮੈਨੂੰ ਇਹ ਸੋਚਣ ਲਈ ਮਜਬੂਰ ਕਰਦੀ ਹੈ ਕਿ ਉਹ ਰੂਸ ਦੇ ਟਾਲਿਸਟਾਏ ਨਾਲੋਂ ਈਸਾ ਦੀ ਈਸਾਈਅਤ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਦਾ ਸੀ। ਅਨੰਦਪੁਰ ਦੇ ਕਿਲ੍ਹੇ ਦੇ ਘੇਰੇ ਸਮੇਂ ਮੁਗ਼ਲ ਜਰਨੈਲ, ਸੈਦ ਖ਼ਾਂ ਦੀ ਦਿਲ-ਬਦਲੀ ਘਮਸਾਨ ਦੀ ਲੜਾਈ ਦੇ ਦੌਰਾਨ ਹੋਈ। ਸੈਦ ਖ਼ਾਂ, ਹਿੰਦੂ ਵਿਦਵਾਨ ਅਤੇ ਅੱਜ ਦੇ ਅਹਿੰਸਾਵਾਦੀਆਂ ਅਤੇ ਹਰ ਸਮੇਂ ਹੁੰਦੇ ਜਜ਼ਬਾਤੀਆਂ, ਜੋ ਲੋਕ ਰੂਹਾਨੀਅਤ ਨੂੰ ਆਪਣੇ ਮਨ ਦੀ ਮਿੱਟੀ ਦਾ ਖਿਡੌਣਾ ਬਣਾ ਦਿੰਦੇ ਹਨ, ਵਾਂਗ ਇਹ ਸ਼ੱਕ ਕਰਦਾ ਰਿਹਾ ਹੈ ਕਿ ਗੁਰੂ ਗੋਬਿੰਦ ਸਿੰਘ ਕਿਵੇਂ ਗੁਰੂ ਨਾਨਕ ਵਰਗਾ ਰੂਹਾਨੀਅਤ ਵਾਲਾ ਹੋ ਸਕਦਾ ਹੈ। ਜਦੋਂ ਨੀਲੇ ਘੋੜੇ ਤੇ ਸਵਾਰ ਗੁਰੂ ਗੋਬਿੰਦ ਸਿੰਘ ਸਿੱਧਾ ਉਹਦੇ ਵੱਲ ਆਉਂਦਾ ਹੈ, ਉਹ ਅਜੇ ਵੀ ਸ਼ੱਕ ਹੀ ਕਰੀ ਜਾ ਰਿਹਾ ਸੀ। ਅਤੇ ਗੁਰੂ ਗੋਬਿੰਦ ਸਿੰਘ ਨੇ ਉਸ ਨੂੰ ਸੰਬੋਧਨ ਕੀਤਾ :

"ਸੈਦ ਖ਼ਾਂ, ਤੈਨੂੰ ਕੀ ਸ਼ੱਕ ਹਨ ? "

ਸੈਦ ਖ਼ਾਂ ਨੇ ਉੱਤਰ ਦਿੱਤਾ, "ਮੈਨੂੰ ਆਪਣੇ ਬਾਰੇ ਦੱਸ।"

ਗੁਰੂ ਸਾਹਿਬਾਂ ਫ਼ਰਮਾਇਆ "ਜੇ ਜੰਗ ਦੀ ਬਜਾਏ ਇਹੀ ਖੇਡ ਹੈ ਤਾਂ ਆਪਣਾ ਸੀਸ ਮੇਰੀ ਰਕਾਬ ਤੇ ਰੱਖ ਦੇ।"

ਸੈਦ ਖ਼ਾਂ ਘੋੜੇ ਤੋਂ ਉਤਰਿਆ ਅਤੇ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਤੇ ਜਾ ਡਿੱਗਾ, ਸਿਪਾ-ਸਾਲਾਰ ਗੁਰੂ ਨੇ ਆਪਣੇ ਨੇਜੇ ਦੀ ਤੇਜ਼ ਨੋਕ ਉਸ ਨੂੰ ਛੁਹਾਈ। ਉਹੀ ਛੋਹ ਕਾਫ਼ੀ ਸੀ। ਸੈਦ ਖ਼ਾਂ ਬਦਲ ਗਿਆ। ਅਤੇ ਸੈਦ ਖ਼ਾਂ ਹਿਮਾਲੀਆ ਪਰਬਤ ਵੱਲ ਗੁਰੂ ਦੇ ਸਿਮਰਨ ਦੇ ਰੂਹਾਨੀ ਆਰਟ ਨੂੰ ਪੈਦਾ ਕਰਨ ਲਈ ਟੁਰ ਪਿਆ। ਕਈ ਹਜ਼ਾਰਾਂ ਨੇ ਗੁਰੂ ਸਾਹਿਬਾਂ ਦੇ ਤੀਰਾਂ ਦੀ ਛੋਹ ਪ੍ਰਾਪਤ ਕੀਤੀ ਅਤੇ ਮੁਕਤ ਹੋ ਗਏ। ਗੁਰੂ ਗੋਬਿੰਦ ਸਿੰਘ ਨੇ ਕੇਵਲ ਮਨੁੱਖ ਹੀ ਨਹੀਂ ਬਣਾਏ, ਸਗੋਂ ਪ੍ਰਤਿਭਾਸ਼ਾਲੀ ਸੰਤ ਵੀ। ਉਹ ਘੋੜੇ ਤੇ ਸਵਾਰ ਪਿਆਰ ਦੇ ਕਿਸੇ ਮਹਾਨ ਵਜਦ ਵਿਚ ਹੁੰਦਾ।

ਸਿੱਖੀ ਦੀ ਸਪਿਰਿਟ ਜਦੋਂ ਗਾਹੇ ਬਗਾਹੇ ਪੰਜਾਬ ਵਿਚ ਚਮਕ ਚਮਕ ਉਠਦੀ ਹੈ, ਗੁਰੂ ਸਾਹਿਬਾਂ ਦੇ ਹਿਰਦੇ ਦਾ ਹੀ ਰਹਿੰਦਾ ਝਲਕਾਰ ਹੈ।

# 13. ਗੁਰੂ ਗੋਬਿੰਦ ਸਿੰਘ ਦਾ ਖ਼ਾਲਸਾ ਪੰਥ

ਇਹ ਪੰਥ ਗੁਰੂ ਗੋਬਿੰਦ ਸਿੰਘ ਨੇ ਸਾਜਿਆ। ਇਹ ਉਨ੍ਹਾਂ ਅਣਖੀ ਸੂਰਮਿਆਂ ਦਾ ਪੰਥ ਹੈ ਜਿਹੜੇ ਨਾਮ ਅਤੇ ਸਿਮਰਨ ਵਾਲਾ ਅੰਤਰਮੁੱਖੀ ਜੀਵਨ ਜਿਊਂਦੇ ਹਨ। ਉਹ, ਉਹ, ਹਨ ਜਿਨ੍ਹਾਂ ਦੀ ਮੌਜੂਦਗੀ ਸ਼ਾਂਤ-ਅੰਮ੍ਰਿਤ ਨਾਲ ਦੁਆਲਾ ਰੰਗ ਦਿੰਦੀ ਹੈ। ਉਹ ਨਾ ਹੀ ਰਾਜ ਚਾਹੁੰਦੇ ਹਨ ਅਤੇ ਨਾ ਹੀ ਮੁਕਤੀ, ਕੇਵਲ ਮਨ ਪ੍ਰੀਤ ਚਰਨ ਕਮਲਾਰੇ ਦੀ ਧਾਰਣੀ ਹਨ। ਨਾ ਹੀ ਉਹ ਯੋਗ ਦੀ ਰਹੱਸ-ਪੂਰਨ ਅਤੇ ਨਾ ਹੀ ਭੋਗ ਦੀ ਵਾਸ਼ਨਾ ਪੂਰਨ ਖ਼ੁਸ਼ੀ ਦੇ ਇੱਛਕ ਹਨ, ਉਹ ਤਾਂ ਕੇਵਲ ਉਸ ਦਾ ਪਿਆਰ ਅੰਮ੍ਰਿਤ ਮੰਗਦੇ ਹਨ, ਉਸ ਦੀ ਬਾਣੀ ਦੀ ਸ਼ਬਨਮ ਦੇ ਛਲਕਦੇ ਜਾਮ। ਉਹ ਜੀਵਨ ਦੇ ਦਾਰਸ਼ਨਿਕ ਗ਼ਮਾਂ ਨਾਲ ਭਰੇ ਪੀਤੇ ਪਏ ਹਨ ਅਤੇ ਉਹ ਆਪਣੀ ਪਿਆਸ ਅਤੇ ਸਭ ਦੁੱਖੀਆਂ ਦੀ ਪਿਆਸ ਬੁਝਾਉਣ ਲਈ ਬੰਬੀਹੇ ਵਾਂਗ ਸਵਾਂਤੀ ਬੂੰਦ ਨੂੰ ਟੇਰਦੇ ਹਨ। ਮਹਿਬੂਬ ਦਾ ਨਾਮ ਜਪਣ ਨਾਲ ਹੀ ਉਹ ਇਸ ਰੂਹਾਨੀ ਸਥਿਤੀ ਨੂੰ ਕਾਇਮ ਰੱਖ ਸਕਦੇ ਹਨ ਅਤੇ ਕਿਉਂਕਿ ਉਨ੍ਹਾਂ ਦੀ ਇਹ ਪਿਆਸ ਅਸੀਮ ਹੈ ਅਤੇ ਜਾਪ, ਪੰਛੀਆਂ ਦੀ ਨਿਰੰਤਰ ਕੂਕ ਵਰਗਾ। ਰੂਹਾਨੀ ਮਰਦਾਨਗੀ ਦਾ ਭੇਦ ਮਹਿਬੂਬ ਪ੍ਰਤਿ ਵਿਗਸਿਆ ਪਿਆਰ ਹੈ ਅਤੇ ਇਹ ਪਿਆਰ ਗੁਰੂ ਬਾਣੀ ਦੇ ਨਿਰੰਤਰ ਪਾਠ ਅਤੇ ਗੁਰੂ ਦਾ ਨਾਮ ਜਪਣ ਵਿਚ ਹੈ।

ਇਸ ਪੰਥ ਦੀ ਰੰਗ ਰੱਤੜੀ ਹਸਤੀ ਬਾਣੀ ਨਾਲ ਜੁੜੀ, ਪਿਆਰ ਵਿਗੁਤੀ, ਸ਼ਕਤੀਸ਼ਾਲੀ ਅਤੇ ਨਿਮਰ, ਨਿਰਭੈ, ਮੌਤ ਨੂੰ ਮਖੌਲਾਂ ਕਰਦੀ, ਮੌਤ ਨੂੰ ਜੱਫੀਆਂ ਪਾਉਂਦੀ, ਮਾਲਕ ਦੇ ਨਾਂ ਤੋਂ ਸਦਾ ਨਿਰਸਵਾਰਥ ਜਾਨ ਵਾਰ ਦਿੰਦੀ, ਸ਼ਮ੍ਹਾਂ ਦੁਆਲੇ ਪਰਵਾਨੇ ਵਾਂਗ ਸੜ ਉਠਦੀ, ਨਾਇਕਾਂ ਵਾਂਗ ਜਿਊਂਦੀ, ਚੰਦਰ ਮੰਡਲ ਵਾਂਗ ਚਮਕਦੀ, ਮਸਤੀ ਭਰੀ, ਹਰ ਸਮੇਂ ਮਿਠਤ ਹੁਲਸਾਈ, ਜੀਵਨ ਦੇ ਗ਼ਮਾਂ ਤੋਂ ਉਪਰ ਉਠੀ, ਸਰਬਤ ਦਾ ਭਲਾ ਮੰਗਦੀ ਅਤੇ ਨਿਸ਼ਕਾਮ ਵਿਚਰਦੀ ਹੈ, ਛੁਟ ਉਸ ਦੇ ਨਾਮ ਜਪਣ ਤੋਂ। ਸਵਾਸ ਸਵਾਸ ਨਾਮ ਜਪਣਾ, ਸੱਚਾਈ ਹੈ, ਨਿੱਜੀ ਸੱਚਾਈ ਅਤੇ ਗੁਰੂ ਗੋਬਿੰਦ ਦੇ ਖ਼ਾਲਸੇ ਲਈ ਸੰਪੂਰਨ ਸੱਚਾਈ।

ਜਿਵੇਂ ਕਿ ਗੁਰੂ ਸਾਹਿਬਾਂ ਫ਼ਰਮਾਇਆ ਹੈ, ਅਜਿਹੀ ਅਗੰਮੀ ਹਸਤੀ ਦੀ ਪਛਾਣ, ਜੋ ਰੱਬ ਵਾਂਗ ਨਿਰਾਕਾਰ ਹੈ, ਮਨ ਮੰਦਰ ਵਿਚ, ਨਾਮ ਦੀ ਜੋਤ, ਜੀਵਨ ਸ਼ਮ੍ਹਾਂ ਨੂੰ ਸਦਾ ਬਲਦਿਆਂ ਰੱਖਣ ਨਾਲ, ਹੁੰਦੀ ਹੈ। ਜਿਸ ਦੇ ਮਨ ਮੰਦਰ ਵਿਚ ਅਜਿਹੀ ਸ਼ਮ੍ਹਾਂ ਨਿਸਬਾਸਰ ਬਲਦੀ ਰਹੇ, ਉਹ ਸੱਚਾ ਖ਼ਾਲਸਾ ਹੈ।

ਉਸ ਜੋਤ ਦਾ ਚਿੰਨ੍ਹਾਤਮਕ ਪ੍ਰਗਟਾਵਾ ਨਾਮ ਜਪਣਾ ਹੈ। ਮਨੁੱਖ ਦੇ ਸਵਾਸ ਉਸ ਨਾਲ ਗੂੰਜਦੇ ਹਨ ਅਤੇ ਰੋਮ ਰੋਮ ਵਿਚ ਉਸ ਦਾ ਅੰਮ੍ਰਿਤ ਭਰਿਆ ਪਿਆ ਹੈ। ਉਪਰਲੀਆਂ ਪਿਪਣੀਆਂ ਹੇਠ ਅੱਖਾਂ ਉਪਰ ਵੱਲ ਅੱਧ ਤਕ ਪੁੱਜ ਜਾਂਦੀਆਂ ਹਨ, ਮੱਥਾ ਅੰਮ੍ਰਿਤ ਭਿੰਨਾ ਹੋ ਜਾਂਦਾ ਹੈ, ਜਿਵੇਂ ਕਿ ਉਹ ਕੋਈ ਸੋਮਾ ਹੋਵੇ ਅਤੇ ਹਜ਼ਾਰਾਂ ਸਾਫ਼ ਚਸ਼ਮੇ ਇਸ ਹਿਮਾਲੀਆ

ਵਿਚੋਂ ਹੇਠਾਂ ਨੂੰ ਵਹਿ ਰਹੇ ਹੋਣ, ਜੋ ਕੇਵਲ ਇਕ ਮਨੁੱਖ ਦੀ ਧਰਤ ਨੂੰ ਜ਼ਰਖੇਜ਼ ਨਹੀਂ ਕਰਦੇ, ਸਗੋਂ ਉਨ੍ਹਾਂ ਸਾਰਿਆਂ ਦੀ ਨੂੰ ਜੋ ਉਸ ਦੀ ਜ਼ਦ ਵਿਚ ਆਉਂਦੇ ਹਨ। ਖ਼ਾਲਸ ਕਿਸੇ ਝੀਲ, ਸੋਮੇ, ਦਰਿਆ ਵਾਂਗ ਸੁਤੇ ਸਿੱਧ ਵਿਸ਼ਵ-ਵਿਆਪੀ ਸਦ-ਭਾਵਨਾ, ਸ਼ਾਂਤ ਅਤੇ ਪਿਆਰ ਦੀਆਂ ਝਲਕਾਂ ਮਾਰਣ ਲੱਗ ਪੈਂਦਾ ਹੈ। ਚਾਰੇ ਪਾਸੇ ਚਟਾਕ ਚਾਨਣਾ ਹੋ ਜਾਂਦਾ ਹੈ, ਕੋਈ ਭੂਤ ਪ੍ਰੇਤ ਜਾਂ ਭੈੜੀ ਰੂਹ ਅਜਿਹੀ ਹਸਤੀ ਦੇ ਨੇੜੇ ਨਹੀਂ ਫਟਕ ਸਕਦੀ।

ਉਨ੍ਹਾਂ ਦਾ ਨੀਤੀ-ਸ਼ਾਸਤਰ ਕਿਤਾਬੀ ਨਹੀਂ, ਅਲਜਬਰੇ ਦੇ ਫਾਰਮੂਲਿਆਂ ਦਾ ਵੀ ਨਹੀਂ, ਅਖੌਤੀ ਇਖ਼ਲਾਕੀ ਜਾਂ ਗ਼ੈਰ-ਇਖ਼ਲਾਕੀ ਕਰਨੀ ਨੂੰ ਚਤੁਰਾਈ ਨਾਲ ਸਹੀ ਸਿੱਧ ਕਰਨ ਦਾ ਵੀ ਨਹੀਂ। ਉਹ, ਆਪਣੇ ਪਵਿੱਤਰ ਨਿਸ਼ਕਾਮਤਾ ਕਾਰਣ, ਕੁਦਰਤ ਦੀ ਰੂਹ ਨਾਲ ਇਕ ਸੁਰ ਹਨ। ਉਹ ਪਰਬਤ ਹਨ, ਦਰਿਆ ਹਨ, ਬੱਦਲ ਹਨ ਅਤੇ ਫੁੱਲ ਹਨ। ਜਿੱਥੇ ਵੀ ਕੋਈ ਗ਼ੁਲਾਬ ਦਾ ਫੁੱਲ ਹੈ, ਉਹ ਖ਼ੁਸ਼ਬੂ ਆਲੇ-ਦੁਆਲੇ ਆਪਣੇ ਆਪ ਖਲੇਰ ਦਿੰਦਾ ਹੈ। ਖ਼ਾਲਸਾ ਆਪਣੀ ਰੂਹਾਨੀ ਮਿੱਠਤ ਨੂੰ ਧਰਤੀ ਦੇ ਜਿਸ ਕੋਨੇ ਤੇ ਵੀ ਹੋਵੇ, ਵੰਡ ਹੀ ਨਹੀਂ ਦਿੰਦਾ, ਸਗੋਂ ਉਹ ਤਾਂ ਆਪਣੇ ਆਪ ਨਿਕਲ ਨਿਕਲ ਪੈਂਦੀ ਹੈ, ਇਕ ਜ਼ੋਰਦਾਰ ਸੁਹਿਰਦਤਾ ਨਾਲ। ਉਹ ਸਦਾ ਦਇਆ ਦਾ ਸ਼ਹਿਜ਼ਾਦਾ ਹੈ।

ਗੁਰੂ ਅਮਰਦਾਸ ਕਿਸੇ ਵਿਧਵਾ ਦੇ, ਉਸ ਦੇ ਪਤੀ ਦੇ ਸਵਰਗਵਾਸ ਹੋਣ ਤੇ ਪਾਏ ਕੀਰਨੇ ਅਤੇ ਕਿਸੇ ਮਾਂ ਦਾ ਆਪਣੇ ਪੁੱਤਰ ਦੀ ਮੌਤ ਤੇ ਕੀਤਾ ਵਿਰਲਾਪ ਨਹੀਂ ਸੁਣ ਸਕਦੇ। ਅਤੇ ਇਸ ਤਰ੍ਹਾਂ ਹੋਇਆ ਕਿ ਮਾਲਕ ਦੇ ਨਿਵਾਸ ਸਥਾਨ, ਗੋਇੰਦਵਾਲ ਵਿਚ ਉਨ੍ਹਾਂ ਨੇ ਜੀਵਨ ਭਰ ਦੇ ਸਮੇਂ ਦੇ ਦੌਰਾਨ ਅਜਿਹੀ ਕੋਈ ਦੁਰਘਟਨਾ ਨਹੀਂ ਹੋਈ। ਗੁਰੂ ਤੇਗ਼ ਬਹਾਦਰ ਮਨੁੱਖੀ ਦੁੱਖਾਂ ਨੂੰ ਬਰਦਾਸ਼ਤ ਨਹੀਂ ਸਨ ਕਰ ਸਕਦੇ ਉਨ੍ਹਾਂ ਦੀ ਬਾਣੀ ਅਥਰੂ ਭਿਜੀ, ਅਸੀਮ ਵੈਰਾਗਮਈ ਹੈ, ਜੇ ਉਸ ਨਾਲ ਦੁੱਖੀ ਮਨੁੱਖ ਨੂੰ ਖ਼ੁਸ਼ੀ ਅਤੇ ਮੁਕਤੀ ਮਿਲ ਸਕੇ। ਗੁਰੂ ਗੋਬਿੰਦ ਸਿੰਘ ਦਾ ਭਾਰਤ ਦੇ ਗ਼ੁਲਾਮਾਂ ਪ੍ਰਤਿ ਭਰਮ ਭਾਵਨਾ ਕਾਰਣ ਤਿਆਗ ਵੀ ਅਸੀਮ ਹੈ। ਉਹ ਤਾਂ ਦੁੱਖੀਆਂ ਦੀ ਹਾਲਤ ਨੂੰ ਸੁਧਾਰਣ ਲਈ ਆਪਣੇ ਰੱਬ ਦੀ ਵੀ ਕੁਰਬਾਨੀ ਦੇ ਦਿੰਦਾ ਹੈ। ਦਸ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਸਿੱਖਾਂ ਅਤੇ ਆਪਣੇ ਵਡਿਕਿਆਂ ਦੀ ਰੂਹਾਨੀ ਵਿਰਾਸਤ ਤੋਂ ਮਿਲਦੀ ਪ੍ਰੇਰਣਾ ਅਨੁਸਾਰ ਖ਼ਾਲਸਾ ਉਹ ਹੈ, ਜੋ ਉਤਸ਼ਾਹ ਦੀ ਮਸ਼ਾਲ ਜਲਾਈ ਰੱਖਦਾ ਹੈ, ਕਿਸੇ ਸੰਕਲਪ ਖ਼ਾਤਰ ਨਹੀਂ, ਕਿਸੇ ਲਾਭ ਖ਼ਾਤਰ ਨਹੀਂ, ਸਗੋਂ ਗੁਰੂ ਗੋਬਿੰਦ ਸਿੰਘ ਦੇ ਹੁਕਮ ਦੀ ਪਾਲਣਾ ਵਿਚ ਅਤੇ ਸਹਿਜੇ ਉਸ ਦੇ ਨਾਮ ਸਿਮਰਨ ਵਿਚ ਜੁੜਿਆ ਰਹਿੰਦਾ ਹੈ। ਖ਼ਾਲਸਾ ਆਪਣੀ ਰੂਹ ਦੇ ਟਾਂਗੇ ਦਾ ਕੋਚਵਾਨ ਹੈ। ਜਦੋਂ ਸਿਮਰਨ ਦੀ ਜੋਤ ਜਗਦੀ ਹੈ, ਸਿੱਖ ਮਰ ਜਾਂਦਾ ਹੈ। ਜਿਵੇਂ ਰੁੱਖ ਨੂੰ ਬੂਰ ਪੈਂਦਾ ਹੈ, ਉਸ ਤਰ੍ਹਾਂ ਸਿੱਖ ਨਾਮ ਅਤੇ ਸਿਮਰਨ ਦੀ ਖ਼ੁਸ਼ੀ ਨਾਲ ਖੇੜੇ ਤੇ ਆ ਜਾਂਦਾ ਹੈ। ਜਿਵੇਂ ਰੁੱਖ ਚਲਦੀ ਹਵਾ ਨੂੰ ਆਪਣੀ ਉੱਤਮ ਵਸਤੂ ਦੇ ਦਿੰਦਾ ਹੈ, ਇਸ ਤਰ੍ਹਾਂ ਸਿੱਖ ਸਭ ਨੂੰ ਸਰਵਸਵ ਦੇ ਦਿੰਦਾ ਹੈ। ਮੇਰੀ ਅਧਿਆਤਮਿਕ ਕਰਨੀ ਲਈ, ਮੈਂ ਨਹੀਂ, ਉਹ ਜ਼ਿੰਮੇਵਾਰ ਹੈ, ਜੋ ਬਸੰਤ ਸਮੇਂ ਹਰ ਰੁੱਖ ਤੇ ਜੋਬਨ ਲੈ ਆਉਂਦਾ ਹੈ, ਜੋ ਸਾਰਿਆਂ ਨੂੰ ਚਮਕ ਬਖ਼ਸ਼ਦਾ ਹੈ। ਮੈਂ ਜੀਵਨ ਭੇਦ ਪਾ ਲਿਆ ਹੈ ਅਤੇ ਮੈਂ ਆਪਣੇ ਆਪ ਨੂੰ ਬੱਦਲ ਦੀ ਟੁਕੜੀ ਵਾਂਗ ਰੱਖਦਾ ਹਾਂ, ਉਸ ਦੇ ਆਦੇਸ਼ ਵਿਚ ਵੱਸ ਪੈਂਦਾ ਹਾਂ, ਬਿਜਲੀ ਬਣ ਚਮਕ ਪੈਂਦਾ ਹਾਂ। ਮੇਰੀ ਕਰਨੀ ਮੇਰੇ ਜਜ਼ਬਾਤ ਦੀ ਮੂੰਹ ਬੋਲਦੀ ਤਸਵੀਰ ਹੈ, ਅਜਿਹੀ ਉਸ ਦੀ ਖ਼ੁਸ਼ੀ ਹੈ। ਸਾਰੇ ਕਾਰਜ,

ਮੇਰੇ ਲਈ, ਉਸੇ ਸੁਪਨਮਈ ਲੈਅ ਵਿਚ ਸੈੱਟ ਹਨ, ਅਜਿਹੀ ਉਸ ਦੀ ਰਜ਼ਾ ਹੈ।

ਸੰਸਾਰ ਦੇ ਸੱਚ ਮੇਰੇ ਲਈ ਝੂਠ ਹਨ, ਉਨ੍ਹਾਂ ਲਈ ਨਿਰ-ਵਿਵਾਦ, ਹਨੇਰੇ ਦੇ ਵਿਚਾਰ ਹਨ—ਗੈਰ-ਹਕੀਕੀ, ਭੂਤਾਂ ਵਰਗੇ, ਜਿਨ੍ਹਾਂ ਦੀ ਛਾਇਆ ਤੋਂ ਵੀ ਮੈਨੂੰ ਡਰ ਲਗਦਾ ਹੈ ਅਤੇ ਜਿਨ੍ਹਾਂ ਤੋਂ ਮੈਂ ਦੂਰ ਭੱਜਦਾ ਹਾਂ। ਮੇਰੇ ਪੰਥ ਦੇ ਤਾਂ ਮਨੁੱਖਤਾ ਦੇ ਇਤਿਹਾਸ ਵਿਚ ਵਿਰਲੇ ਹੀ ਹਨ ਜਿਹੜੇ ਆਪਣੇ ਆਪ ਨੂੰ ਖ਼ਾਲਸਾ ਅਖਵਾਉਂਦੇ ਹਨ ਪਰ ਅੰਦਰੋਂ ਰੂਹਾਨੀ ਤੌਰ ਤੇ, ਨਿਯਤਨ, ਇਲਹਾਮੀ ਹਨ ਅਤੇ ਅਚੇਤ ਤੌਰ ਤੇ ਗੁਰੂ ਦੇ ਨਹੀਂ ਹਨ, ਦਾ ਨਾਂ ਸੂਚੀ ਵਿਚੋਂ ਕੱਟ ਦਿੱਤਾ ਗਿਆ ਹੈ। ਉਨ੍ਹਾਂ ਸਾਰਿਆਂ ਨੂੰ ਜਿਨ੍ਹਾਂ ਨੂੰ ਰੂਹਾਨੀ ਜੀਵਨ ਦੀ ਖ਼ਾਲਸੇ ਵਾਲੀ ਸਥਿਤੀ ਪ੍ਰਾਪਤ ਹੈ, ਹੀ ਗੁਰੂ ਗੋਬਿੰਦ ਦੇ ਘਰ ਵਿਚ ਥਾਂ ਮਿਲਦੀ ਹੈ ਅਤੇ ਉਹ ਸਾਡੇ ਹਨ। ਪੰਥ ਦਾ ਪਸਾਰਾ, ਹਵਾ, ਪਾਣੀ, ਅੱਗ, ਬੱਦਲਾਂ, ਸੂਰਜ ਅਤੇ ਤਾਰਿਆਂ ਵਿਚ ਹੈ। ਮੈਂ ਇਸ ਪਵਿੱਤਰ ਗੁਪਤ ਪੰਥ ਦੀ ਜੈ ਜੈਕਾਰ, ਫੁੱਲਾਂ ਦੀਆਂ ਪੱਤੀਆਂ, ਪ੍ਰਕਿਰਤਕ ਨਜ਼ਾਰਿਆਂ ਦੀ ਸੁੰਦਰਤਾ ਤੋਂ ਘੜੇ ਸੰਗੀਤ ਰੂਪੀ ਬੁੱਤਾਂ ਤੋਂ ਸੁਣਦਾ ਹਾਂ। ਬੱਦਲ ਮੇਰੇ ਨਾਲ ਹਮਦਰਦੀ ਕਰਦਾ ਹੈ। ਅਤੇ ਸੂਰਜ ਦਾ ਮੇਰੇ ਪ੍ਰਤਿ ਪਿਆਰ ਅਸੀਮ ਅਤੇ ਬਿਨਾਂ ਕਿਸੇ ਸ਼ਰਤ ਤੋਂ ਹੈ। ਮਰਦਾਂ ਅਤੇ ਇਸਤਰੀਆਂ ਦੀ ਸੰਗਤ ਵਿਚ ਇਕ ਵਡੱਪਣ ਹੈ, ਇਕ ਨਾਦਰ ਝਲਕਾਰਾ, ਜੋ ਕਿਸੇ ਇਕੱਲੇ ਵਿਚ ਨਹੀਂ; ਇਕ ਚਮਕਾਰ ਬੱਦਲਾਂ ਦੇ ਇਕੱਠ ਵਿਚੋਂ ਨਿਕਲਣ ਵਾਂਗ ਲੋਕਾਂ ਦੀ ਸੰਗਤ ਵਿਚੋਂ ਨਿਕਲਦਾ ਹੈ। ਇਨ੍ਹਾਂ ਸਾਰਿਆਂ ਵਿਚ ਮਾਲਕ ਦੀ ਚਮਕਾਂ ਮਾਰਦੀ ਕਲਗੀ ਦੀ ਚਮਕ ਹੈ, ਜੋ ਉਹ ਲਾਉਂਦਾ ਹੈ ਅਤੇ ਨੀਲੇ ਘੋੜੇ ਤੇ ਚੜ੍ਹਿਆ ਖ਼ਾਲਸੇ ਦੇ, ਸਿੱਖਾਂ ਦੇ ਘਰੀਂ ਜਾਂਦਾ ਹੈ।

ਭਾਈ ਵੀਰ ਸਿੰਘ ਜੀ ਦੇ ਸ਼ਬਦਾਂ ਵਿਚ,ਇਸ ਪੰਥ ਦੇ ਸਿੱਧਾਂਤ ਇਨ੍ਹਾਂ ਪੰਜ ਸ਼ਬਦਾਂ ਵਿਚ ਨਿਹਤ ਹਨ—ਨਾਮ, ਦਾਨ, ਇਸ਼ਨਾਨ, ਕਿਰਤ ਕਰਨਾ ਅਤੇ ਵੰਡ ਛਕਣਾ।"

**ਨਾਮ :** ਉਸ ਦਾ ਨਾਮ ਜਪਣਾ, ਹਸਤੀ ਦਾ ਰਹੱਸ, ਜਿਸ ਦਾ ਕੋਈ ਨਿੱਜੀ ਮਨੋਰਥ, ਇੱਛਾ ਜਾਂ ਖ਼ੁਦਗ਼ਰਜ਼ੀ ਨਹੀਂ।

ਪਿਆਰ ਨਾਲ ਸੁਆਰਥ ਤੋਂ ਉਤਾਂਹ ਉਠਿਆ ਜਾ ਸਕਦਾ ਹੈ। ਇਸ ਲਈ ਉਸ ਵਿਚ ਰਹਿਣ, ਉਸ ਦਾ ਜਾਪ ਜਪਣ, ਉਸ ਵਿਚ ਫਨਾਹ ਹੋ ਜਾਣ, ਉਸ ਦੇ ਪਿਆਰ ਵਿਚ, ਮਨੁੱਖ ਉਹ ਸਾਹਸ ਪ੍ਰਾਪਤ ਕਰਦਾ ਹੈ, ਜੋ ਸਦਾ ਅਗੰਮੀ ਹੈ ਅਤੇ ਨਿਰ ਸੁਆਰਥ ਹੈ। ਰੂਹ ਦੀ ਅਸਲੀ ਪ੍ਰਕਿਰਤੀ ਨਿਸ਼ਕਾਮਤਾ ਹੈ। ਨਾਮ ਰਾਹੀਂ ਪਹਿਲਾਂ ਆਪਣੇ ਆਪ ਦੀ ਪਛਾਣ ਇਸ ਪੰਥ ਦਾ ਜੀਵਨ ਹੈ। ਇਸ ਤਰ੍ਹਾਂ ਇਸ ਸੰਘਰਸ਼ ਮਈ ਭੌਤਿਕ ਸੰਸਾਰ ਵਿਚ ਸਰੀਰਕ ਉੱਦਮ ਰਾਹੀਂ ਰੂਹਾਨੀ ਪ੍ਰਵਿਰਤੀ ਨੂੰ ਬਣਾਈ ਰੱਖਣਾ ਹੈ।

**ਦਾਨ ਦੇਣਾ :** ਆਪਣਾ ਸਭ ਕੁਝ ਦੇ ਦੇਣਾ, ਕੁਦਰਤੀ ਹਮਦਰਦੀ ਕਾਰਣ, ਜੀਵਨ ਪ੍ਰਤਿ ਅਸੀਮ ਫ਼ਲਸਫ਼ੀਆਨਾ ਵੈਰਾਗ ਵਿਚ, ਅਤੇ ਅਸੀਮ ਵਿਚ ਪਰੰਤੂ ਚੁੱਪ ਚਾਪ ਬਿਨਾਂ ਧੱਕੇ, ਬਿਨਾਂ ਜਬਰ, ਫੁੱਲ ਜਾਂ ਦਰਿਆ ਵਾਂਗ ਮਨੁੱਖਤਾ ਦੀ ਭਲਾਈ ਦੇ ਚਾਓ ਨਾਲ। ਇਹ ਉਚਿਆਏ ਜੀਵਨ ਦੀ ਹੀ ਪ੍ਰਵਿਰਤੀ ਹੈ ਜੋ ਬਿਨਾਂ ਜਾਣੇ ਦਿੰਦੀ ਹੈ। ਜਿਵੇਂ ਗਰਮ ਪਦਾਰਥ ਦੁਆਲੇ ਦੇ ਠੰਡਿਆਂ ਪਦਾਰਥਾਂ ਨੂੰ ਸ਼ਕਤੀ ਦੇ ਫ਼ਰਕ ਕਾਰਣ ਹੀ ਆਪਣੇ ਆਪ ਗਰਮਾ ਦਿੰਦੇ ਹਨ, ਇਸ ਤਰ੍ਹਾਂ ਕਰਦਾ ਹੈ ਗੁਰੂ ਗੋਬਿੰਦ ਸਿੰਘ ਦੇ ਪੰਥ ਦਾ ਮੈਂਬਰ।

ਦਾਨ ਦਾ ਭਾਵ ਨਿਰਸੰਦੇਹ, ਗੁਰੂ ਸਾਹਿਬ ਦੇ ਪੰਥ ਵਿਚ ਸੁਚੇਤ ਰੂਪ ਵਿਚ ਖ਼ੈਰਾਤ

ਜਾਂ ਦਾਨ ਦੇਣ ਤੋਂ ਨਹੀਂ। "ਸਭ ਕੁਝ ਗੁਰੂ ਦਾ ਹੈ" ਇਸੇ ਤਰ੍ਹਾਂ ਖ਼ਾਲਸਾ ਮਹਿਸੂਸਦਾ ਹੈ, "ਮੇਰਾ ਮੁਝ ਮੇ ਕਿਛ ਨਹੀਂ ਜੋ ਕੁਛ ਹੈ ਸੋ ਤੇਰਾ"। ਅਜਿਹੀ ਸਨੇਹ-ਮਈ ਪ੍ਰਵਿਰਤੀ ਕਿਸੇ ਸਮਾਜਿਕ ਜ਼ਾਬਤੇ ਜਾਂ ਨਿਯਮਾਂ ਅਧੀਨ ਨਹੀਂ ਆਉਂਦੀ। ਇਸ ਵਿਚ ਕੁਝ ਵੀ ਮਕਾਨਕੀ ਨਹੀਂ। ਇਹ ਗਹਿਰਾ ਅਤੇ ਸੰਜੀਵ ਹੈ। ਖ਼ਾਲਸੇ ਦੀ ਇਹ ਖ਼ੈਰਾਤ ਦਰਿਆਵਾਂ ਵਾਂਗ ਉਸ ਦੇ ਆਪੇ ਵਿਚੋਂ ਨਿਕਲ ਤੁਰਦੀ ਹੈ। ਖ਼ਾਲਸਾ ਆਪਣਾ ਆਪਾ, ਆਪਣੀ ਮਿਹਨਤ, ਆਪਣਾ ਹੱਡਮਾਸ, ਆਪਣਾ ਜੀਵਨ ਅਤੇ ਆਪਣੀ ਰੂਹ ਵੀ ਆਪਣੇ ਮਾਲਕ, ਮਹਿਬੂਬ ਤੋਂ ਨਿਛਾਵਰ ਕਰ ਚੁੱਕਾ ਹੈ।

**ਇਸ਼ਨਾਨ:**- ਸਰੀਰ ਦਾ ਠੰਡੇ ਪਾਣੀ ਨਾਲ ਨਹਾਉਣਾ, ਮਨ ਦਾ ਅੰਮ੍ਰਿਤ ਦੇ ਚਸ਼ਮੇ ਵਿਚ ਅਤੇ ਰੂਹ ਦਾ ਉਸ ਦੇ ਪਿਆਰ ਵਿਚ ਗੋਤਾ ਲਾਉਣਾ ਇਸ਼ਨਾਨ ਹੈ।

**ਕਿਰਤ ਕਰਨਾ** : ਇਹ ਚਿੰਨ੍ਹਾਤਮਕ ਦਾਨ ਹੈ, ਜੋ ਗੁਰੂ ਗੋਬਿੰਦ ਸਿੰਘ ਦੇ ਪੰਥ ਨੂੰ ਮਿਹਨਤ-ਕਸ਼ਾਂ ਦੀ ਸਾਰੀ ਲੁਕਾਈ ਨਾਲ ਜੋੜਦਾ ਹੈ। ਗੁਰੂ ਪਾਸ ਕੋਈ ਅਮੀਰ ਨਹੀਂ। ਉਸ ਦੇ ਪੰਥ ਵਿਚ ਕੋਈ ਵਿਹਲੜ ਅਮੀਰ ਨਹੀਂ ਉਸ ਲਈ ਤਾਂ ਕੋਈ ਥਾਂ ਨਹੀਂ, ਸਾਰਿਆਂ ਨੂੰ ਕਿਰਤ ਕਰਨੀ ਪੈਂਦੀ ਹੈ, ਅੰਨ ਪੈਦਾ ਕਰਨ ਲਈ ਪਸੀਨਾ ਵੀਟਣਾ ਪੈਂਦਾ ਹੈ, ਲੋਹੇ, ਲੱਕੜੀ ਅਤੇ ਪੱਥਰ ਵਿਚੋਂ ਨਵੇਂ ਰੂਪ ਘੜਨੇ ਪੈਂਦੇ ਹਨ, ਕੰਮ ਕਰਨਾ, ਕਿਰਤ ਕਰਨੀ ਅਤੇ ਮਿਹਨਤ ਦੀ ਕਮਾਈ ਦਾ ਵੀ ਤਿਆਗ ਅਤੇ ਇਸ ਸੁਤੇ ਸਿੱਧ ਤਿਆਗ ਕਾਰਣ ਗੁਰੂ ਅਤੇ ਅੱਜ ਦੇ ਕਾਮਗਰਾਂ ਵਿਚਾਲੇ ਫ਼ਰਕ ਸਪੱਸ਼ਟ ਹੈ।

**ਵੰਡ ਛਕਣਾ** : ਕਿਰਤ ਕਮਾਈ ਦੀ ਇਕਸਾਰ ਵੰਡ। "ਉਹ ਰੋਟੀ ਨਾ ਖਾ, ਜੋ ਤੂੰ ਆਪਣੇ ਖ਼ਾਲਸਾ ਵੀਰ ਨੂੰ ਨਹੀਂ "ਵੰਡੀ"।

ਗੁਰੂ ਗੋਬਿੰਦ ਸਿੰਘ ਵਰਤਮਾਨ ਯੁਗ ਦੇ ਗੁਰੂ ਹਨ। ਉਹ ਅਵਤਾਰ ਹਨ, ਜਿਨ੍ਹਾਂ ਨੇ ਮਨੁੱਖੀ ਸਮਾਜ ਦੀ ਨਾਮ, ਦਾਨ, ਇਸ਼ਨਾਨ, ਕਿਰਤ ਕਰਨ, ਵੰਡ ਛਕਣ ਦੇ ਆਧਾਰ ਤੇ ਪੰਥ ਦੇ ਰੂਪ ਵਿਚ ਪੁਨਰ ਉਸਾਰੀ ਕੀਤੀ ਹੈ।

ਨਾਮ, ਮੁਕੰਮਲ ਅਤੇ ਸੰਪੂਰਨ ਤਿਆਗ, ਅਤੇ ਸਰੀਰ, ਮਨ ਅਤੇ ਰੂਹ ਦਾ ਅਸੀਮ ਵਿਚ ਇਸ਼ਨਾਨ। ਹਰੇਕ ਮਨੁੱਖ ਮਾਤਰ ਲਈ, ਕਿਰਤ ਕਰਨਾ, ਪੈਦਾ ਕਰਨਾ ਅਤੇ ਇਸ ਕਮਾਈ ਦਾ ਕਿਸੇ ਨਿਰਾਸ਼ਾਮਈ ਭਾਵਨਾ ਅਧੀਨ ਤਿਆਗ ਨਹੀਂ, ਸਗੋਂ ਦਿਲੋਂ ਵਜੋਂ ਇਸ ਕਮਾਈ ਨੂੰ ਆਪਣੇ ਖ਼ਾਲਸਾ ਭਰਾਵਾਂ ਵਿਚ ਵੰਡ ਦੇਣਾ, ਲਾਜ਼ਮੀ ਰੂਹਾਨੀ ਲੋੜ ਹੈ। ਜੇ ਪੰਜਾਬ ਦੇ ਸਿੱਖ ਸਾਨੂੰ ਗੁਰੂ ਗੋਬਿੰਦ ਸਿੰਘ ਦੇ ਮਹਾਨ ਨਿਰਮਲ ਪੰਥ ਦੀ ਮਾੜੀ ਜਿਹੀ ਯਾਦ ਦਿਵਾਉਂਦੇ ਹਨ ਤਾਂ ਇਹ ਕੀ ਵੱਡੀ ਗੱਲ ਹੈ, ਜਦੋਂ ਕਿ ਸਾਰਾ ਸੰਸਾਰ ਅੰਦਰੋਂ ਅੰਦਰੇ ਇਸ ਨੂੰ ਅਪਣਾਉਣ ਦੀ ਦਿਲੀ ਇੱਛਾ ਕਰ ਰਿਹਾ ਹੈ।

ਇਥੇ ਗੁਰੂ ਦਾ ਸਾਰੇ ਸੰਸਾਰ ਨੂੰ ਸੱਦਾ ਹੈਂ ਅਤੇ ਸਾਡੇ ਵਿਚੋਂ ਕੌਣ ਗੁਰੂ ਗੋਬਿੰਦ ਸਿੰਘ ਪ੍ਰਤਿ ਸਾਰੇ ਸੰਸਾਰ ਦੇ ਅਸਪੱਸ਼ਟ ਅਤੇ ਅਚੇਤ ਪਰ ਜ਼ੋਰਦਾਰ ਹੁੰਗਾਰੇ ਨੂੰ ਨਹੀਂ ਵੇਖਦਾ ? ਉਸ ਦੀ ਪ੍ਰਤਿਭਾ ਨੂੰ ਸਮਝਣ ਲਈ ਮਨੁੱਖ ਨੂੰ ਸਦੀਆਂ ਲਗਣਗੀਆਂ, ਜਦੋਂ ਉਹ ਗੁਰੂ ਸਾਹਿਬ ਦੇ ਰੂਹਾਨੀ ਪੰਥ ਨੂੰ ਪਾ ਲਵੇਗਾ।

ਯਕੀਨਨ ਭਾਰਤ ਦੇ ਗ਼ੁਲਾਮਾਂ ਨੇ ਉਸ ਨੂੰ ਅੱਜੇ ਤਕ ਨਾ ਹੀ ਸਮਝਿਆ ਅਤੇ ਨਾ ਹੀ ਉਸਦੀ ਪ੍ਰਤਿਭਾ ਨੂੰ ਸਮਝਣ ਦੇ ਯੋਗ ਹਨ। ਉਸ ਦੀ ਮਹਾਨ ਸ਼ਖ਼ਸੀਅਤ ਦਾ ਪਰਛਾਵਾਂ

ਬਹੁਤ ਦੂਰ ਸਦੀਆਂ ਤੋਂ ਪਰ੍ਹੇ ਤਕ ਪੈਂਦਾ ਹੈ ਅਤੇ ਭਾਰਤ ਦੇ ਅਖੌਤੀ ਮਹਾਨ ਵਿੱਦਵਾਨ, ਜਦੋਂ ਗੁਰੂ ਨੂੰ ਸਮਝਾਉਣ ਦਾ ਮਨ ਬਣਾਉਂਦੇ ਹਨ ਕੇਵਲ ਕੰਡਿਆਂ ਨਾਲ ਝਰੀਟੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਗੁਰੂ ਨਾਨਕ ਜਿੰਨਾ ਰੂਹਾਨੀਅਤ ਵਾਲਾ ਨਾ ਸਮਝ ਕੇ ਛੱਡ ਦਿੰਦੇ ਹਨ। ਇਸ ਤੋਂ ਉਨ੍ਹਾਂ ਦੁਆਲੇ ਪਸਰੇ ਹਨੇਰੇ ਦਾ ਹੀ ਅਨੁਭਵ ਹੁੰਦਾ ਹੈ, ਜੋ ਉਹ ਗੁਰੂ ਗੋਬਿੰਦ ਸਿੰਘ ਵਿਚ ਗੁਰੂ ਨਾਨਕ ਦੇ ਉੱਚੇ ਅਤੇ ਚਮਕਦੇ ਸਿਖਰ ਨੂੰ ਨਹੀਂ ਵੇਖ ਸਕਦੇ। ਯਕੀਨਨ ਉਹ ਧਾਰਮਿਕ ਵਿਚਾਰਧਾਰਾ ਦੀ ਕ੍ਰਾਂਤੀ ਦੇ ਸ਼ਹਿਨਸ਼ਾਹ ਨੂੰ ਨਹੀਂ ਸਮਝ ਸਕੇ। ਉਸ ਦੇ ਇਕ ਨਿਮਰਤਾ ਭਰੇ ਸ਼ਬਦ ਵਿਚ ਵੀ ਅਸੰਖਾਂ ਲਾਟਾਂ ਹਨ, ਜੋ ਬਿਜਲੀ ਵਾਂਗ ਅਸੰਖਾਂ ਸ਼ਮਸ਼ੀਰਾਂ ਹੋ ਟੁਟਦੀਆਂ ਹਨ, ਜੋ ਮਨੁੱਖੀ ਖ਼ੂਨ ਵਿਚ ਹਲੂਲ ਕਰ ਜਾਂਦੀਆਂ ਹਨ, ਨਾਮ ਜਿਸ ਦੇ ਜਪਣ ਨੇ ਕਿਰਤ ਕਰਦੇ ਮਨੁੱਖ ਦੀ ਪਿਆਰ, ਕਿਰਤ ਅਤੇ ਸੰਪੂਰਨ ਤਿਆਗ ਦੀ ਭਾਵਨਾ ਤੇ ਸੰਭਾਵੀ ਸਲਤਨਤ ਦੀ ਬੁਨਿਆਦ ਰੱਖਣੀ ਹੈ।

ਵਿਚਾਰਕਾਂ ਨੇ ਅਜੇ ਦਸ ਗੁਰੂ ਸਾਹਿਬਾਨ ਦੇ ਵਿਚਾਰਾਂ, ਜਿਨ੍ਹਾਂ ਨੂੰ ਪ੍ਰਗਟਾਉਣ ਲਈ ਵਰਤੀ ਗਈ ਬ੍ਰਾਹਮਣੀ ਭਾਸ਼ਾ ਕਾਰਣ ਅਤੇ ਵਿਰੋਧੀ ਬ੍ਰਾਹਮਣੀ ਮਾਹੌਲ, ਜੋ ਸਦਾ ਮਨੁੱਖ ਦੇ ਅਸਲੀ ਸਭਿਆਚਾਰਕ ਵਿਕਾਸ ਵਿਚ ਬਾਧਕ ਰਿਹਾ ਹੈ, ਦੀ ਮਹਾਨਤਾ ਨੂੰ ਸਮਝਣਾ ਹੈ।

ਗੁਰੂ ਸਾਹਿਬਾਂ ਦੀ ਪ੍ਰਤਿਭਾ ਆਪਣੇ ਕ੍ਰਾਂਤੀਕਾਰੀ ਵਿਚਾਰ, ਉਸ ਵਿਸ਼ੇਸ਼ ਦੇਸ਼ੀ ਭਾਸ਼ਾ ਵਿਚ, ਆਪਣੇ ਵਿਚਾਰਾਂ ਦਾ ਵਿਰੋਧ ਕਰਦੇ ਹੋਏ, ਪ੍ਰਗਟ ਕਰਦੀ ਹੈ ਅਤੇ ਆਪਣੇ ਵਿਚਾਰਾਂ ਦੇ ਮੱਥੇ ਤੇ ਪਈਆਂ ਪਰਸਪਰ ਕਟਦੀਆਂ ਲਕੀਰਾਂ ਅਤੇ ਵਿਚਾਰ ਮੰਡਲਾਂ ਨੂੰ ਆਪਣੇ ਜੀਵਨ ਅਤੇ ਕਾਰਨਾਮਿਆਂ ਦੇ ਅਨੁਕਰਣ ਵਿਚ ਅਤੇ ਪਿਆਰ ਅਤੇ ਸੰਪੂਰਨ ਤਿਆਗ ਦਾ, ਜੋ ਪੰਥ ਉਨ੍ਹਾਂ ਸਾਜਿਆ, ਨੂੰ ਪੜ੍ਹਣ ਲਈ ਪਾਠਕ ਤੇ ਛੱਡ ਦਿੰਦੀ ਹੈ। ਮੇਰਾ ਇਹ ਵਿਸ਼ਵਾਸ ਹੈ ਕਿ ਇਕ ਰਾਤ ਵਿਚ ਅਤੇ ਇਕ ਦਿਨ ਵਿਚ ਜਦੋਂ ਗੁਰੂ ਸਾਹਿਬ ਦੇ ਵਿਚਾਰ, ਜੋ ਕਿ ਧਰਮ ਅਤੇ ਜੀਵਨ ਜਾਚ ਸੰਬੰਧੀ ਪੂਰਬੀ ਵਿਚਾਰਾਂ ਵਿਚ ਮੁਕੰਮਲ ਕ੍ਰਾਂਤੀ ਹਨ, ਵੇਖੇ ਜਾਣ ਅਤੇ ਜੇ ਇਹ ਸੰਪੂਰਨ ਸਾਦਗੀ ਨਾਲ ਅਤੇ ਸੁਯੋਗ ਭਾਸ਼ਾ ਵਿਚ ਬਿਆਨ ਕੀਤੇ ਜਾਣ ਤਾਂ ਦਸਾਂ ਗੁਰੂ ਸਾਹਿਬਾਂ ਦੀ ਚੇਤਨਤਾ ਸਾਰੇ ਮਨੁੱਖੀ ਸਭਿਆਚਾਰ ਤੇ ਛਾ ਜਾਵੇਗੀ। ਉਨ੍ਹਾਂ ਦੀ ਵਡਿਆਈ ਦੀ ਸਾਖੀ ਮਨੁੱਖ ਦੀ ਬਹੁ-ਪੱਖੀ ਉੱਨਤੀ ਦੀਆਂ ਕਈ ਸਦੀਆਂ ਨੇ ਭਰਨੀ ਹੈ। ਮੈਂ ਇਨਾਂ ਵਿਚਾਰਾਂ ਦੀ ਕ੍ਰਾਂਤੀਕਾਰੀ ਭਾਵਨਾ ਬਾਰੇ ਕਿਤੇ ਹੋਰ ਵਿਚਾਰ ਕਰਾਂਗਾ। ਪਰ ਮੈਂ ਇਥੇ ਕਹਿ ਦੇਣਾ ਚਾਹੁੰਦਾ ਹਾਂ ਕਿ ਗੁਰੂ ਸਾਹਿਬਾਂ ਦਾ ਧਰਮ, ਨਿਰਸੰਦੇਹ ਕੁਦਰਤ ਅਤੇ ਰੂਹ ਦਾ ਧਰਮ ਹੈ। ਇਹ ਬ੍ਰਾਹਮਣਾਂ ਦੇ ਅਧਿਆਤਮਿਕ ਅਤੇ ਦਾਰਸ਼ਨਿਕ ਬਕੜਵਾਦ ਤੋਂ ਬਿਲਕੁਲ ਵੱਖਰਾ ਹੈ। ਅੰਤਮ ਦਿਮਾਗ਼ੀ ਧਾਰਣਾਵਾਂ, ਜਿਹਾ ਕਿ ਬ੍ਰਾਹਮਣੀ ਦਾਰਸ਼ਨਿਕ ਅਨੁਮਾਨਾਂ ਰਾਹੀਂ ਪੇਸ਼ ਕੀਤੀਆਂ ਜਾਂਦੀਆਂ ਹਨ, ਦੁਆਰਾ ਘੜੀ ਹਕੀਕਤ ਨਾਲ ਇਸ ਦਾ ਕੋਈ ਸੰਬੰਧ ਨਹੀਂ। ਇਹ ਧਾਰਣਾਵਾਂ ਮਰ ਚੁੱਕੀਆਂ ਹਨ। ਗੁਰੂ ਸਾਹਿਬਾਂ ਦਾ ਮਜ਼੍ਹਬ ਸੰਖੇਪ ਵਿਚ, ਜੀਵਨ ਜਾਚ, ਅਗੰਮੀ ਜੋਤ ਨੂੰ ਜਗਦੇ ਰੱਖਣ ਦਾ ਹੈ। ਇਹ ਅਧਿਆਤਮਿਕ ਜਾਂ ਧਰਮ ਸ਼ਾਸਤਰਾਂ ਅਨੁਸਾਰ ਹੋਣ ਦੀ ਬਜਾਏ ਵਧੇਰੇ ਕਲਾਮਈ ਹੈ ਅਤੇ ਇਹ ਕਿਰਤ, ਕਾਰੀਗਰੀ ਮਨੁੱਖ, ਕੁਦਰਤ ਅਤੇ ਉਨ੍ਹਾਂ ਦੀ ਘਾੜਤ ਵਿਚਲੇ ਹੁਸਨ ਦੀ ਪ੍ਰਸੰਸਾ ਨਾਲ ਭਰਪੂਰ ਹੈ। ਇਸ ਵਿਚ ਅਸੀਮ ਖ਼ੁਸ਼ੀ ਹੈ ਅਤੇ ਅਸੀਮ ਗ਼ਮ ਵੀ ਹਨ। ਗੁਰੂ ਪ੍ਰਣਾਲੀ ਵਿਚ ਖ਼ੁਸ਼ੀ ਜੀਵਨ ਦੇ ਗ਼ਮਾਂ ਦੇ ਰੁੱਖ ਤੇ ਖਿੜਿਆ ਫੁੱਲ ਹੈ। ਜਿਨ੍ਹਾਂ

ਨੂੰ ਜੀਵਨ ਵਿਚ ਗ਼ਮ ਦਾ ਇਹਸਾਸ ਪ੍ਰਾਪਤ ਨਹੀਂ ਹੋਇਆ, ਉਨ੍ਹਾਂ ਲਈ ਨਿਰੀ ਖ਼ੁਸ਼ੀ ਹੌਕੇ ਭਰੀ, ਧੋਖਾ ਅਤੇ ਟਹਿਣੀਓਂ ਟੁਟੇ ਫੁੱਲ ਦੇ ਮੁਰਝਾਉਣ ਸਮੇਂ ਦੇ ਰੰਗਾਂ ਵਾਂਗ ਤਤਵਹੀਣ ਹੈ।

ਗੁਰੂ ਗੋਬਿੰਦ ਸਿੰਘ ਦਾ ਖ਼ਾਲਸਾ ਪੰਥ ਇਕ ਅਜਿਹਾ ਸੰਘ ਹੈ ਜਿਸ ਵਿਚ ਇਸਤਰੀਆਂ ਖੁਲ੍ਹਾ ਅਤੇ ਬਰਾਬਰ ਦਾ ਭਾਗ ਲੈਂਦੀਆਂ ਹਨ। ਪੂਰਬ ਦੇ ਇਤਿਹਾਸ ਵਿਚ ਪਹਿਲੀ ਵਾਰੀ ਇਸਤਰੀ ਨੂੰ ਮਰਦਾਂ ਦੇ ਬਰਾਬਰ ਦਾ ਹੱਕ ਮਿਲਿਆ ਹੈ। ਗੁਰੂ ਸਾਹਿਬਾਂ ਵੱਲੋਂ ਰਚੇ ਗਏ ਸਿੱਖ ਸਾਹਿਤ ਵਿਚ ਸਿੱਖਣਾ ਸ਼ਬਦ ਕਿਤੇ ਨਹੀਂ ਮਿਲਦਾ। ਅਨੁਯਾਈ ਜਾਂ ਸਿੱਖ ਲਿੰਗ-ਰਹਿਤ ਨਾਂਵ ਹੈ। ਇਹ ਨਾਮਕਰਣ ਸਭ ਨੂੰ ਦਿੱਤਾ ਜਾਂਦਾ ਹੈ, ਜੋ ਸੰਗਤ ਵਿਚ ਆਉਂਦਾ ਹੈ । ਮੈਂ ਸ਼ਰਮਿੰਦਾ ਹਾਂ ਕਿ ਹਿੰਦੂ ਜਾਏ ਸਿੱਖਾਂ ਦੇ ਪੁਰਾਣੇ ਸਮਾਜਿਕ ਰੁਝਾਨ ਕਾਰਣ ਸਿੱਖਣੀ ਜਾਂ ਸਿੰਘਣੀ ਦੇ ਸ਼ਬਦ ਸ਼ਾਮਲ ਕਰ ਦਿੱਤੇ ਗਏ ਹਨ।

ਬੁੱਧ ਨੇ ਆਪਣੇ ਨੇਕ ਅਤੇ ਪਿਆਰੇ ਚੇਲੇ ਆਨੰਦ ਦੇ ਜ਼ੋਰ ਦੇਣ ਤੇ ਨਨਾਂ ਦੀ ਪ੍ਰਣਾਲੀ ਚਲਾਈ। ਅਤੇ ਈਸਾ ਮਸੀਹ ਦੇ ਦੁਆਲੇ ਇਕੱਠੇ ਹੋਏ ਬਹੁਤ ਸਾਰੇ ਪੈਰੋਕਾਰਾਂ ਵਿਚ ਮਹਾਨ ਪੈਰੋਕਾਰ ਫ਼ਲਸਤੀਨ ਦੀਆਂ ਇਸਤਰੀਆਂ ਹਨ। ਪਰ ਇਥੇ ਤਾਂ ਪਿਆਰ ਦੇ ਸੇਵਕਾਂ, ਮਰਦਾਂ ਅਤੇ ਇਸਤਰੀਆਂ ਲਈ ਸਿੱਖੀ ਅਤੇ ਪਿਆਰ ਦੇ ਬਰਾਬਰ ਦੇ ਅਧਿਕਾਰਾਂ ਤੇ ਸਮਾਜ ਦੀ ਪੁਨਰ-ਉਸਾਰੀ ਕੀਤੀ ਗਈ ਹੈ। ਗੁਰੂ ਸਾਹਿਬਾਂ ਦਾ ਆਦਰਸ਼ ਲਾਸਾਨੀ ਅਤੇ ਕ੍ਰਾਂਤੀਕਾਰੀ ਹੈ ।

ਆਓ, ਫਿਰ ਉਹ ਪੰਜਾਬ ਦੇ ਸਿੱਖ ਨੌਜਵਾਨੋਂ, ਅਤੇ ਉਸ ਦੇ ਨਾਮ ਤੇ ਸਭ ਕੁਝ ਤਿਆਗ ਕੇ, ਗੁਰੂ ਦਾ ਝੰਡਾ ਬੁਲੰਦ ਅਤੇ ਝੂਲਦਾ ਰੱਖੋ। ਆਓ ਗੁਰੂ ਗੋਬਿੰਦ ਸਿੰਘ ਦੇ ਖ਼ਾਲਸੇ ਬਣੀਏ ਅਤੇ ਇਸ ਜੀਵਨ ਰੂਪੀ ਜੰਗਲ ਦੇ ਕੱਖ-ਕਾਣ ਵਰਗੇ ਅਖਾਉਤੀ ਅਵਤਾਰਾਂ ਤੇ ਫ਼ਿਰਕਿਆਂ, ਸਭਾਵਾਂ ਜਾਂ ਕਲੱਬਾਂ ਦੀ ਹੋ ਰਹੀ ਖੁੰਭਾਂ ਵਰਗੀ ਉਤਪੱਤੀ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਈਏ। ਸਾਡੇ ਤੋਂ ਪਹਿਲਾਂ ਹੋਏ ਖ਼ਾਲਸੇ ਮੌਤੋਂ ਪਰ੍ਹੇ ਰਹਿੰਦੇ ਹਨ। ਉਹ ਸਾਡੀ ਮਦਦ ਲਈ ਸਾਡੇ ਪਾਸ ਆਉਂਦੇ ਹਨ, ਜੇ ਅਸੀਂ ਆਪਣਾ ਰੁਖ਼ ਉਨ੍ਹਾਂ ਵੱਲ ਕਰੀਏ ਅਤੇ ਇਮਦਾਦ ਮੰਗੀਏ। ਅਸੀਂ ਅਣਗਿਣਤ ਹਾਂ ਜੇ ਅਸੀਂ ਆਪਣੀ ਰੂਹ ਵਿਚ ਜਾਗੀਏ ਅਤੇ ਬਦੇਹੀ ਹੋ ਜਾਈਏ। ਸਰੀਰ ਨੂੰ ਕੇਵਲ ਵਾਹਨ ਵਾਂਗ ਰਖੀਏ ਜਿਵੇਂ ਕਿ ਇਸ ਸੰਘ ਦੇ ਮਹਾਨ ਸੰਗੀ, ਈਸਾ ਨੇ ਆਪਣੇ ਸਰੀਰ ਬਾਰੇ ਕਿਹਾ ਹੈ ਕਿ ਇਹ ਤਾਂ ਕੇਵਲ 'ਪਿਤਾ ਦੀ ਰੂਹ' ਦੀ ਵਾਹਨ ਤੋਂ ਛੁਟ ਕੁਝ ਵੀ ਨਹੀਂ।

## 14. ਪਰਉਪਕਾਰੀ ਅਤੇ ਕਿਰਤੀ

ਇਹ ਪਰਉਪਕਾਰੀ ਦਾ ਸ਼ਹਿਰ ਸੀ। ਉਸ ਨੇ ਗ਼ਰੀਬਾਂ ਲਈ ਬਿਲਡਿੰਗਾਂ ਬਣਵਾਈਆਂ ਹੋਈਆਂ ਸਨ। ਗ਼ਰੀਬ ਬਹੁਗਿਣਤੀ ਵਿਚ ਆਉਂਦੇ। ਉਨ੍ਹਾਂ ਨੂੰ ਦੋਹਾਂ ਵੇਲਿਆਂ ਦਾ ਖਾਣਾ ਅਤੇ ਚਿੱਟੇ ਦੁੱਧ ਬਸਤਰ ਮਿਲਦੇ। ਪਰ ਉਹ ਗਰੀਬ ਹੀ ਰਹਿੰਦੇ। ਆਪਸ ਵਿਚ ਲੜਦੇ ਝਗੜਦੇ। ਇਕ ਦੂਜੇ ਦੇ ਕਪੜੇ ਚੁਰਾਉਂਦੇ। ਆਪਸ ਵਿਚ ਲੜਦੇ ਤੇ ਇਕ ਦੂਜੇ ਨੂੰ ਗਾਲੀਆਂ ਦਿੰਦੇ। ਉਨ੍ਹਾਂ ਨੂੰ ਕੋਈ ਸ਼ਾਂਤੀ ਨਹੀਂ ਸੀ। ਉਹ ਅਜੇ ਵੀ ਪੀੜਤ ਸਨ, ਉਹ ਰੋਂਦੇ ਕਰਲਾਉਂਦੇ ਅਤੇ ਦੁਖੀ ਰਹਿੰਦੇ।

ਜਿਸ ਸ਼ਹਿਰ ਵਿਚ ਉਹ ਰਹਿੰਦਾ ਸੀ ਉਥੇ ਵੀਹ ਹਜ਼ਾਰ ਗ਼ਰੀਬ ਸਨ, ਪਰ ਉਹ ਆਪਣੀਆਂ ਹਵੇਲੀਆਂ ਵਿਚ ਕੇਵਲ ਪੰਜ ਸੌ ਨੂੰ ਥਾਂ ਦੇ ਸਕਦਾ ਸੀ। ਉਸ ਦਾ ਖ਼ਿਆਲ ਸੀ ਕਿ ਉਸ ਬਹੁਤ ਸਾਰੇ ਅਭਾਗੇ ਗ਼ਰੀਬਾਂ ਨੂੰ ਰੋਟੀ ਕਪੜਾ ਦੇ ਕੇ ਨੇਕੀ ਦਾ ਕੰਮ ਕਰ ਰਿਹਾ ਸੀ। ਉਸ ਨੇ ਗ਼ਰੀਬਾਂ ਨੂੰ ਪੜ੍ਹਾਉਣ ਲਈ ਸਕੂਲ ਖੋਲ੍ਹੇ। ਉਨ੍ਹਾਂ ਵਿਚ ਮੁਫ਼ਤ ਵਿਦਿਆ ਦਾ ਪ੍ਰਬੰਧ ਸੀ। ਉਥੇ ਪੁਸਤਕਾਂ, ਲਿਖਣ ਸਮੱਗਰੀ ਅਤੇ ਮੁਫ਼ਤ ਖਾਣੇ ਤੇ ਰਿਹਾਇਸ਼ ਦਾ ਪ੍ਰਬੰਧ ਸੀ। ਇਸ ਨੇਕੀ ਦਾ ਬਦਲਾ ਵੀ ਮਹਾਨ ਸੀ, ਜਦੋਂ ਉਹ ਆਪਣੇ ਸਕੂਲ ਵਿਚ ਫੁੱਲਾਂ ਵਾਂਗ ਖਿੜੇ ਹਜ਼ਾਰਾਂ ਜਵਾਨ ਚਿਹਰੇ ਵੇਖਦਾ। ਅਤੇ ਉਹ ਕਿਵੇਂ ਉਸਨੂੰ ਆਪਣਾ ਪਿਤਾ ! ਕਹਿੰਦੇ। ਅਤੇ ਉਸ ਦੇ ਇਨ੍ਹਾਂ ਪੁੰਨ ਧਰਮ ਦੇ ਕਾਰਜਾਂ ਦੁਆਲੇ ਵਡਿਆਈ ਦਾ ਜਲੌ ਸੀ। ਪਰ ਉਸਦੇ ਸਕੂਲ ਤੋਂ ਗ੍ਰੈਜੂਏਟ ਬਣ ਕੇ ਨਿਕਲੇ ਵਿਦਿਆਰਥੀ ਆਪਣੇ ਵਿਚਾਰਾਂ ਅਤੇ ਨਜ਼ਰੀਏ ਦੇ ਪੱਖੋਂ ਅਜੇ ਵੀ ਗ਼ਰੀਬ ਹੀ ਸਨ ਅਤੇ ਉਹ ਸੋਚਦਾ ਸੀ ਕਿ ਆਪਣੇ ਸ਼ਹਿਰ ਦੇ ਇੰਨੇ ਗ਼ਰੀਬ ਬੱਚਿਆਂ ਦੀ ਵਿਦਿਆ ਦਾ ਪ੍ਰਬੰਧ ਕਿੰਨਾ ਵੱਡਾ ਨੇਕੀ ਦਾ ਕੰਮ ਸੀ।

ਉਸ ਦੇ ਦਾਨ ਪੁੰਨ ਦੇ ਕਈ ਕਾਰਜ, ਜੋ ਉਸ ਦਾ ਸੱਜਾ ਹੱਥ ਕਰਦਾ ਪਰ ਉਸ ਦੇ ਖੱਬੇ ਹੱਥ ਨੂੰ, ਉਸ ਦਾ ਇਲਮ ਤਕ ਨਾ ਹੁੰਦਾ ਅਤੇ ਜਿਥੇ ਵੀ ਜਾਂਦਾ, ਸ਼ਹਿਰ ਦੇ ਲੋਕਾਂ ਪਾਸ ਉਸ ਲਈ ਸ਼ਲਾਘਾ ਹੀ ਸ਼ਲਾਘਾ ਹੁੰਦੀ। ਉਸੇ ਸ਼ਹਿਰ ਵਿਚ ਇਕ ਗੁਮਨਾਮ ਮਜ਼ਦੂਰ ਵੀ ਵਸਦਾ ਸੀ। ਅਸੀਂ ਉਸ ਨੂੰ 'ਕਿਰਤੀ' ਕਹਿ ਲੈਂਦੇ ਹਾਂ। ਉਹ ਰੋਜ਼ੀ ਕਮਾਉਣ ਲਈ ਮਿਹਨਤ ਮਜ਼ਦੂਰੀ ਅਤੇ ਖ਼ੂਨ ਪਸੀਨਾਂ ਇਕ ਕਰਦਾ। ਉਹ ਜੀਵਨ ਦੇ ਭੌਤਿਕ ਸਾਧਨਾਂ ਤੋਂ ਗ਼ਰੀਬ ਸੀ ਪਰ ਆਪਣੇ ਜੀਵਨ ਪੱਖ ਤੋਂ ਅਮੀਰ ਸੀ। ਕੋਈ ਉਸਨੂੰ ਜਾਣਦਾ ਨਹੀਂ ਸੀ। ਗ਼ਰੀਬ ਤਕ ਵੀ ਉਸ ਨੂੰ ਨਹੀਂ ਸਨ ਜਾਣਦੇ। ਇਸ ਪਰਉਪਕਾਰੀ ਦੇ ਸ਼ਹਿਰ ਦੀਆਂ ਕੰਧਾਂ ਅੰਦਰ ਉਸ ਪੰਜਾਹ ਸਾਲ ਇਕ ਮਿੱਟੀ ਦੀ ਕੁਲੀ ਵਿਚ ਗੁਜ਼ਾਰ ਦਿੱਤੇ। ਪਰ ਉਸ ਨੇ ਆਪਣੇ ਵਿਚ ਅਤੇ ਘੁੱਘੀ ਜਾਂ ਕਿਸੇ ਪੰਛੀ ਵਿਚ, ਜੋ ਕੋਈ ਇਕ ਛੋਟਾ ਜਿਹਾ ਦਾਨਾ ਚੁਗਣ ਲਈ ਹਰ ਰੋਜ਼ ਕਈ ਮੀਲਾਂ ਤਕ ਉੱਡਦੇ ਸਨ, ਕੋਈ ਫ਼ਰਕ ਨਹੀਂ ਸੀ ਸਮਝਦਾ। ਉਹ ਇਹ ਕਦੇ ਵੀ ਨਹੀਂ ਸੀ ਸੋਚ ਸਕਦਾ

ਕਿ ਬੈਲ ਜਾਂ ਘੋੜੇ ਵਿਚ, ਜੋ ਕੇਵਲ ਇਕ ਡੰਗ ਦੇ ਚਾਰੇ ਲਈ ਸਾਰਾ ਦਿਨ ਕਰੜੀ ਘਾਲਣਾ ਘਾਲਦਾ ਹੈ, ਕੋਈ ਬੁਨਿਆਦੀ ਫ਼ਰਕ ਹੈ। ਉਹ ਬਹਿ ਕੇ ਘੋੜੇ ਨੂੰ ਘਾਹ ਖਾਂਦਿਆਂ ਵੇਖਦਾ ਅਤੇ ਉਸ ਦਾ ਆਪਣੀ ਰੋਟੀ ਅਤੇ ਆਲੂਆਂ ਨੂੰ ਚਬਾ ਚਬਾ ਕੇ ਖਾਣ ਨਾਲ ਟਾਕਰਾ ਕਰਦਾ। ਉਸ ਨੂੰ ਜੀਵਨ ਦੇ ਦੁੱਖਾਂ ਦਾ ਪੂਰਾ ਇਹਸਾਸ ਸੀ। ਪਰ ਉਹ ਕੇਵਲ ਆਪਣੇ ਨੇਤਰ ਉਤਾਂਹ ਚੁੱਕਦਾ ਅਤੇ ਉਨ੍ਹਾਂ ਵਿਚੋਂ ਅਣਡਿੱਠਾ ਨੀਰ ਵਹਿ ਤੁਰਦਾ। ਕਈ ਵਾਰੀ ਉਹ ਨੀਰ ਰੁਲ ਜਾਂਦਾ ਅਤੇ ਕੁਝ ਕੁ ਵਾਰੀ ਚੁਪ-ਚਪੀਤਾ ਉਸੇ ਕੁਰਤੇ ਤੇ ਆ ਡਿਗਦਾ।

ਇਕ ਵਾਰੀ ਅੱਧੀ ਰਾਤ ਨੂੰ ਤਾਰਿਆਂ ਦੀ ਛਾਵੇਂ ਉਸ ਆਪਣੇ ਨੇਤਰ ਉਤਾਂਹ ਚੁੱਕੇ ਅਤੇ ਅਰਦਾਸ ਕੀਤੀ, "ਰੱਬਾ, ਇਹ ਸੰਸਾਰ ਕਿੰਨਾ ਦੁੱਖੀ ਹੈ। ਇਸ ਵਿਚ ਭੁੱਖੇ ਲੋਕ ਅਤੇ ਨੰਗੇ ਬੱਚੇ ਹਨ। ਕਈ ਛੁਟੜਾਂ ਹਨ, ਜਿਨ੍ਹਾਂ ਦੀ ਕਿਸੇ ਨੂੰ ਪਰਵਾਹ ਨਹੀਂ। ਇਹ ਹੰਝੂਆਂ ਦੀ ਵਾਦੀ ਦੁੱਖਾਂ ਦਾ ਘਰ ਹੈ। ਕਈ ਅਮੀਰਾਂ ਦਾ ਫੋਕਾ ਹਾਸਾ ਮੇਰੇ ਕੰਨਾਂ ਵਿਚ ਵਿਧਵਾ ਇਸਤਰੀਆਂ ਅਤੇ ਯਤੀਮਾਂ ਦੇ ਰੋਣ ਨਾਲੋਂ ਵੀ ਕਿਤੇ ਤੀਖਣ ਤੇ ਤਰਸਯੋਗ ਲਗਦਾ ਹੈ। ਲੋਕ ਰੋਟੀ ਦੀ ਭੁੱਖ ਹੱਥੋਂ ਸੜਕਾਂ ਦੇ ਕੰਢੇ ਸਰੀਰ ਤਿਆਗ ਦਿੰਦੇ ਹਨ। ਕੀੜੀਆਂ ਵਿਚਾਰੀਆਂ ਬਾਰਸ਼ ਦੇ ਦਿਨਾਂ ਲਈ ਅੰਨ ਜੋੜਦੀਆਂ, ਹਜ਼ਾਰਾਂ ਹੀ ਜੀਵਨ ਪੱਥ ਦੇ ਲਾਪਰਵਾਹ ਰਾਹੀਆਂ ਦੇ ਪੈਰਾਂ ਥੱਲੇ ਕੁਚਲੀਆਂ ਜਾਂਦੀਆਂ ਹਨ ਅਤੇ ਮੈਂ ਗ਼ਰੀਬ ਵਿਸ਼ਵ-ਵਿਆਪੀ ਦੁੱਖ ਨੂੰ ਦੂਰ ਕਰਨ ਤੋਂ ਪੂਰੀ ਤਰ੍ਹਾਂ ਅਸਮਰੱਥ ਹਾਂ।" ਉਸ ਕਈ ਰਾਤਾਂ ਇਸੇ ਤਰ੍ਹਾਂ ਲੰਘਾਈਆਂ। ਉਹ ਮੁੜ ਰੋਇਆ ਅਤੇ ਸੌਂ ਗਿਆ। ਉਸ ਰਾਤ ਚਮਕਦਾਰ ਪੁਸ਼ਾਕ ਪਾਈ, ਚੰਨ ਵਰਗੇ ਮੁਖ ਮੰਡਲ ਵਾਲਾ ਇਕ ਫ਼ਰਿਸ਼ਤਾ ਆਇਆ। ਉਸ ਦੀ ਹੋਂਦ ਦੀ, ਪਿਆਰੀ ਪਿਆਰੀ ਮੱਧਮ ਰੋਸ਼ਨੀ ਉਸ ਦੀਆਂ ਪਲਕਾਂ ਤੇ ਪਈ ਅਤੇ ਸੁੱਤੇ ਹੋਏ ਦੀ ਜਾਗ ਖੁਲ੍ਹ ਗਈ।

ਮਨੁੱਖਤਾ ਦੇ ਦਰਦ ਦੇ ਇਹਸਾਸ ਨਾਲ ਭਰੇ ਉਹ ਮਨੁੱਖ ! ਤੇਰੇ ਅਰਦਾਸ ਸੁਣ ਕੇ ਮੈਨੂੰ ਰੱਬ ਨੇ ਭੇਜਿਆ ਹੈ। ਤੇਰੀ ਪੁਕਾਰ ਨੇ ਦੁਰਗਾਹ ਨੂੰ ਹਿਲਾ ਦਿੱਤਾ ਹੈ। ਉੱਥੇ ਅਸਾਂ ਵੇਖਿਆ ਜਿਵੇਂ ਕਿ ਹਜ਼ਾਰਾਂ ਤਲਵਾਰਾਂ ਤੈਨੂੰ ਕੋਹ ਰਹੀਆਂ ਹਨ ਅਤੇ ਹਰ ਰੋਜ਼ ਤੇਰਾ ਲਹੂ ਵੀਟਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਕਈ ਸਾਲ ਬੀਤ ਗਏ ਹਨ।

"ਮਿਹਰ ! ਮਿਹਰ ! ਮੇਰੇ ਮਾਲਕ ਦਾ ਕੀ ਹੁਕਮ ਹੈ ?"

"ਉਹ ਮਨੁੱਖ ! ਤੈਨੂੰ ਪਤਾ ਨਹੀਂ ਕਿ ਨੇਕੀ ਕਰਨਾ ਬਹੁਤ ਔਖਾ ਕੰਮ ਹੈ ਅਤੇ ਤੂੰ ਨੇਕੀ ਕਰਨਾ ਲੋਚਦਾ ਰਿਹਾ ਹੈਂ ?"

"ਠਹਿਰੋ !" ਫ਼ਰਿਸ਼ਤੇ ਨੇ ਕਿਹਾ ਅਤੇ ਉਸ ਅੰਦਰੂਨੀ ਸਵਰਗ ਵਿਚ ਪੈਗ਼ੰਬਰ ਦੀ ਦੈਵੀ ਮੂਰਤੀ ਪ੍ਰਗਟ ਹੋ ਗਈ ਅਤੇ ਚੁਪ-ਬੋਲਾਂ ਰਾਹੀਂ, ਪੈਗ਼ੰਬਰ ਨੇ ਉਸ ਨੂੰ ਆਪਣੀਆਂ ਪੁੜਪੁੜੀਆਂ ਵਿਚ ਠੁੱਕੇ ਕਿੱਲਾਂ ਦੇ ਨਿਸ਼ਾਨ ਵਿਖਾਏ ਅਤੇ ਉਸ ਪਿਛੋਂ ਛੇਤੀ ਹੀ ਉਹ ਮੂਰਤੀ ਅਲੋਪ ਹੋ ਗਈ।

"ਓਹ ਮਨੁੱਖ ! ਕੀ ਤੂੰ ਪੈਗ਼ੰਬਰ ਦੀਆਂ ਪੁੜਪੁੜੀਆਂ ਵਿਚ ਠੁੱਕੇ ਕਿੱਲ ਵੇਖੇ ਹਨ ?"

"ਹਾਂ, ਪਰ ਮੈਂ ਇਹ ਨਹੀਂ ਸਮਝਿਆ, ਉਨ੍ਹਾਂ ਕੀ ਕਿਹਾ ਹੈ।" ਫ਼ਰਿਸ਼ਤੇ ਦਸਿਆ ਕਿ "ਜੋ ਮੁਰਦੇ ਜਿਵਾਉਂਦਾ ਹੈ, ਕੋੜ੍ਹੀਆਂ ਨੂੰ ਵੱਲ ਕਰਦਾ ਹੈ, ਗੁਨਾਹਗਾਰਾਂ ਨੂੰ ਬਖ਼ਸ਼ਦਾ ਹੈ, ਉਸ ਦੇ ਬਦਲੇ ਆਪ ਦੁੱਖ ਉਠਾਉਂਦਾ ਹੈ। ਬਦਲੇ ਵਿਚ ਤੋਲ ਕੇ ਜੀਵਨ-ਤੱਤ ਦਿੱਤੀਆਂ ਹੀ

ਅਜਿਹੀਆਂ ਕਰਾਮਾਤਾਂ ਕੀਤੀਆਂ ਜਾ ਸਕਦੀਆਂ ਹਨ।"

"ਪਰ ਜਿਸ ਪਾਸ ਜੀਵਨ-ਤੱਤ ਹੀ ਨਹੀਂ, ਉਹ ਕੀ ਕਰ ਸਕਦਾ ਹੈ।"

ਇਸ ਧਰਤੀ ਤੇ ਤਾਂ ਜੀਵਨ-ਤੱਤ ਕਿਸੇ ਪਾਸ ਨਹੀਂ।

ਇਸ ਰਾਸ ਦਾ ਮੂਲ ਆਧਾਰ ਇਥੇ ਹੀ ਹੈ, ਪਰ ਜੀਵਨ ਦਾ ਸਾਰ ਜਾਂ ਤੱਤ ਉੱਥੇ ਜਾ ਇਕੱਠਾ ਹੁੰਦਾ ਹੈ, ਜਿੱਥੋਂ ਮੈਂ ਆਇਆ ਹਾਂ। ਉੱਥੋਂ ਹੀ ਇਹ ਤੱਤ ਵਗਦਾ ਹੈ ਅਤੇ ਇਸ ਧਰਤੀ ਤੇ ਕਿਸੇ ਵਿਰਲੇ ਪ੍ਰਤਿਭਾਸ਼ਾਲੀ ਦੇ ਹਿਰਦੇ ਵਿਚ ਆ ਟਿਕਦਾ ਹੈ।

"ਇਸ ਧਰਤੀ ਦੇ ਲੋਕ ਉਸ ਨੂੰ ਕਿਵੇਂ ਪ੍ਰਾਪਤ ਕਰਦੇ ਹਨ ?"

"ਇਹ ਉਨ੍ਹਾਂ ਨੂੰ ਦਿੱਤਾ ਜਾਂਦਾ ਹੈ, ਜਿਨ੍ਹਾਂ ਨੂੰ ਰੂਹਾਂ ਨੂੰ ਵੱਲ ਕਰਨ ਦਾ ਇਖ਼ਤਿਆਰ ਦਿੱਤਾ ਗਿਆ ਹੈ।"

"ਅਤੇ ਸਰੀਰਾਂ ਨੂੰ ?"

"ਜਦੋਂ ਰੂਹਾਂ ਵੱਲ ਹੋ ਜਾਂਦੀਆਂ ਹਨ ਤਾਂ ਸਰੀਰਾਂ ਦੀ ਵਾਰੀ ਆਉਂਦੀ ਹੈ।"

ਜਦੋਂ ਈਸਾ-ਮਸੀਹ ਧਰਤੀ ਤੇ ਸੀ, ਉਸ ਰੂਹਾਂ ਨੂੰ ਜਗਾਇਆ। ਉਹ ਆਤਮਿਕ ਤੌਰ ਤੇ ਮੁਰਦਾ ਹੀ ਹਨ, ਜੋ ਉਠ ਖਲੋਂਦੇ ਹਨ, ਜੋ ਦੈਵੀ ਮਿਹਰ ਪ੍ਰਾਪਤ ਕਰਦੇ ਹਨ। ਮੁਰਦਿਆਂ ਨੂੰ ਉਠਾਉਣਾ, ਈਸਾ-ਮਸੀਹ ਦੇ ਜੀਵਨ ਦਾ ਕੋਈ ਆਦਰਸ਼ ਨਹੀਂ। ਉਸ ਦਾ ਕੰਮ ਤਾਂ ਰੂਹਾਂ ਨੂੰ ਸੁਰਜੀਤ ਕਰਨਾ ਸੀ, ਸਰੀਰ ਤਾਂ ਆਪਣੇ ਆਪ ਮਗਰ ਉਠ ਖਲੋਂਦੇ ਹਨ, ਜਿਵੇਂ ਮਨੁੱਖ ਪਿਛੇ ਉਸ ਦਾ ਪਰਛਾਵਾਂ।

"ਪਰ ਇਹ ਇਖ਼ਤਿਆਰ ਕਿਨ੍ਹਾਂ ਨੂੰ ਦਿੱਤਾ ਜਾਂਦਾ ਹੈ ?"

"ਕੇਵਲ ਉਨ੍ਹਾਂ ਨੂੰ ਜੋ ਦਰਖ਼ਤਾਂ ਵਾਂਗ ਸਿੱਧੇ ਕੁਰਬਾਨੀ ਅਤੇ ਆਤਮ-ਸਮਰਪਣ ਦੀ ਟੀਸੀ ਵੱਲ ਨੂੰ ਉਠਦੇ ਹਨ-ਇਕ ਨਿਰਜਿੰਦ ਮਕਾਨਕੀ ਢੰਗ ਨਾਲ ਨਹੀਂ, ਸਗੋਂ ਸਮਰਪਣ, ਜੋ ਤੁਰੰਤ ਅਤੇ ਸੰਪੂਰਨ ਹੈ, ਜੋ ਸੰਸਾਰ ਦੇ ਮਹਾਨ ਬ੍ਰਹਿਮੰਡੀ ਪਸਾਰੇ ਦੀ ਆਤਮਾ ਨਾਲ ਅਭੇਦ ਹੋ ਕੇ ਬਿਤਾਏ ਜੀਵਨ ਦਾ ਸਿੱਟਾ ਹੈ। ਸੰਖੇਪ ਵਿਚ ਮੈਂ ਇਸ ਨੂੰ ਬ੍ਰਹਿਮੰਡੀ ਸਮਰਪਣ ਕਹਾਂਗਾ। ਬ੍ਰਹਿਮੰਡੀ ਸਮਰਪਣ, ਗਿਆਨ ਦਾ ਅੰਤ ਨਹੀ, ਸਗੋਂ ਜੀਵਨ ਕਾਰਜ ਹੈ, ਇਹ ਮੌਤ ਨਹੀਂ ਸਗੋਂ ਮੌਤ ਦਾ ਅੰਤ ਹੈ। ਕੇਵਲ ਓਦੋਂ ਹੀ ਮਨੁੱਖ ਨੂੰ ਜੀਵਨ ਦੀ ਸਵੈ-ਪਛਾਣ ਹੁੰਦੀ ਹੈ ਕਿ ਉਹ ਸਾਰੇ ਸਰੀਰਕ ਬੰਧਨਾਂ ਤੋਂ ਮੁਕਤ ਹੋਇਆ, ਸੰਸਾਰ ਉਪਰ ਸੂਰਜ ਵਾਂਗ ਚਮਕ ਉਠਦਾ ਹੈ। ਕੇਵਲ ਉਹ ਹੀ ਲੋਕਾਂ ਦਾ ਦੁੱਖ ਦੂਰ ਕਰ ਸਕਦੇ ਹਨ, ਜਿਨ੍ਹਾਂ ਤੇ ਪਰਮਾਤਮਾ ਦੀ ਇਸ ਤਰ੍ਹਾਂ ਮਿਹਰ ਹੁੰਦੀ ਹੈ, ਹੋਰ ਕੋਈ ਨਹੀਂ ਕਰ ਸਕਦਾ।" ਅਤੇ ਕਿਰਤੀ ਤੇ ਮਿਹਰ ਦਾ ਹੜ੍ਹ ਆਇਆ। ਉਸ ਨੂਰ ਦੀ ਇਕ ਚੁੰਬਕੀ ਨਦੀ ਉਹਦੇ ਵੱਲ ਵਗਦੀ ਆਉਂਦੀ ਵੇਖੀ। ਅਤੇ ਉਸ ਉਸੇ ਤਰ੍ਹਾਂ ਮਹਿਸੂਸ ਕੀਤਾ ਜਿਵੇਂ ਕੋਈ ਇਸਤਰੀ ਮਰਦਾਵੀਂ ਰੂਹ ਦੇ ਪਰਵੇਸ਼ ਦੇ ਇਹਸਾਸ ਨਾਲ ਮਹਿਸੂਸਦੀ ਹੈ। ਉਹ ਵਿਸਮਾਦ ਵਿਚ ਜਿਵੇਂ ਗੂੰਗਾ ਹੋ ਗਿਆ ਅਤੇ ਉਸ ਸਮੇਂ ਇਖ਼ਤਿਆਰ ਉਸ ਨੂੰ ਮਿਲ ਗਿਆ।

ਅਤੇ ਫ਼ਰਿਸ਼ਤੇ ਨੇ ਕਿਹਾ : "ਪਰ ਉਹ ਮਨੁੱਖ ! ਇਹ ਚੇਤੇ ਰਖੀਂ ਜਿਸ ਨੂੰ ਤੂੰ ਦੁੱਖ ਕਹਿੰਦਾ ਹੈ ਉਹ ਦੁੱਖ ਨਹੀਂ। ਦੁੱਖ ਦੇ ਵੀ ਅਣ-ਗਿਣਤ ਪੱਖ ਹਨ। ਸੰਸਾਰ ਦੇ ਦੁੱਖ ਤਾਂ ਕੇਵਲ ਉਸ ਦਾ ਆਰੰਭ ਹੀ ਹਨ। ਫ਼ਰਿਸ਼ਤੇ ਅਸੀਮ ਦਇਆ ਕਾਰਣ ਦੁੱਖੀ ਹਨ। ਉਹ ਦੁੱਖ ਸਭ ਤੋਂ

ਗੰਭੀਰ ਹੈ ਅਤੇ ਬੁੱਤ-ਰਹਿਤ ਰੂਹਾਂ, ਬੁੱਤਾਂ ਵਾਲੀਆਂ ਨਾਲੋਂ ਬਹੁਤ ਜ਼ਿਆਦਾ ਦੁੱਖੀ ਹਨ।"

ਉਸ ਨੇ ਇਹ ਕਿਹਾ ਅਤੇ ਜਗਮਗਾਂਦੇ ਆਕਾਸ਼ ਵਿਚ ਇਕ ਨੰਗੀ ਨਿਰਬਲ ਇਸਤਰੀ ਦਿੱਸ ਆਈ। ਉਸ ਦੇ ਵਾਲ ਖਿਲਰੇ ਹੋਏ ਸਨ ਅਤੇ ਦੁੱਖ ਨੇ ਸਾਹ-ਸੱਤ ਖਿੱਚ ਲਿਆ ਹੋਇਆ ਸੀ। ਉਸ ਦੀਆਂ ਪਤਲੀਆਂ, ਸੁੰਦਰ ਬਾਹਵਾਂ ਸਨ, ਡੂੰਘੀਆਂ, ਝਰਦੀਆਂ ਅਤੇ ਕਾਲੀ ਵੈਲਵਟ ਵਰਗੀਆਂ ਮਸ਼ਾਲੀ ਅੱਖਾਂ ਸਨ। ਉਹ ਦੁੱਖ ਦੀ ਅਰਸ਼ੀ ਪ੍ਰਤਿਮਾ ਸੀ ਅਤੇ ਉਹ ਕਿਰਤੀ ਦੇ ਕੋਲੋਂ ਕੀਰਨੇ ਪਾਉਂਦੀ ਤੇ ਵਿਰਲਾਪ ਕਰਦੀ ਲੰਘੀ। ਇਹ ਦੁੱਖ ਪੀੜਤ ਸਰਾਪਾ ਹੁਸਨ ਸੀ।

ਫ਼ਰਿਸ਼ਤੇ ਨੇ ਪੁਛਿਆ, ਕੀ ਤੁਸਾਂ ਉਸ ਦਾ ਦੁੱਖ ਵੇਖਿਆ ਹੈ, ਉਹ ਆਪਣੇ ਪਤੀ ਦੇ ਸਵਰਗਵਾਸ ਹੋ ਜਾਣ ਦੇ ਅਸਹਿ ਦੁੱਖ ਵਿਚ ਜੀਵਨ ਰੋਲ ਕੇ ਮਰੀ ਹੈ। ਉਸ ਦਾ ਪਤੀ ਇਕ ਵੱਖਰੇ ਮੰਡਲ ਵਿਚ ਹੈ, ਠਹਿਰੋ!

ਜਦੋਂ ਫ਼ਰਿਸ਼ਤੇ ਨੇ ਹੱਥ ਉਪਰ ਉਠਾਇਆ, ਆਕਾਸ਼ ਦਾ ਘੁੰਡ ਲੱਥਾ ਅਤੇ ਦਰਾੜ ਵਿਚੋਂ ਇਕ ਨੌਜਵਾਨ ਨੇ ਝਾਕਿਆ, ਜੋ ਆਪ ਐਡਾਨਿਸ ਸੀ, ਅਪਾਲੋ ਦਾ ਸਾਥਹ, ਹੰਸੂ ਹੰਸੂ ਕਰਦਾ, ਗਲ ਚਮਕਦੇ ਰਤਨਾਂ ਦੀ ਮਾਲਾ ਵਾਲਾ। ਉਸਦੀ ਮੌਜੂਦਗੀ ਬਿਜਲੀ ਵਾਂਗ ਚਮਕਾਂ ਛੱਡਦੀ ਸੀ। ਕੋਈ ਵੀ ਉਸ ਹੁਸਨ ਵੱਲ ਇੱਥੋਂ ਤਕ ਕਿ ਸੁਪਨੇ ਦੀ ਹਾਲਤ ਵੀ, ਇਕ ਟੱਕ ਨਹੀਂ ਸੀ ਵੇਖ ਸਕਦਾ।

"ਵੇਖੋ, ਉਸ ਵਿਚ ਕਿੰਨੀ ਜਾਨ ਹੈ। ਉਸ ਵਿਚ ਜੀਵਨ ਤੱਤ ਹੈ ਜੋ ਭਲਾ ਕਰ ਸਕਦਾ ਹੈ। ਆਪਣੀ ਪਤਨੀ ਨੂੰ ਦੁੱਖੀ ਵੇਖ ਉਸ ਦੇ ਮੱਥੇ ਤੇ ਵੱਟ ਪੈਂਦੇ ਹਨ ਪਰ ਉਹ ਉਸ ਦੀ ਮਦਦ ਨਹੀਂ ਕਰ ਸਕਦਾ। ਇੱਥੋਂ ਦੀਆਂ ਸ਼ਖ਼ਸੀਅਤਾਂ ਅਗੰਮੀ ਸੰਗੀਤ ਦੀਆਂ ਸੁਰਾਂ ਹਨ ਅਤੇ ਇਥੇ ਕੇਵਲ ਜੁੜੀਆਂ ਰੂਹਾਂ ਹੀ ਆ ਮਿਲਦੀਆਂ ਹਨ।"

"ਪਰ ਉਸ ਦੀ ਪਤਨੀ ਦਾ ਕੀ ਬਣੇਗਾ ? ਕਿੰਨਾ ਚਿਰ ਉਹ ਵਿਛੋੜੇ ਦੀ ਅੱਗ ਵਿਚ ਸੜਦੀ ਰਹੇਗੀ ?

"ਤੂੰ ਕੀ ਕਹਿ ਸਕਦਾ ਹੈਂ, ਜੇ ਮੈਂ ਕਹਾਂ ਕਿ ਸਦੀਆਂ ਹੀ।"

"ਜ਼ੁਲਮ"

"ਇਕ ਭੁੱਖੀ ਇਸਤਰੀ ਵਧੇਰੇ ਦੁੱਖੀ ਹੁੰਦੀ ਹੈ ਜਾਂ ਉਹ ?"

"ਪਿਆਰ-ਤਸੀਹੇ ਤਾਂ ਤਲਵਾਰ ਦਾ ਘਾਓ ਹਨ। ਮਿਹਰ, ਮਿਹਰ, ਮਿਹਰ!"

"ਅੱਛਾ, ਇਸ ਤਰ੍ਹਾਂ ! ਦੁੱਖਾਂ ਦੇ ਵੀ ਦਰਜੇ ਹਨ ਅਤੇ ਕੋਈ ਉਨ੍ਹਾਂ ਨੂੰ ਦੂਰ ਵੀ ਕਰਦਾ ਹੈ"

"ਮੈਂ ਉਸ ਦਾ ਦੁੱਖ ਦੂਰ ਕਰਨਾ ਅਤੇ ਉਸ ਨੂੰ ਸੰਗੀਤਕ ਸੁਰ ਬਣਾਉਣਾ ਚਾਹੁੰਦਾ ਹਾਂ ਤਾਂ ਜੋ ਉਹ ਜਾ ਕੇ ਆਪਣੇ ਪਤੀ ਨੂੰ ਮਿਲ ਸਕੇ, ਜੋ ਵੀ ਉਸ ਦੀ ਉਡੀਕ ਕਰ ਰਿਹਾ ਹੈ।"

"ਪਰ ਉਹ ਸਰੀਰ ਵਿਚ ਨਹੀਂ। ਤੂੰ ਬੁੱਤ ਵਿਚ ਹੈ। ਤੂੰ ਉਸ ਦਾ ਦੁੱਖ ਦੂਰ ਨਹੀਂ ਕਰ ਸਕਦਾ।"

"ਉਸ ਦਾ ਦੁੱਖ ਕੌਣ ਦੂਰ ਕਰ ਸਕਦਾ ਹੈ ?"

"ਤੇਰਾ ਮਾਲਕ"

"ਪਰ ਮੈਂ ਆਪਣੇ ਮਾਲਕ ਨੂੰ ਅਰਦਾਸ ਰਾਹੀਂ ਹੀ ਜਾਣਦਾ ਹਾਂ।"

"ਹਾਂ, ਅਰਦਾਸ ਸੁਣੇ ਜਾਣ ਤੇ ਉਸਦਾ ਦੁੱਖ ਦੂਰ ਹੋ ਜਾਵੇਗਾ।"

"ਓ ਮਾਲਕ ! ਇਸ ਦਾ ਦੁੱਖ ਦੂਰ ਕਰਨ ਦੀ ਕਿਰਪਾਲਤਾ ਕਰ।"

ਕਿਸੇ ਰੂਹ ਨੂੰ ਦੁੱਖੀ ਵੇਖਣਾ ਕਿੰਨਾ ਭਿਆਨਕ ਹੈ ! ਓ ਮਾਲਕ ! ਇਹ ਕਾਮਨਾ ਰਹਿਤ ਦੁੱਖ ਹੈ। ਉਹ ਦੇਹ ਤਿਆਗ ਚੁੱਕੀ ਹੈ, ਉਸ ਦੀ ਰੂਹ ਵੀ ਜਾ ਰਹੀ ਹੈ।"

ਰੋਸ਼ਨੀ ਦਾ ਇਕ ਝਲਕਾਰਾ ਉਸ ਦੇ ਸੀਸ ਦੁਆਲੇ ਘੁੰਮਿਆ ਉਸ ਦੇ ਨੇਤਰ ਮੀਟੇ ਗਏ। ਉਸ ਨੂੰ ਹੇਠ ਚਾ ਪਟਕਾਇਆ ਅਤੇ ਉਹ ਜਿਵੇਂ ਖ਼ਤਮ ਹੋ ਗਿਆ। ਅਤੇ ਉਸ ਵਿਧਵਾ ਦੀ ਰੋਂਦੀ ਰੂਹ ਉਸ ਦੀਆਂ ਬੰਦ ਅੱਖਾਂ ਦੇ ਸਾਹਮਣੇ ਆ ਗਈ ਅਤੇ ਉਸ ਦੀ ਨਿਰਬਲ ਰੂਹ ਬੜੀ ਹੌਲੀ ਜਿਹੀ ਪੁਕਾਰ ਉਠੀ, ਰਹਿਮ ! ਰਹਿਮ !

ਜਦੋਂ ਉਸ ਅੱਖ ਉਘਾੜੀ, ਉਸ ਨੇ ਫ਼ਰਿਸ਼ਤੇ ਨੂੰ ਆਪਣੇ ਸਾਹਮਣੇ ਖਲੋਤਾ ਵੇਖਿਆ। ਕਿਰਤੀ ਦਾ ਚਿਹਰਾ 'ਗੁਨਾਹ' ਦੀ ਕਾਲਖ਼ ਨਾਲ ਧੁਆਂਖਿਆ ਪਿਆ ਸੀ, ਉਸ ਦੀ ਖੱਬੀ ਬਾਂਹ ਨੂੰ ਅਧਰੰਗ ਸੀ ਅਤੇ ਦਿਲ ਵਿਚ ਅਨੇਕਾਂ ਵਹਿਮ ਭਰਮ ਸਨ ।

"ਕੀ ਤੁਸਾਂ ਇਹ ਬ੍ਰਹਿਮੰਡੀ ਕਾਰਜ ਵੇਖਿਆ ਹੈ, ਕਿ ਕਿਵੇਂ ਦਰਗਾਹ ਵਿਚ ਸਰਵ ਸ਼ਕਤੀਮਾਨ ਵੱਲੋਂ ਮਨੁੱਖ ਦੇ ਸਵੈ-ਸਿਰਜਤ ਦੁੱਖ ਕੱਟ ਦਿੱਤੇ ਜਾਂਦੇ ਹਨ।"

"ਹਾਂ"

ਤੇਰੇ ਮੂੰਹ ਦਾ ਰੰਗ ਕਾਲਾ ਅਤੇ ਤੇਰੀ ਖੱਬੀ ਬਾਂਹ ਨੂੰ ਅਧਰੰਗ ਹੋ ਗਿਆ ਹੈ। ਤੇਰਾ ਮਨ ਵਹਿਮਾਂ ਭਰਮਾਂ ਨਾਲ ਭਰ ਗਿਆ ਹੈ। ਤੇਰੇ ਦ੍ਰਿੜ ਵਿਸ਼ਵਾਸ ਦੀਆ ਜੜਾਂ ਹਿੱਲ ਗਈਆਂ ਹਨ। ਤੇਰੀ ਰੂਹ ਲਗਭਗ ਸਰੀਰ ਤੋਂ ਬਾਹਰ ਜਾ ਚੁੱਕੀ ਹੈ ਅਤੇ ਤੈਨੂੰ ਛੱਡ ਹੀ ਜਾਣ ਵਾਲੀ ਹੈ। ਪਰ ਉਹ ਸਮਾਂ ਅਜੇ ਨਹੀਂ ਆਇਆ। ਲੈ, ਮੈਂ ਤੈਨੂੰ ਛੋਂਹਦਾ ਹਾਂ ਕਿ ਤੇਰਾ ਵਿਸ਼ਵਾਸ ਬਹਾਲ ਹੋ ਜਾਵੇ।

ਫ਼ਰਿਸ਼ਤੇ ਨੇ ਉਸ ਨੂੰ ਛੋਹਿਆ ਅਤੇ ਆਮ ਵਿਸ਼ਵਾਸ, ਨਵੇਂ ਹੁਸਨ ਅਤੇ ਸੰਪੂਰਨ ਸਾਦਗੀ ਨਾਲ ਉਸ ਵਿਚ ਮੁੜ ਆ ਜਨਮਿਆਂ।

ਉਸ ਨੇ ਅਣਡਿੱਠੇ ਨਾਲ ਪੁਨਰ-ਮਿਲਾਪ ਦੇ ਨਵੇਂ ਸੰਗੀਤ ਸਹਿਤ ਕਿਹਾ "ਰਹਿਮ, ਰਹਿਮ।"

"ਇਸ ਤਰ੍ਹਾਂ, ਅਰਦਾਸ ਨੇ, ਪਤੀ ਤੋਂ ਵਿਛੜੀ, ਦੇਹ ਰਹਿਤ ਬ੍ਰਿਹਣੀ ਨੂੰ ਵੱਲ ਕਰ ਦਿੱਤਾ, ਪਰ ਕਿਤੇ ਇਹ ਨਾ ਸਮਝ ਬੈਠੀਂ ਕਿ ਸਾਰੀਆਂ ਅਰਦਾਸਾਂ ਨੂੰ ਫਲ ਲਗਣਗੇ। ਤੂੰ ਨਹੀਂ ਵੇਖਿਆ, ਇਕ ਲਿਸ਼ਕਾਰੇ ਵਿਚ ਕਿੰਨੀ ਵੱਡੀ ਜੰਗ ਹੋਈ ਹੈ। ਉਸ ਦੀਆਂ ਦੁੱਖ ਤਕਲੀਫ਼ਾਂ ਦੇ ਹਜ਼ਾਰਾਂ ਕਾਲੇ ਭੂਤ, ਜਿਨ੍ਹਾਂ ਨੇ ਉਹ ਭਿਆਨਕ ਰੂਪ ਧਾਰ ਲਏ ਸਨ, ਉਸ ਪਾਸ, ਬਰਫ਼ਾਨੀ ਚੋਟੀ ਦੁਆਲੇ ਜੁੜੇ ਬੱਦਲਾਂ ਵਾਂਗ ਖੜੇ ਸਨ ਅਤੇ ਤੇਰੀ ਅਰਦਾਸ, ਤੈਨੂੰ ਸੌਂਪੇ ਜਾਣ ਵਾਲੇ ਕੰਮ ਦੀ ਤਿਆਰੀ ਵਜੋਂ ਤਜ਼ਰਬੇ ਦੇ ਤੌਰ ਤੇ ਤੇਰੇ ਮਾਲਕ ਨੇ ਸੁਣ ਲਈ ਅਤੇ ਉਸ ਦੀਆਂ ਪਲਕਾਂ ਦੇ ਇਸ਼ਾਰੇ ਤੇ, ਬਹੁ-ਗਿਣਤੀ ਵਿਚ ਸਫ਼ੈਦ ਫ਼ਰਿਸ਼ਤੇ ਉਥੇ ਆ ਜੁੜੇ। ਅਤੇ ਜਦੋਂ ਕਾਲੀਆਂ ਰੂਹਾਂ ਨੇ ਤੈਨੂੰ ਝੰਜੋੜਿਆ ਅਤੇ ਹੇਠ ਪਟਕਾ ਦਿੱਤਾ ਅਤੇ ਉਸ ਝਟਕੇ ਨਾਲ ਲਗਭਗ ਤੈਨੂੰ ਖ਼ਤਮ ਹੀ ਕਰ ਚੁੱਕੀਆਂ ਸਨ। ਸਫ਼ੈਦ ਫ਼ਰਿਸ਼ਤਿਆਂ ਨੇ ਆ ਝੁਰਮਟ ਪਾਇਆ ਅਤੇ ਜਿਵੇਂ ਰੌਸ਼ਨੀ ਹਨੇਰੇ ਦਾ ਨਾਸ਼ ਕਰਦੀ ਹੈ। ਉਨ੍ਹਾਂ ਮਹਾਨ ਅਗਿਆਨਤਾ ਵਿਚ, ਉਸ ਦੇ ਪਿਆਰ

ਸਦਕਾ, ਜੋ ਉਸ ਇਸਤਰੀ ਨੇ ਪਾਪ ਕੀਤੇ ਸਨ, ਉਨ੍ਹਾਂ ਦੇ ਤਿਆਰ ਕੀਤੇ ਰਿਕਾਰਡ ਨੂੰ ਨਾਸ ਕਰ ਦਿੱਤਾ। ਇਹ ਪਾਪ, 'ਜੋ ਦਮ ਗਾਫ਼ਲ ਸੋ ਦਮ ਕਾਫ਼ਰ' ਵਾਲੀ ਬਾਤ ਹਨ। ਕੀਤੇ ਕੰਮ ਇੰਨੇ ਭਾਰੀ ਗੁਨਾਹ ਨਹੀਂ ਹੁੰਦੇ ਜਿੰਨੇ ਕਿ ਅੰਦਰਲੇ ਗ਼ਲਤ ਵਿਚਾਰ ਅਤੇ ਠਹਿਰੇ!"

ਫ਼ਰਿਸ਼ਤੇ ਨੇ ਆਪਣੇ ਹੱਥਾਂ ਨੂੰ ਉਪਰ ਉਠਾਇਆ ਅਤੇ ਰਤਨਾਂ ਦੀ ਮਾਲਾ ਵਾਲੇ ਉਹ ਹੁਸੀਨ ਫ਼ਰਿਸ਼ਤੇ ਨੇ ਮੁੜ ਝਾਕਿਆ ਅਤੇ ਉਸ ਇਸਤਰੀ ਦੇ ਨਾਲ, ਹੋਰ ਵਧੇਰੇ ਹੁਸੀਨ, ਆਸ਼ਕ ਖਲੋਤਾ ਸੀ। ਉਹ ਦੋਵੇਂ ਫਿਰ ਹਾਸਿਆਂ ਦੇ ਬਾਗ਼ ਵਿਚ ਇਕੱਠੇ ਸਨ, ਜਿਥੇ ਬੇਖ਼ੁਦੀ ਵਿਚ ਜਜ਼ਬ ਹੁੰਦੀ, ਜਿਥੇ ਰੂਹਾਂ ਰੂਹਾਂ ਵਿਚ ਜਾ ਮਿਲਦੀਆਂ ਅਤੇ ਸੰਗੀਤ ਸੰਗੀਤ ਵਿਚ ਜਾ ਰਲਦਾ।

ਪਰਉਪਕਾਰੀ ਦਾ ਜਨਮ ਦਿਨ ਸੀ ਅਤੇ ਸਾਰਾ ਸ਼ਹਿਰ ਉਸ ਨੂੰ ਸਤਿਕਾਰ ਦੇਣ ਲਈ ਖੜਾ ਸੀ। ਅੱਠਾਂ ਘੋੜਿਆਂ ਵਾਲੀ ਬੱਘੀ ਵਿਚ ਉਸ ਦਾ ਜਲੂਸ ਨਿਕਲਿਆ ਹੋਇਆ ਸੀ। ਇਕ ਜਵਾਨ ਜੋੜੀ, ਜੋ ਇਸ ਪ੍ਰਸਿੱਧ ਸ਼ਹਿਰ ਵਿਚ ਹਨੀਮੂਨ ਮਨਾਉਣ ਲਈ ਆਈ ਹੋਈ ਸੀ, ਇਕ ਛੱਜੇ ਤੇ ਖੜੀ, ਲੋਕਾਂ ਦੀ ਖ਼ੁਸ਼ੀ ਅਤੇ ਜਲੂਸ ਦੇ ਜਲੌ ਨੂੰ ਵੇਖ ਰਹੀ ਸੀ। ਜਵਾਨ ਲੜਕੀ, ਹੁਸਨ ਦੀ ਸ਼ਹਿਜ਼ਾਦੀ, ਕੁਦਰਤ ਦੀ ਕਾਰੀਗਰੀ ਦਾ ਸ਼ਾਹਕਾਰ, ਉਸ ਦੇ ਨਾਲ ਖੜੀ ਸੀ। ਉਸ ਦਾ ਸੁਪਨਮਈ ਹੁਸਨ ਹਰੇਕ ਅੱਖ ਵਿਚ ਇਕ ਨਵਾਂ ਮਿਆਰ ਪੈਦਾ ਕਰ ਰਿਹਾ ਸੀ। ਜਿਨ੍ਹਾਂ ਵੀ ਉਸ ਨੂੰ ਵੇਖਿਆ ਉਹ ਆਪਣੇ ਪਿਛਲੇ ਸਾਰੇ ਤਜ਼ਰਬੇ ਭੁੱਲ ਗਏ। ਮੁਢ ਤੋਂ ਸ਼ਲਾਘਾ ਦਾ ਨਵਾਂ ਜੀਵਨ ਆਰੰਭ ਦਿੱਤਾ। ਉਸ ਦਾ ਚਿਹਰਾ ਲੋਕਾਂ ਨੂੰ ਇਕ ਨਵੀਂ ਤਸੱਲੀ ਅਤੇ ਲਗਭਗ ਇਕ ਨਵੀਂ ਜਵਾਨੀ ਬਖ਼ਸ਼ਦਾ ਸੀ। ਉਹ ਅਜਿਹਾ ਹੁਸਨ ਸੀ, ਜਿਸ ਸਾਰਾ ਲਹੂ ਮਾਸ ਆਪਣੇ ਵਿਚ ਸਮੋ ਲਿਆ ਸੀ ਅਤੇ ਨਾਸਤਕਾਂ ਵਿਚ ਅਚਾਨਕ ਅਜਿਹੀਆਂ ਚੀਜ਼ਾਂ ਦੀ ਹੋਂਦ ਦਾ ਵਿਸ਼ਵਾਸ ਜਗਾ ਦਿੱਤਾ ਸੀ। ਉਸ ਦੀ ਇਕ ਤੱਕਣੀ ਜੀਵਨ ਦੁੱਖਾਂ ਨੂੰ ਸਮੇਟ ਲੈਂਦੀ ਸੀ। ਉਹ ਰੰਗ ਰੂਪ ਦਾ ਸਵਰਗੀ ਝਲਕਾਰਾ ਸੀ। ਉਹ ਦੇਹ-ਰਹਿਤ ਆਤਮਾ ਸੀ, ਜੋ ਆਪਣੇ ਆਸ਼ਕ,ਜੋ ਲੋਕਾਂ ਵਿਚਾਲੇ ਸ਼ਹਿਜ਼ਾਦੇ ਵਾਂਗ ਸੀ, ਦਾ ਰੱਜਵਾਂ ਰੂਪ ਮਾਣ ਰਹੀ ਸੀ। ਉਹ ਇਸ ਸ਼ੱਕ ਵਿਚ, ਇਕ ਦੂਜੇ ਨਾਲ ਇੰਜ ਲਿਪਟੇ ਹੋਏ ਸਨ, ਕਿ ਉਨ੍ਹਾਂ ਦੇ ਵੱਖਰੇ ਸਰੀਰ ਅਣਜਾਣੇ ਹੀ, ਇਕ ਦੂਜੇ ਤੋਂ ਕਿਤੇ ਵਿਛੜ ਨਾ ਜਾਣ। ਉਹ ਆਤਮਾ ਕਰਕੇ ਜੁੜੇ, ਛੱਜੇ ਤੇ ਖਲੋਤੇ ਸਨ।

ਲੋਕਾਂ ਦੀ ਇਕ ਭਾਰੀ ਭੀੜ ਆਈ। ਜਲੂਸ ਐਨ ਉਨ੍ਹਾਂ ਦੇ ਥੱਲੇ ਗਲੀ ਵਿਚ ਰੁਕ ਗਿਆ। ਲੋਕਾਂ ਨੇ ਹੇਠਾਂ ਉੱਤੇ ਆ ਝੁਰਮਟ ਪਾਇਆ। ਛੱਜਾ ਕੜੱਕ ਕਰਕੇ ਟੁੱਟਾ। ਪਰਉਪਕਾਰੀ ਦੀ ਗੱਡੀ ਦੇ ਘੋੜੇ ਤ੍ਰਬਕ ਗਏ ਅਤੇ ਹੇਠਾਂ ਡਿੱਗਾ ਅਜਨਬੀ ਉਨ੍ਹਾਂ ਦਿਆਂ ਸੁੰਮਾਂ ਥੱਲੇ ਕੁਚਲਿਆ ਗਿਆ ਅਤੇ ਜਵਾਨ ਕੁੜੀ ਜੋ ਡਿਗਦਿਆਂ ਹੀ ਲੋਕਾਂ ਨੇ ਝੋਪ ਲਈ ਸੀ, ਬਦਕਿਸਮਤੀ ਵੱਸ, ਵਾਲ ਵਾਲ ਬੱਚ ਗਈ। ਉਹ ਪਾਗਲਾਂ ਵਾਂਗ ਕੁਰਲਾ ਰਹੀ ਸੀ, ਕਿ ਉਸ ਨੂੰ ਉਨ੍ਹਾਂ ਮੌਤ ਦੇ ਘੋੜਿਆਂ ਦੇ ਸੁੰਮਾਂ ਅੱਗੇ ਸੁੱਟ ਦਿੱਤਾ ਜਾਵੇ। ਪਰ ਉਸ ਦੀ ਕਿਸੇ ਨਾ ਸੁਣੀ, ਜਲੂਸ ਦੋਹਾਂ ਪਾਸੇ ਬਿਖਰ ਗਿਆ। ਜਵਾਨ ਦੇ ਮਿਰਤਕ ਸਰੀਰ ਨੂੰ ਚੁੱਕ ਕੇ ਉਸ ਪਾਸ ਲਿਆਂਦਾ ਗਿਆ। ਉਹ ਮਰਨ ਲਈ ਤਰਲੇ ਲੈਂਦੀ ਉਸ ਦੇ ਸਰੀਰ ਤੇ ਜਾ ਡਿਗੀ, ਪਰ ਉਹ ਮਰ ਨਾ ਸਕੀ। ਉਸ ਨੇ ਨਹੁਆਂ ਨਾਲ ਆਪਣੀਆਂ ਛਾਤੀਆਂ ਜ਼ਖ਼ਮੀ ਕਰਕੇ ਝਰੀਟਾਂ ਪਾ ਦਿੱਦੀਆਂ। ਸਾਰੇ ਕਪੜੇ ਲੀਰੋ ਲੀਰ ਕਰ ਦਿੱਤੇ ਅਤੇ ਉਸ ਦਾ ਸੁਹਾਗ ਦਾ ਜੋੜਾ ਤਾਰ ਤਾਰ ਹੋ ਗਿਆ। ਉਸ ਦੀ

ਕਮੀਜ਼ ਤੇ ਸਕੱਰਟ ਲਮਕਦੇ ਧਾਗਿਆਂ ਵਰਗੇ ਰਹਿ ਗਏ। ਉਸ ਦੇ ਘੁੰਡ ਦਾ ਕਪੜਾ ਉਡ ਚੁੱਕਾ ਸੀ ਉਸ ਦੇ ਕੀਰਨੇ ਅਸਹਿ ਸਨ। ਉਸ ਦੀਆਂ ਲੰਮੀਆਂ ਜ਼ੁਲਫ਼ਾਂ, ਜੋ ਉਸ ਦੇ ਪਤੀ ਨੇ ਦਿਨ ਵਿਚ ਸੌ ਵਾਰੀ ਚੁੰਮੀਆਂ ਸਨ, ਖਿਲਰੀਆਂ ਹੋਈਆ, ਘੱਟੇ ਅਤੇ ਦੁੱਖ ਨਾਲ ਅੱਟੀਆਂ ਪਈਆਂ ਸਨ। ਰੋ ਰੋ ਉਸ ਦੀਆਂ ਅੱਖਾਂ ਸੁੱਜੀਆਂ ਪਈਆਂ ਸਨ। ਉਸ ਦਾ ਵਿਰਲਾਪ ਅੰਬਰ ਦੀ ਛਾਤੀ ਵਿੰਨ੍ਹ ਰਿਹਾ ਸੀ। ਸਾਰਾ ਜਲੂਸ ਉਸ ਦੁਆਲੇ ਰੋ ਰਿਹਾ ਸੀ ਅਤੇ ਉਸ ਦੇ ਦਰਦ ਵਿਚ ਸ਼ਾਮਲ ਹੋਇਆ ਵਿਰਲਾਪ ਕਰ ਰਿਹਾ ਸੀ ਅਤੇ ਉਹ 'ਪਰਉਪਕਾਰੀ' ਬੱਘੀ ਤੋਂ ਹੇਠ ਉਤਰਿਆ ਅਤੇ ਉਹ ਉਸ ਵਿਰਲਾਪ ਕਰਦੀ ਹੂਰ ਦੇ ਨਾਲ ਖਲੋਤਾ ਸੀ; ਪਰ ਬੇਬਸ ਸੀ। ਉਸ ਪਾਸ ਇਕ ਸ਼ਹਿਜ਼ਾਦੀ ਦੇ ਰਹਿੰਦਾ ਜੀਵਨ ਬਤੀਤ ਕਰਨ ਲਈ ਵੱਖਰੇ ਮਹੌਲ ਖੜੇ ਕਰ ਦੇਣ ਲਈ ਅਜੇ ਵੀ ਲੱਖਾਂ ਰੁਪਏ ਸਨ। ਪਰ ਉਸ ਬੇਜੋੜ ਅਤੇ ਮਹਾਨ ਦੁੱਖ ਦੇ ਸਾਹਮਣੇ ਉਸ ਨੂੰ ਆਪਣੇ ਲੱਖਾਂ ਤੇ ਸ਼ਰਮ ਆ ਰਹੀ ਸੀ।

ਓਹ ! ਮੇਰੇ ਲੱਖ ਇਸ ਦਾ ਕੀ ਸਵਾਰ ਸਕਦੇ ਹਨ ? ਸ਼ਰਮਿੰਦੇ ਹੋਏ ਉਸ ਸੋਚਿਆ ਕਿ ਮੈਂ ਉਸ ਦੀ ਪੀੜ ਨੂੰ ਸ਼ਾਂਤ ਕਰਨ ਤੋਂ ਪੂਰੀ ਤਰ੍ਹਾਂ ਅਸਮਰੱਥ ਹਾਂ।

ਉਸ ਜਵਾਨ ਦਾ ਸੰਸਕਾਰ ਕਰ ਦਿੱਤਾ ਗਿਆ ਉਸ ਦੇ ਫੁੱਲ ਅਤੇ ਰਾਖ ਉਸ ਤੋਂ ਦੂਰ ਲਿਜਾ ਕੇ ਦਰਿਆ ਵਿਚ ਜਲ-ਪਰਵਾਹ ਕਰ ਦਿੱਤੇ ਗਏ। ਹੁਣ ਤਾਂ ਉਹ ਹੋਰ ਵੀ ਇਕੱਲੀ ਸੀ। ਉਸ ਦੀਆਂ ਅੱਖਾਂ ਵਿਚ ਹੰਝੂਆਂ ਦਾ ਅਮੁੱਕ ਖ਼ਜਾਨਾ ਵੀ ਮੁੱਕ ਚੁੱਕਾ ਸੀ ਪਰ ਉਸ ਦੀਆਂ ਅੱਖਾਂ ਵਿਚ ਅਸਹਿ ਦਰਦ ਸੀ। ਸੋਨੇ ਦੇ ਰੂਪ ਵਿਚ ਉਸ ਨੂੰ ਹਰ ਪਾਸਿਉਂ ਹਮਦਰਦੀ ਮਿਲੀ ਅਤੇ ਉਸ ਲਈ ਮਹੱਲਾਂ ਦੇ ਦਰਵਾਜ਼ੇ ਖੋਲ੍ਹ ਦਿੱਤੇ ਗਏ। ਪਰ ਮਹੱਲ ਅਤੇ ਸਰੀਰਕ ਸੁੱਖ ਪਹੁੰਚਾਉਣ ਦੀ ਪੇਸ਼ਕਸ਼ ਤਲਵਾਰ ਦੇ ਘਾਤਕ ਵਾਰ ਵਰਗੀ ਸੀ।

ਇਸ ਪ੍ਰਸਿੱਧ ਸ਼ਹਿਰ ਦੇ ਇਕ ਦਰਖ਼ਤ ਥੱਲੇ ਇਕ ਸਾਧੂ ਨੇ ਆ ਉਤਾਰਾ ਕੀਤਾ। ਉਹ ਕਹਿੰਦੇ ਕਿ ਉਹ ਪਵਿੱਤਰ ਸਾਧੂ ਤਿੱਬਤ ਤੋਂ ਆਇਆ ਸੀ। ਇਕ ਅਸਾਧਾਰਣ ਮਨੁੱਖ, ਜਿਸ ਨੂੰ ਇਕ ਵਿਸ਼ੇਸ਼ ਯੋਗੀ ਅਤੇ ਬ੍ਰਹਮ ਗਿਆਨੀ, ਇਕ ਸਰਵ-ਪੂਜ ਵਿਅਕਤੀ ਕਹਿੰਦੇ। ਉਹ ਉਸ ਪਰਿਪੂਰਨ ਦਾ ਰੂਪ, ਨਿਰਬੰਦਵਾ, ਤ੍ਰਿਗੁਣ ਅਤੀਤ, ਵੈਰ-ਭਾਵ ਦੇ ਅਸਰ ਤੋਂ ਪਰੇ, ਸਰਵ ਸ਼ਕਤੀਮਾਨ ਨਾਲ ਜੁੜਿਆ ਕਿਹਾ ਜਾਂਦਾ ਸੀ। ਉਹ ਤਰਸਵੰਦਾਂ ਵਾਂਗ ਹੱਸਦਾ, ਪਰ ਬੋਲਦਾ ਕਿਸੇ ਨਾਲ ਨਹੀਂ ਸੀ।

ਉਹ ਇਸ ਵਿਧਵਾ-ਸ਼ਹਿਜ਼ਾਦੀ ਨੂੰ ਉਸ ਪਾਸ ਲੈ ਗਏ। ਉਸ ਨੂੰ ਵੇਖ ਕੇ, ਉਸ ਨਾਲ ਬੋਲਣ ਦੀ ਕਿਰਪਾਲਤਾ ਉਮਡ ਆਈ।

"ਬੇਟੀ, ਇਹ ਸੰਸਾਰ ਨਾਸ਼ਵਾਨ ਹੈ। ਇਹ ਗੱਲ ਜਾਣ ਲੈ ਅਤੇ ਆਪਣਾ ਦੁੱਖ ਭੁੱਲ ਜਾ।"

"ਮੈਂ ਦੁੱਖ ਦਾ ਤਿਆਗ ਤਾਂ ਹੀ ਕਰ ਸਕਦੀ ਹਾਂ ਜੀ, ਜੇ ਮੈਨੂੰ ਮੇਰਾ ਦਿਲਜਾਨੀ ਮਿਲ ਜਾਵੇ।"

"ਇਹ ਤੇਰੀਆਂ ਇੰਦਰੀਆਂ ਦਾ ਭਰਮ ਹੈ। ਇਸ ਨੂੰ ਵੀ ਤਿਆਗ ਦੇ।"

"ਜੀ, ਇਹ ਸੰਭਵ ਨਹੀਂ। ਮੈਂ ਆਪਣੇ ਪ੍ਰਾਣਾਂ ਦੇ ਪ੍ਰਾਣ ਨੂੰ ਕਿਵੇਂ ਤਿਆਗ ਸਕਦੀ ਹਾਂ।"

"ਪਰ ਇਹ ਸਾਰਾ ਦੁੱਖ ਕੇਵਲ ਮੋਹ ਅਤੇ ਹੰਕਾਰ ਹੀ ਹੈ ਤੂੰ ਕੇਵਲ ਆਪਣੇ ਸੁੱਖ ਨੂੰ

ਰੋ ਰਹੀ ਹੈਂ।"

ਇਨ੍ਹਾਂ ਸ਼ਬਦਾਂ ਤੇ, ਇਕ ਬੜਾ ਦਰਦਨਾਕ ਨਜ਼ਾਰਾ, ਸਾਹਮਣੇ ਆਇਆ। ਇਸ ਟਿੱਪਣੀ ਨੇ ਤਾਂ ਜਿਵੇਂ ਉਸ ਨੂੰ ਘਾਇਲ ਹੀ ਕਰ ਦਿੱਤਾ ਸੀ। ਉਸ ਪਹਿਲੇ ਦਿਨ ਵਾਂਗ ਹੀ ਆਪਣੇ ਕਪੜੇ ਲੀਰ ਲੀਰ ਕਰ ਦਿੱਤੇ। ਉਹ ਆਪਣੇ ਅੰਗਾਂ ਨੂੰ ਤੋੜਦੀ, ਜ਼ਖ਼ਮੀ ਕਰਦੀ ਅਤੇ ਕੁਰਲਾ ਕੁਰਲਾ ਕਹਿ ਰਹੀ ਸੀ :

"ਓ ਲੋਕੋ ! ਰੱਬ ਦਾ ਵਾਸਤਾ ਜੇ, ਮੈਨੂੰ ਇਕ ਕੁਹਾੜੀ ਲਿਆ ਦਿਓ ਅਤੇ ਮੇਰਾ ਬੰਦ ਬੰਦ ਕਟ ਦਿਓ। ਮੈਨੂੰ ਭੁੱਖਿਆਂ ਮਾਰ ਦਿਓ। ਮੈਨੂੰ ਸ਼ੇਰਾਂ ਅੱਗੇ ਸੁੱਟ ਦਿਓ। ਮੇਰਾ ਮਾਸ ਗਿਰਝਾਂ ਨੂੰ ਪਾ ਦਿਓ। ਹਾਏ, ਮੈਨੂੰ ਮਰ ਜਾਣ ਦਿਓ, ਮਰ ਜਾਣ ਦਿਓ।"

ਸਾਧੂ ਉਠ ਕੇ ਉਸ ਪਾਸ ਖੜਾ ਹੋ ਗਿਆ ਪਰ ਬੜਾ ਸ਼ਰਮਿੰਦਾ ਸੀ। ਉਸ ਨੇ ਦਿਲ ਵਿਚ ਸੋਚਿਆ "ਹੁਣ ਤਕ ਮੈਂ ਭੁਲੇਖੇ ਦੇ ਸਵਰਗ ਵਿਚ ਹੀ ਵਸਦਾ ਰਿਹਾ ਹਾਂ, ਇਹ ਸੋਚਦੇ ਕਿ ਮੈਂ ਸਿੱਧੀ ਪ੍ਰਾਪਤ ਕਰ ਲਈ ਹੈ। ਇਹ ਦੁੱਖ ਮੇਰੀ ਮਿਰਤਕ-ਸਮਤਾ ਹਰ ਹਾਲਤ ਵਿਚ ਇਕ ਸਮਾਨ ਰਹਿਣ, ਨਾਲੋਂ ਕਿਤੇ ਮਹਾਨ ਅਤੇ ਮੁਤਬੱਰਕ ਹੈ। ਇਥੇ ਜੀਵਨ ਹੈ। ਮੈਂ ਮੌਤ ਮਗ਼ਰ ਭਟਕਦਾ ਰਿਹਾ ਹਾਂ। ਇਥੇ ਪਿਆਰ ਹੈ। ਮੈਂ ਆਪਣੇ ਕਠੋਰ ਅਭਿਆਸਾਂ ਕਾਰਣ ਜਿੰਦ-ਹੀਣ ਹੋ ਚੁੱਕਾ ਹਾਂ। ਮੈਂ ਇਥੋਂ ਤਕ ਵੀ ਭਲਾ ਨਹੀਂ ਕਰ ਸਕਦਾ ਕਿ ਇਸ ਨੇਕ ਲੜਕੀ ਦੀ ਆਤਮਿਕ ਪੀੜ ਨੂੰ ਦੂਰ ਕਰ ਸਕਾਂ। ਮੇਰੀ ਫ਼ਿਲਾਸਫ਼ੀ ਨੂੰ ਧਿੱਕਾਰ ਹੈ।" ਉਹ ਖੜਾ ਹੋਇਆ ਅਤੇ ਉਸ ਲੜਕੀ ਨੂੰ ਆਪਣੀਆਂ ਬਾਹਵਾਂ ਵਿਚ ਉਠਾ ਲਿਆ ਅਤੇ ਇਕ ਬਜ਼ੁਰਗ ਬਾਪ ਵਾਂਗ ਉਸ ਨਾਲ ਰੋਣ ਲਗ ਪਿਆ। ਇਹ ਮਨੁੱਖ ਵਾਲੀ ਦਸ਼ਾ ਸੀ।

ਇਸ ਆਦਮੀ ਨੇ ਤਾਂ ਜਿਵੇਂ ਆਪਣੇ ਜਜ਼ਬਾਤ ਨੂੰ ਜੀਵਨ ਮ੍ਰਿਤੂ ਅਤੇ ਹਕੀਕਤ ਸੰਬੰਧੀ ਅਜੀਬ ਧਾਰਨਾਵਾਂ, ਅਤੇ ਦਿਮਾਗ਼ੀ ਝਾਕੀਆਂ ਦੀਆਂ ਮਿਰਤਕ ਹੋਈਆਂ ਦਾਰਸ਼ਨਿਕ ਸੂਖਮਤਾਵਾਂ ਦੀਆਂ ਸਿਲਾਂ ਦੇ ਫ਼ਰਸ਼ ਥੱਲੇ ਦੇ ਕੇ ਕੁਚਲ ਦਿੱਤਾ ਹੋਵੇ।

ਉਸ ਦੇ ਦੁੱਖ ਦੀ ਛੋਹ ਪਾ ਕੇ ਉਸ ਦੀਆਂ ਜੜ੍ਹਾਂ ਪੁੰਗਰ ਪਈਆਂ ਹੋਣ ਅਤੇ ਉਨ੍ਹਾਂ ਦਾਰਸ਼ਨਿਕ ਕਠੋਰਤਾ ਦਾ ਜਿੰਦ-ਹੀਣ ਛਿਲਕਾ ਲਾਹ ਕੇ ਪਰ੍ਹੇ ਮਾਰਿਆ ਹੋਵੇ। ਅਤੇ ਉਸ ਵਿਚੋਂ ਇਕ ਤਰ੍ਹਾਂ ਦਾ ਹੜ ਵੱਗ ਤੁਰਿਆ ਹੋਵੇ। ਉਸ ਨੂੰ ਰੋਂਦਿਆਂ ਵੇਖ, ਸਾਰੇ ਰੋ ਪਏ। ਉਸ ਸਾਧੂ ਨੇ ਦਇਆ ਦੇ ਸਾਧੂਪੁਣੇ ਦੀ ਹਕੀਕਤ ਜਾਣ ਲਈ ਅਤੇ ਬਾਰਸ਼ ਅਤੇ ਹਵਾ ਦੇ ਤੂਫ਼ਾਨ ਤੇ ਨਵੇਂ ਪਹੁ-ਫੁਟਾਲੇ ਵਾਂਗ ਨਵੇਂ ਸੱਚ ਨੂੰ ਮਹਿਸੂਸ ਕੀਤਾ।

ਪਰ ਉਸ ਦੀ ਫ਼ਿਲਾਸਫ਼ੀ ਕਿਸੇ ਕੰਮ ਨਾ ਆ ਸਕੀ।

ਇਕ ਆਦਮੀ ਜੋ ਆਪਣੇ ਧਾਰਮਿਕ ਅਤੇ ਮਨੋਵਿਗਿਆਨਕ ਗਿਆਨ ਕਰਕੇ ਪ੍ਰਸਿੱਧ ਸੀ, ਇਸ ਪ੍ਰਸਿੱਧ ਸ਼ਹਿਰ ਵਿਚ ਆਇਆ ਅਤੇ ਪਰਉਪਕਾਰੀ ਪਾਸੋਂ ਆਪਣੇ ਨਵੇਂ ਧਰਮ ਨੂੰ ਸੰਸਾਰ ਤੇ ਫੈਲਾਉਣ ਲਈ, ਮਾਇਆ ਦੀ ਯਾਚਨਾ ਕੀਤੀ। ਉਹ ਪਰਉਪਕਾਰੀ ਤੋਂ ਅਗੇ 10 ਲੱਖ ਪੌਂਡ ਲੈ ਚੁੱਕਾ ਸੀ ਅਤੇ ਪਰਉਪਕਾਰੀ ਦੇ ਸ਼ਹਿਰ ਵਿਚ ਆਪਣਾ ਪਹਿਲਾ ਮੰਦਰ ਬਣਵਾ ਰਿਹਾ ਸੀ।

ਅਤੇ ਉਹ ਉਸ ਨੂੰ ਇਸ ਨਵੇਂ ਧਰਮ ਵਾਲੇ ਪਾਸ ਲੈ ਗਏ। ਉਸ ਦੀਆਂ ਅੱਖਾਂ ਦਰਦ ਰੰਞਾਣੀਆਂ ਸਨ, ਜਿਸ ਦਾ ਦਰਦ ਵੇਖ ਦਰਖ਼ਤ ਅਤੇ ਪਸ਼ੂ ਪੰਛੀ ਵੀ ਨੀਰ ਵਹਾ ਉਠਦੇ ਸਨ।

ਪਰ ਉਸ ਧਾਰਮਿਕ ਪੁਰਸ਼ ਨੇ ਉਸ ਨੂੰ ਵੇਖਿਆ ਅਤੇ ਉਪਦੇਸ਼ ਦਿੱਤਾ। ਕੁਝ ਪੁਸਤਕਾਂ ਪੜ੍ਹਣ ਲਈ ਦਿੱਤੀਆਂ ਅਤੇ ਉਸ ਨੂੰ ਨਵੇਂ ਧਰਮ ਦੇ ਪਰਚਾਰ ਲਈ ਜੀਵਨ ਸਮਰਪਤ ਕਰਨ ਲਈ ਪ੍ਰੇਰਿਆ। ਮਨੁੱਖਤਾ ਨੂੰ ਮੁਕਤ ਕਰਨ ਲਈ ਨਵੇਂ ਧਰਮ ਦੇ ਫੈਲਾਉਣ ਦੇ ਚਾਅ ਵਿਚ ਮਸਤ ਇਸ ਨਵੇਂ ਦੇਵਤੇ ਨੇ ਇਹ ਅਨੁਭਵ ਨਾ ਕੀਤਾ ਕਿ ਇਕ ਨੇਕ ਰੂਹ ਇਕ ਮੰਦਰ ਦੀ ਦਹਿਲੀਜ਼ ਤਕ ਪੁੱਜੀ ਹੈ ਅਤੇ ਉੱਥੇ ਉਸ ਕੁਝ ਵੀ ਨਹੀਂ ਵੇਖਿਆ। ਸਿਵਾਏ ਪੁਸਤਕਾਂ। ਉਪਦੇਸ਼ਾਂ, ਘੰਟੀਆਂ ਖੜਕਾਉਣ, ਦੀਵੇ ਲਈ ਆਰਤੀਆਂ ਅਤੇ ਪ੍ਰਮਾਤਮਾ ਦੀ ਪੂਜਾ ਕਰਨ ਦੇ, ਅਤੇ ਇਸੇ ਤਰ੍ਹਾਂ ਹੋਰ ਵਿਅਰਥ ਕੰਮਾਂ ਦੇ।

ਕਈ ਮਹੀਨੇ ਬੀਤ ਗਏ। ਉਹ ਅਜੇ ਵੀ ਬੇਸੁਧ, ਬਿਨਾਂ ਕਪੜਿਆਂ ਤੋਂ ਨੰਗੇ ਸਿਰ, ਨੰਗੇ ਪੈਰੀਂ, ਗੋਡਿਆਂ ਅਤੇ ਅਰਕਾਂ ਤੋਂ ਨੰਗੀ, ਗਲੀਆਂ ਵਿਚ ਕੀਰਨੇ ਪਾਉਂਦੀ ਫਿਰਦੀ :

'ਓ ਦਿਲਬਰ ! ਤੂੰ ਮੈਨੂੰ ਆਪਣੇ ਨਾਲ ਕਿਉਂ ਨਹੀਂ ਲੈ ਗਿਆ ? ਤੂੰ ਮੈਨੂੰ ਇਥੇ ਕਿਉਂ ਛੱਡ ਗਿਆ ਏਂ? ਇਹ ਮੌਤ ਕਿੰਨੀ ਜ਼ਾਲਮ ਏ, ਜੋ ਮੈਨੂੰ ਨਹੀਂ ਆਉਂਦੀ। ਵਿਛੋੜ ਕੇ ਸੁੱਟ ਜਾਣ ਵਾਲਿਆਂ ਤੂੰ ਵੀ ਤਾਂ ਜ਼ੁਲਮ ਹੀ ਕੀਤਾ ਏ। ਤੂੰ ਤਾਂ ਮੈਨੂੰ ਕਦੀ ਵੀ ਇਕ ਪਲ ਲਈ ਵੀ ਇਕੱਲਿਆਂ ਨਹੀਂ ਸੀ ਛੱਡਿਆ। ਤੂੰ ਮੇਰੇ ਸਰੀਰ ਤੇ ਯਕੀਨ ਨਹੀਂ ਸੈਂ ਕਰਦਾ ਕਿ ਕਿਤੇ ਇਹ ਫਿਸਲ ਨਾ ਜਾਵੇ, ਇਹ ਡਿਗ ਨਾ ਜਾਵੇ, ਇਹ ਢਹਿ ਨਾ ਪਵੇ, ਇਸ ਨੂੰ ਦਿਨ ਜਾਂ ਰਾਤ ਖਾ ਨਾ ਜਾਵੇ, ਪਰ ਮੈਂ ਅਜੇ ਵੀ ਜਿਉਂਦੀ ਹਾਂ। ਅਤੇ ਤੂੰ ਜਾ ਚੁੱਕਾ ਹੈ। ਓ ਰੱਬਾ! ਓ ਰੱਬਾ ਤੂੰ ਕਿੱਥੇ ਹੈਂ ? ਤੈਨੂੰ ਤਰਸਵੰਦ ਕਹਿੰਦੇ ਹਨ। ਮੈਨੂੰ ਮੇਰੇ ਹੁਸਨ ਦੇ ਸ਼ਹਿਜ਼ਾਦੇ ਨਾਲ ਮਿਲਾ ਦੇ।'

ਅਤੇ ਜਦੋਂ ਉਹ ਕੀਰਨੇ ਪਾਉਂਦੀ ਲੰਘ ਰਹੀ ਸੀ, 'ਪਰਉਪਕਾਰੀ' ਆਪਣੇ ਮਹੱਲ ਤੋਂ ਹੇਠਾਂ ਆਇਆ, ਅਤੇ ਉਸ ਨੂੰ ਬਚਾਉਣ ਦੇ ਇਕ ਹੋਰ ਜਤਨ ਲਈ, ਸੱਚੀ ਹਮਦਰਦੀ ਵੱਸ ਨੰਗੇ ਪੈਰੀਂ ਉਸ ਦੇ ਨਾਲ ਨਾਲ ਤੁਰਨ ਲੱਗ ਪਿਆ।

"ਆਪ ਜੀ ਮੇਰੇ ਨਾਲ ਕਿਉਂ ਆ ਰਹੇ ਹੋ ?"

"ਕੀ ਤੂੰ ਮੇਰੀ ਸੇਵਾ ਪਰਵਾਨ ਕਰ ਲਵੇਂਗੀ।"

"ਹਾਂ, ਮੇਰੀ, ਮਰ ਕੇ ਹੁਸਨ ਦੇ ਸ਼ਹਿਜ਼ਾਦੇ ਨੂੰ ਜਾ ਮਿਲਣ ਵਿਚ ਮਦਦ ਕਰੋ।"

"ਮੈਂ ਤਾਂ ਤੇਰੇ ਜ਼ਿੰਦਾ ਰਹਿਣ ਵਿਚ ਮਦਦ ਕਰ ਸਕਦਾ ਹਾਂ।"

"ਹਾਂ, ਮੈਨੂੰ ਉਸ ਨਾਲ, ਮੇਰੇ ਹੁਸਨ ਦੇ ਸ਼ਹਿਜ਼ਾਦੇ ਨਾਲ ਮਿਲ ਕੇ ਜਿਊਣ ਦੀ ਮਦਦ ਕਰੋ।"

"ਮੈਂ ਆਪਣੇ ਲੱਖਾਂ ਰੁਪਏ ਚਰਨਾਂ ਤੇ ਰੱਖ ਸਕਦਾ ਹਾਂ। ਪਰ ਉਸ ਨਾਲ ਮੇਲ ਨਹੀਂ ਸਕਦਾ। ਮੁਰਦੇ ਜ਼ਿੰਦਾ ਨਹੀਂ ਹੋ ਸਕਦੇ। ਜਿਵੇਂ ਗਿਆ ਵਕਤ ਨਹੀਂ ਪਰਤਦਾ, ਬੁੱਝ ਚੁੱਕੀ ਸ਼ਮ੍ਹਾਂ ਨਹੀਂ ਜਗ ਸਕਦੀ।"

"ਪਰ ਕੀ ਤੁਹਾਡੇ ਲੱਖਾਂ ਵਿਚ ਮੇਰੇ ਪ੍ਰਾਣਾਂ ਦੇ ਆਧਾਰ-ਮੇਰੇ ਹੁਸਨ ਦੇ ਸ਼ਹਿਜ਼ਾਦੇ ਨੂੰ ਮੋੜ ਲਿਆਉਣ ਦੀ ਸ਼ਕਤੀ ਹੈ।"

"ਉਹ ਤਾਂ ਜੀਵਨ ਦੀਆਂ ਲੋੜਾਂ ਹੀ ਪੂਰ ਸਕਦੇ ਹਨ, ਉਹ ਸਰੀਰਕ ਸੁੱਖਾਂ, ਨਵੇਂ ਧਰਮਾਂ, ਸਨਾਤਨ ਫ਼ਿਲਾਸਫ਼ੀਆਂ, ਹੁਸਨ ਦੀ ਸਿਰਜਨਾ ਕਰਨ ਵਾਲੀ ਕਲਾ ਤੇ ਕਲਾਕਾਰਾਂ, ਸੰਗੀਤ ਅਤੇ ਸੰਗੀਤਕਾਰ, ਜੋ ਸਾਰੀ ਲੋਕਾਈ ਦੇ ਦਿਲ ਨੂੰ ਖ਼ੁਸ਼ ਕਰਨ ਲਈ ਗਾ ਉਠਦੇ ਹਨ,

ਦਾ ਹੜ ਲਿਆ ਸਕਦੇ ਹਨ। ਪਰ ਜੇ ਨਿਵਾਜ ਕੇ ਪਰਵਾਨ ਕਰ ਲਵੇਂ।"

"ਪਰ ਮੈਂ ਤਾਂ ਮੌਤ ਲੱਭਣੀ ਹਾਂ। ਜਿਉਂਦਿਆਂ ਮਨੁੱਖ ਨੂੰ ਲੋੜੀਂਦੀਆਂ ਵਸਤਾਂ, ਮੇਰੇ ਕੀ ਅਰਥ ?"

"ਮੈਂ ਚਾਹੁੰਦਾ ਹਾਂ ਕਿ ਮੇਰੇ ਮਰਨ ਪਿੱਛੋਂ ਤੂੰ ਮਨੁੱਖਤਾ ਦੇ ਭਲੇ ਲਈ ਕੰਮ ਕਰਦੀ ਰਹੇਂ, ਮੇਰਾ ਕੰਮ ਜਾਰੀ ਰਖੇਂ। ਇਹ ਬੜਾ ਨੇਕੀ ਦਾ ਕੰਮ ਹੈ।"

"ਮੈਂ ਆਪ ਬੱਧੀ ਹਾਂ। ਕਿਸੇ ਨੂੰ ਮੁਕਤ ਕਰਾਉਣ ਲਈ ਕਿਵੇਂ ਕੰਮ ਕਰ ਸਕਦੀ ਹਾਂ। ਮੈਨੂੰ ਇਕੱਲਿਆਂ ਛੱਡ ਦਿਉ। ਆਪ ਜੀ ਦੇ ਸੁਝਾ ਮੈਨੂੰ ਬੀਮਾਰ ਕਰਦੇ ਹਨ। ਮੇਰੇ ਦੁੱਖ ਵਿਚ ਜੋ ਖ਼ਲਾ ਪੈਦਾ ਕਰ ਰਹੇ ਹੋ, ਇਹ ਖੱਪਾ ਪੂਰਨ ਲਈ ਮੈਨੂੰ ਹੋਰ ਨਿੱਜੀ ਪੀੜਾ ਬਰਦਾਸ਼ਤ ਕਰਨੀ ਪੈਣੀ ਹੈ। ਮੈਨੂੰ ਛੱਡ ਦਿਓ।"

"ਤੇਰਾ ਦੁੱਖ ਵੀ ਅਜੀਬ ਹੈ, ਜੋ ਭਲਾਈ ਦੇ ਕੰਮ ਵਿਚ ਵੀ ਕੋਈ ਉਮੀਦ ਨਹੀਂ ਵੇਖਦਾ। ਦੂਜਿਆਂ ਦੀ ਭਲਾਈ ਲਈ ਜੀਵਨ ਸਮਰਪਣ ਜ਼ਿੰਦਗੀ ਦੀ ਅੰਤਮ ਮੰਜ਼ਲ ਹੈ। ਕਿਸੇ ਦੇਵਤੇ ਨੇ ਸਾਨੂੰ ਇਸ ਦੁੱਖ ਵਿਚ ਫਸਾਇਆ ਹੈ। ਅਤੇ ਇਸ ਵਿਚ ਕੱਢਣ ਵਿਚ ਕਿਸੇ ਦੀ ਮਦਦ ਕਰਨਾ ਹੀ ਨੀਤੀ ਸ਼ਾਸਤਰ, ਧਰਮ ਫ਼ਿਲਾਸਫੀ ਅਤੇ ਮਨੁੱਖਤਾ ਦਾ ਸਰਵੋਤਮ ਕਾਰਜ ਹੈ। ਮੈਂ ਇਸ ਤੋਂ ਵੱਡਾ ਕੋਈ ਵੀ ਜੀਵਨ-ਮਨੋਰਥ ਨਹੀਂ ਮੰਨਦਾ।"

"ਪਰਮਾਤਮਾ ਤੇਰੇ ਤੇ ਮਿਹਰ ਕਰੇ। ਜਾਓ ਅਤੇ ਵਿਧਵਾਵਾਂ, ਜੋ ਦੁੱਖੀ ਅਤੇ ਪੀੜਤ ਹਨ, ਦੀ ਪਾਲਣਾ ਕਰੋ, ਜੋ ਤੁਹਾਡੇ ਵੱਲੋਂ ਦਿੱਤੇ ਗਏ ਰੋਟੀ ਕਪੜੇ ਤੇ ਜੀਵਨ ਜਿਊਣਾ ਲੋੜਦੀਆਂ ਹਨ। ਜੇ ਉਹ ਸੱਚ ਮੁੱਚ ਇਸਤਰੀਆਂ ਹੁੰਦੀਆਂ ਤਾਂ ਤੁਹਾਡੇ ਹੱਥੋਂ ਲੈ ਕੇ ਨਿਰਜਿੰਦ ਰੋਟੀ ਖਾਣ ਨਾਲੋਂ ਭੁੱਖਿਆਂ ਮਰ ਜਾਣਾ ਚੰਗਾ ਸਮਝਦੀਆਂ। ਤੁਹਾਡੇ ਨੈਤਿਕ ਆਚਾਰਾਂ, ਧਰਮਾਂ ਅਤੇ ਪੁੰਨਦਾਨਾਂ ਵੱਲੋਂ ਦਿੱਤੇ ਜੀਵਨ ਨਾਲੋਂ ਮਰ ਜਾਣਾ ਚੰਗਾ ਹੈ।"

"ਤੁਹਾਡੇ ਬਚਨ ਮੇਰੇ ਸਰੀਰ ਨੂੰ ਖੁੰਡੀ ਛੁਰੀ ਵਾਂਗਣ ਕੱਟ ਰਹੇ ਹਨ। ਕਿਰਪਾ ਕਰਕੇ ਮੈਨੂੰ ਇਕੱਲਿਆਂ ਛੱਡ ਦਿਓ।"

ਉਸ ਨੇ ਸੋਚਿਆ ਕਿ ਇਹ ਤਾਂ ਪਾਗਲ ਹੈ ਅਤੇ ਉਹ ਚਲਾ ਗਿਆ। ਗ਼ਮ ਦੀ ਸ਼ਹਿਜ਼ਾਦੀ ਨੇ ਵੇਖਿਆ ਕਿ ਉਸ ਦਾ ਗ਼ਮ ਪਰਉਪਕਾਰੀ ਦੀਆਂ ਗੱਲਾਂ ਨਾਲ ਦੱਬ ਗਿਆ ਹੈ। ਉਹ ਇਕ ਦਰਖ਼ਤ ਥੱਲੇ ਬੈਠਕੇ ਆਪਣੇ ਆਪ ਨੂੰ ਕੋਸਣ ਲੱਗ ਪਈ ਕਿ ਉਹ ਉਸ ਨੂੰ ਕਿਉਂ ਮਿਲੀ। ਅਤੇ ਉਸ ਦਾ ਮੁਤੱਬਰਕ ਗ਼ਮ ਮੁੜ ਨਹੀਂ ਪਰਤੇਗਾ। ਉਹ ਬਹੁਤ ਦੁੱਖੀ ਹੋਈ। ਉਹ ਦਰਖ਼ਤ ਥੱਲਿਉਂ ਜਿੰਦਹੀਣ ਹੋਈ, ਚੁਪ ਅਤੇ ਜੁੜੀ ਹੋਈ ਉਠੀ ਅਤੇ ਟੁਰ ਪਈ। ਉਸ ਨੂੰ ਪਤਾ ਨਹੀਂ ਸੀ ਕਿ ਉਹ ਕਿਥੇ ਸੀ। ਉਹ ਚਕਰਾਈ ਹੋਈ, ਸੁਨ ਅਤੇ ਦੇਹ ਦੀ ਹੋਸ਼ ਵਿਚ ਸੀ। ਉਸ ਨੂੰ ਆਪਣਾ ਆਪ ਬੜਾ ਭਾਰੀ ਮਹਿਸੂਸ ਹੋਇਆ, ਜਿਵੇਂ ਕਿ ਉਸ ਦੇ ਗੋਡੇ ਸਿਕੇ ਦੇ ਹੋ ਗਏ ਹੋਣ। ਉਹ ਸ਼ਹਿਰੋ ਬਾਹਰ ਗਈ ਅਤੇ ਦੋ ਪੰਛੀਆਂ ਨੂੰ ਇਕ ਟਹਿਣੀ ਤੇ ਕਲੋਲ ਕਰਦਿਆਂ ਵੇਖਿਆ। ਇਕ ਜਵਾਨ ਮੁੰਡਾ ਗੁਲੇਲ ਚਲਾ ਰਿਹਾ ਸੀ, ਉਸ ਨੇ ਯਕਾ ਯਕ ਇਕ ਰੋੜਾ ਚਲਾਇਆ ਅਤੇ ਇਕ ਨੂੰ ਫੁੰਡ ਦਿੱਤਾ। ਉਹ ਧਰਤੀ ਤੇ ਆ ਡਿੱਗਾ ਅਤੇ ਸ਼ਹਿਜ਼ਾਦੀ ਦੀਆਂ ਬਾਹਾਂ ਆਕਾਸ਼ ਵੱਲ ਉਠੀਆਂ ਅਤੇ ਉਹ ਕੁਰਲਾ ਉਠੀ। "ਓ ਮੌਤ ! ਉਸ ਨੂੰ ਮੇਰੇ ਕੋਲੋਂ ਨਾ ਵਿਛੋੜ। ਠਹਿਰ ਜਾ, ਠਹਿਰ ਜਾ ! ਉਹਨੂੰ ਮੈਨੂੰ ਮੋੜ ਦੇ।" ਅਤੇ ਇਸ ਵਿਰਲਾਪ ਨਾਲ ਸ਼ਹਿਜ਼ਾਦੀ ਦੇ ਮਨ

ਵਿਚ ਗ਼ਮ ਨੇ ਮੁੜ ਆ ਵਾਸਾ ਲਿਆ। ਅਤੇ ਉਹ ਜੀਵਨ ਪਥ ਤੇ ਉਸ ਲਈ ਕੀਰਨੇ ਪਾਉਂਦੀ ਫਿਰਦੀ ਰਹੀ।

ਅਚਾਨਕ, ਬਰਸਾਤ ਦੇ ਬੱਦਲਾਂ ਦੀ ਗਰਜ ਵਾਂਗ, ਜਦੋਂ ਤੇਜ਼ ਹਵਾਵਾਂ ਚਲੀਆਂ, ਬਰਸਾਤ ਹੋਈ ਅਤੇ ਸ਼ਹਿਰ ਦੀਆਂ ਦੀਵਾਰਾਂ ਦੇ ਬਾਹਰ ਸ਼ਾਮ, ਛੋਹਲੇ ਕਦਮੀਂ ਤੇਜ਼ੀ ਨਾਲ ਆਈ, ਪਿਛੋਂ ਆਵਾਜ਼ ਆਈ, "ਬੇਟੀ"

"ਹੁਸਨ ਦਾ ਸ਼ਹਿਜ਼ਦਾ ਜ਼ਿੰਦਾ ਹੈ।"

"ਸੱਚ ?" ਉਸ ਕਿਹਾ ਅਤੇ ਆ ਕੇ ਡਿੱਗ ਪਈ ਅਤੇ ਬੇਹੋਸ਼ ਜਿਹੀ ਹੋ ਗਈ।

ਅਤੇ 'ਪਰਉਪਕਾਰੀ' ਦੇ ਸ਼ਹਿਰ ਦੇ ਸਾਧਾਰਣ ਮਜ਼ਦੂਰ 'ਕਿਰਤੀ' ਨੇ ਉਸ ਦੇ ਸਿਰ ਦੇ ਵਿਚਾਲੇ ਉਸ ਦੇ ਵਾਲ ਸਮੇਟੇ ਅਤੇ ਉਸ ਤੇ ਹੁਸਨਾਂ ਦੇ ਸ਼ਾਹ ਦਾ ਨਾਮ ਫੂਕਿਆ। ਉਸ ਸੁੱਖ ਨਾਲ ਸੌਂ ਗਈ। ਉਹ ਉਸ ਦੇ ਗੋਡਿਆਂ ਤੇ ਇਸ ਤਰ੍ਹਾਂ ਸੁੱਤੀ ਸੀ, ਜਿਵੇਂ ਈਸਾ ਦੇ ਗੋਡਿਆਂ ਤੇ ਜਾਹਨ, ਜਦੋਂ ਉਹ ਜਾਗੀ, ਉਸ ਕਿਹਾ "ਮੈਨੂੰ ਹੁਣ ਸੁੱਖ ਹੈ।"

"ਬੇਟੀ, ਕੀ ਉਸ ਦਾ ਨਾਮ ਤੇਰੇ ਮਨ ਮੰਦਰ ਵਿਚ ਗੂੰਜਦਾ ਹੈ ? "

"ਹਾਂ, ਜੀ। ਇਹ ਸੁੰਦਰ ਹੈ। ਨਾਮ ਅੰਮ੍ਰਿਤ ਹੈ।" ਅਤੇ ਉਹ ਫਿਰ ਉਸ ਦੇ ਗੋਡਿਆਂ ਤੇ ਸੌਂ ਗਈ। ਉਸ ਵਿਸਮਾਦ ਵਿਚ ਫਿਰ ਅੱਖਾਂ ਖੋਲ੍ਹੀਆਂ।

ਆਤਮਿਕ ਸੁੱਖ ਨਾਲ ਨਿਰਬਲ ਹੋਈ ਉਹ ਘਾਹ ਤੇ ਬੈਠ ਗਈ ਅਤੇ ਕੰਬਣ ਲਗੀ।

"ਇਥੇ ਕਈ ਤਰ੍ਹਾਂ ਦੀਆਂ ਕਾਲੀਆਂ ਸੂਰਤਾਂ ਕੀ ਹਨ।" ਅਗਿਆਨਤਾ ਕਾਰਣ ਹੈਰਾਨ ਹੋਈ ਨੇ ਪੁਛਿਆ।

"ਕਿੱਥੇ ? " 'ਕਿਰਤੀ' ਨੇ ਪੁਛਿਆ।

ਉਸ ਸੱਜੇ ਪਾਸੇ ਵੇਖਿਆ ਅਤੇ ਆਪਣੇ ਹੱਥ ਨਾਲ ਅੱਖਾਂ ਢੱਕ ਲਈਆਂ।

"ਉਹ ਗ਼ਮ ਦੇ ਰੂਪ ਹਨ, ਹਨੇਰੇ ਦੇ ਭੂਤ ਤੇਰੇ ਅੰਦਰੋਂ ਨਿਕਲੇ ਹਨ।"

"ਮੈਂ ਜਾਣਦੀ ਹਾਂ। ਆਪਾ ਕਿੰਨਾ ਭਿਆਨਕ ਹੈ।" ਬਿਨਾ ਕੁਝ ਕਹੇ ਉਹ ਸਿਰਫ਼ ਵੇਖਿਆ।

"ਉੱਥੇ ! ਉੱਥੇ ਕੀ ਹੈ।"

"ਤੈਨੂੰ ਕੀ ਦਿਸਦਾ ਹੈ ?"

"ਇਕ ਲੰਬੀ ਰੋਅਬਦਾਰ ਨੂਰਾਨੀ ਸੂਰਤ, ਲੰਬੀਆਂ ਲਿਟਾਂ, ਲੰਬੀ ਸਫ਼ੈਦ ਦਾੜ੍ਹੀ। ਮੈਨੂੰ ਸਿਰਫ਼ ਚਰਨ ਹੀ ਦਿਸਦੇ ਹਨ। ਮੈਨੂੰ ਕੇਵਲ ਚਿਹਰਾ ਨਜ਼ਰ ਆਉਂਦਾ ਹੈ। ਕਿੰਨਾ ਚਮਕਦਾਰ ! ਕਿੰਨਾ ਸੁੱਖਦਾਇਕ ! ਕਿੰਨਾ ਪਿਆਰਾ ! ਕਿੰਨਾ ਤਸੱਲੀਵਾਲਾ। ਉਹ ! ਅਸੀਂ ਇਕੱਲੇ ਨਹੀਂ। ਉਥੇ ਦੈਵੀ ਲੋਕ ਹਨ, ਅਸੀਂ ਨਹੀਂ ਮਰਦੇ।"

"ਹਾਂ। ਤੂੰ ਬੱਚ ਗਈ, ਬੇਟੀ,"

"ਮੈਨੂੰ ਸੁੱਖ ਮਹਿਸੂਸ ਹੁੰਦਾ ਹੈ, ਜਿਵੇਂ ਕਿ ਮੇਰੇ ਦਿਲ ਵਿਚੋਂ ਕਿਸੇ ਸੜਦਾ ਕੋਲਾ ਕੱਢ ਲਿਆ ਹੈ।"

ਅਤੇ ਗ਼ੈਬ ਵਿਚ 'ਕਿਰਤੀ' ਨੇ ਉਹੀ ਬ੍ਰਹਿਮੰਡੀ ਕਾਰਜ ਵੇਖਿਆ ਜੋ ਉਸ ਨੇ ਦਰਗਾਹ ਵਿਚ ਆਪਣੇ ਪਤੀ ਲਈ ਕੁਰਲਾਂਦੀ ਵਿਧਵਾ ਦੀ ਰੂਹ ਨੂੰ ਸ਼ਾਂਤੀ ਦੇਣ ਲਈ ਅਰਦਾਸ

ਕਰਦੇ ਹੋਏ ਸੁਪਨੇ ਵਿਚ ਵੇਖਿਆ ਸੀ। ਅਤੇ ਉਸ ਹੁਣ ਵੇਖਿਆ ਕਿ ਉਸ ਨੇ ਪਹਿਲੇ ਸੁਪਨੇ ਵਿਚ ਇਸ ਸ਼ਹਿਜ਼ਾਦੀ ਨੂੰ ਹੀ ਹੁਸਨ ਦੇ ਸ਼ਹਿਜ਼ਾਦੇ ਨਾਲੋਂ ਵਿਛੜੀ ਵੇਖਿਆ ਸੀ। ਇਹ ਉਹ ਹੀ ਸੀ ਜਿਸ ਨੂੰ ਸੁਪਨੇ ਵਿਚ ਉਸ ਅਰਦਾਸ ਕਰਕੇ ਸੁੱਖੀ ਕੀਤਾ ਸੀ ਅਤੇ ਦਰਗਾਹ ਵਿਚ ਜਿਸ ਦਾ ਪੁਨਰ ਮਿਲਾਪ ਵੇਖਿਆ ਸੀ। ਅਤੇ ਉਸ ਨੇ ਸਪੱਸ਼ਟ ਵੇਖਿਆ ਕਿ ਕਿਵੇਂ ਮਾਲਕ ਨੇ ਉਸ ਦੇ ਦੁੱਖਾਂ ਦੇ ਲੰਬੇ ਤੇ ਕਸ਼ਟ ਭਰੇ ਭਵਿੱਖ ਤੇ ਲਕੀਰ ਫੇਰ ਦਿੱਤੀ ਸੀ।

ਜਦੋਂ ਉਸ ਨੇ ਉਸ ਦੇ ਕੇਸਾਂ ਨੂੰ ਛੋਇਆ, ਜੀਵਨ-ਤੱਤ ਦਾ ਇਕ ਕਿਣਕਾ ਉਸ ਦੇ ਹਿਰਦੇ ਵਿਚੋਂ ਨਿਕਲ ਕੇ ਉਸ ਸ਼ਹਿਜ਼ਾਦੀ ਦੇ ਹਿਰਦੇ ਵਿਚ ਪਰਵੇਸ਼ ਕਰ ਗਿਆ ਅਤੇ ਉਸ ਨੂੰ ਗ਼ਮਾਂ ਤੋਂ ਮੁਕਤੀ ਮਿਲ ਗਈ।

ਉਸ ਵੇਲੇ ਬਾਰਸ਼ ਦੇ ਕੁਝ ਵੱਡੇ ਵੱਡੇ ਕਣੇ ਡਿਗੇ। ਉਸ ਵੇਲੇ ਤਕ ਪਰਉਪਕਾਰੀ ਦਾ ਸ਼ਹਿਰ ਸੋਕੇ ਦੀ ਮਾਰ ਹੇਠ ਆਇਆ ਹੋਇਆ ਸੀ। ਜਦੋਂ ਉਸ ਨੇ ਸ਼ਹਿਜ਼ਾਦੀ ਦੇ ਸਿਰ ਉਪਰ ਛੋਇਆ, ਨਿਰਮਲ ਬਰਸਾਤ ਦੇ ਦੋ ਤਿੰਨ ਵੱਡੇ ਵੱਡੇ ਕਤਰੇ ਉਸ ਦੇ ਸਿਰ ਤੇ ਪਏ ਅਤੇ ਉਹ ਉਸ ਦੀਆਂ ਉਂਗਲੀਆਂ ਨੂੰ ਭਿਉਂਦੇ ਗਏ, ਜੋ ਕੰਵਲ ਦੀ ਡੋਡੀ ਵਾਂਗ ਮੀਟੇ ਉਸ ਨੂੰ ਅਸ਼ੀਰਵਾਦ ਦੇ ਰਹੇ ਸਨ ਅਤੇ ਉਹ ਬੇਖ਼ੁਦ ਹੋ ਗਈ।

ਉਹ ਬੇਖ਼ੁਦੀ ਵਿਚ ਪੈਗ਼ੰਬਰ ਉਸ ਦੇ ਸਾਹਮਣੇ ਆਇਆ ਅਤੇ ਉਸ ਨੂੰ ਕਿੱਲਾਂ ਦੇ ਨਿਸ਼ਾਨ ਵਿਖਾਏ। ਪੈਗ਼ੰਬਰ ਨੇ ਉਸ ਨੂੰ ਦਸਿਆ ਕਿ "ਇਸ ਤਰ੍ਹਾਂ ਰੋਗੀ ਵੱਲ ਕੀਤਾ ਜਾਂਦੇ ਹਨ" ਅਤੇ ਉਸ ਵੱਲ ਹੱਥ ਕੀਤਾ ਜਿੱਥੇ ਕਿਰਤੀ ਨੂਰਾਨੀ ਲਿਬਾਤ ਵਿਚ ਖ਼ਲੋਤਾ ਸੀ ਅਤੇ ਪੈਗ਼ੰਬਰ ਨੇ ਉਸ ਵੱਲ ਇਸ਼ਾਰਾ ਕਰਕੇ ਉਸ ਨੂੰ ਕਿਹਾ "ਤੂੰ ਜੋ ਪੀੜਤ ਹੈਂ, ਉਠ ਅਤੇ ਘੱਟ ਦੁੱਖੀ ਹੋ ਅਤੇ ਉਸ ਨੂੰ ਸੂਲੀ ਦੇ ਦੁੱਖ ਤੋਂ ਬਚਾ ਲੈ, ਕਿਉਂਕਿ ਜੋ ਤੈਨੂੰ ਬਚਾਏਗਾ, ਉਸ ਨੂੰ ਬਦਲੇ ਵਿਚ ਜ਼ਰੂਰ ਕਸ਼ਟ ਝੱਲਣਾ ਪਵੇਗਾ।"

ਇਸ ਨਜ਼ਾਰੇ ਨੂੰ ਵੇਖ ਕੇ, ਉਹ ਆਪਣੀ ਆਤਮਾ ਦੇ ਨਵੇਂ ਚੋਗੇ ਵਿਚ ਜਾਗ ਉਠੀ। ਉਸ ਨੇ ਮਹਿਸੂਸ ਕੀਤਾ ਕਿ ਉਹ ਇਕ ਫ਼ਰਿਸ਼ਤਾ ਸੀ ਅਤੇ ਉਹ ਜਵਾਨ ਸ਼ਾਹਿਜ਼ਾਦਾ ਉਸ ਦੇ ਨਾਲ ਰੂਹਾਨੀ ਮੰਡਲ ਵਿਚ ਖਲੋਤਾ ਸੀ ਅਤੇ ਦੋਵੇਂ ਪੁਨਰ ਮਿਲਾਪ ਦੀ ਅਗੰਮੀ ਮਿਹਰ ਅਧੀਨ ਕਿਰਤ ਦੇ ਚਮਕਦੇ ਚਿਹਰੇ ਵੱਲ ਵਿਸਮਾਦੀ ਭਗਤੀ ਭਾਵਨਾ ਨਾਲ ਵੇਖ ਰਹੇ ਸਨ।